

੧ ਓ ਸਤਿਗੁਰ ਪ੍ਰਸਾਦਿ ॥



ਗੁਰੁ ਸਿਖ ਮੀਤ
ਚਲਹੁ ਗੁਰੁ ਚਾਲੀ ॥

ਬਾਬਾਣੀਆ ਕਹਾਣੀਆ
ਪੁਤ ਸਪੁਤ ਕਰੇਨਿ ॥

# ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ

## ਭਾਗ ਤੀਜਾ

## ਸਤਵੀਂ, ਅੱਠਵੀਂ, ਨੌਵੀਂ ਪਾਤਸ਼ਾਹੀ

ਦਾ

## ਪੂਰਨ ਇਤਿਹਾਸ



ਕ੍ਰਿਤ—ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਬੰਸ ਵਿਚੋਂ

ਕਵਿ ਸੰਤ ਰੇਣ ਪ੍ਰੇਮ ਸਿੰਘ

ਸ਼ਬਦਰਥ ਗਿਆਨੀ ਹਰੀ ਸਿੰਘ ਸਲੂਜਾ

ਭੇਟਾ ੪੫)

ਇਸ ਗ੍ਰੰਥ ਰੂਪੀ ਦਸਾਂ ਸਤਿਗੁਰਾਂ ਦੇ ਪੁਰ (ਸ਼ੈਹਰ) ਵਿੱਚ ਦਸ ਮਹੱਲੇ ਹਨ, ਹਰ ਮਹੱਲੇ (ਹਿੱਸੇ) ਵਿੱਚ ਕਈ ਮੰਦਰ (ਕਥਾ) ਹਨ ।

✶

ਜੋ ਹਮ ਸਹਰੀ ਸੋ ਮੀਤੁ ਹਮਾਰਾ ॥

ਇਸ ਗ੍ਰੰਥ ਦੇ ਪੜ੍ਹਨ ਸੁਣਨ ਨਾਲ ਗੁਰਸਿੱਖਾਂ ਨੂੰ ਗੁਰ ਪੁਰ (ਸ਼ੈਹਰ) ਦੇ ਪ੍ਰਤੱਖ ਤੇ ਖੁੱਲ੍ਹੇ ਦਰਸ਼ਨ ਪ੍ਰਾਪਤ ਹੁੰਦੇ ਹਨ ।

✶

ਦਰਸਨ ਭੇਟਤ ਹੋਤ ਨਿਹਾਲ ॥



ਇਹ ਗ੍ਰੰਥ ਸੁੰਦਰ ਰਸੀਲੀ ਤੇ ਸੁਖੈਨ ਕਵਿਤਾ ਵਿਖੇ
ਪੂਰਨ ਗੁਰਮਤ ਅਨੁਸਾਰ ਸਮੂੰਹ ਇਤਿਹਾਸਾਂ
ਦਾ ਸਾਰ ਸਿੱਖ ਮਾਤ੍ਰ ਦੇ ਪੜ੍ਹਨ
ਸੁਣਨ ਯੋਗ ਹੈ ।



ਪ੍ਰਿੰਟਰ – ਸ: ਸੰਤੋਖ ਸਿੰਘ
ਗਿਆਨੀ ਪ੍ਰੈਸ, ਅੰਮ੍ਰਿਤਸਰ

ਪ੍ਰਕਾਸ਼ਕ –
ਸੰਤ ਰੇਣ ਪ੍ਰੇਮ ਸਿੰਘ

੧ ਓ ਸਤਿਗੁਰਪ੍ਰਸਾਦਿ ॥

# ਅਥ ਤਤਕਰਾ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਕਾ ਲਿਖਯਤੇ ॥

## ਮਹੱਲਾ ੭

੨੨ ਜੋੜ

# ਮਹੱਲਾ ੯

ਜੋੜ ੧੦

# ਮਹੱਲਾ ੯

| ਗਿਣਤੀ ਮੰਦਰ | ਨਾਮ ਪ੍ਰਸੰਗ | ਗ੍ਰੰਥ ਅੰਕ ਪੰਨਾ |
|---|---|---|

੬੪ ਜੋੜ



ਸ੍ਰੀ ਅਕਾਲ ਜੀ ਸਹਾਏ ॥ ਸ੍ਰੀ ਵਾਹਿਗੁਰੂ ਜੀ ਕੀ ਫਤਹ ॥




ੴ ਸਤਿਗੁਰ ਪ੍ਰਸਾਦਿ ॥

# ਅਥ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਸਪਤਮ ਮਹੱਲੇ ਸ੍ਰੀ ਸਤਿਗੁਰੂ ਹਰਿ ਰਾਇ ਸਾਹਿਬ ਜੀ ਕੀ ਕਥਾ ਪ੍ਰਾਰੰਭਯਤੇ ॥

ਦੋਹਿਰਾ ॥ ਜਿਸ ਬਿਨ ਜਾਨੇ ਬ੍ਰਿੰਦ ਦੂਖ ਜਾਨੇ ਅਨਦ ਬਿਲੰਦ ॥
ਪਾਰ ਬ੍ਰਹਮ ਪਰਮਾਤਮਾ ਬੰਦੋਂ ਜੁਗ ਕਰ ਬੰਦ ॥ ੧ ॥
[1]ਸਰਬੋਤਮ ਜਨ ਸਰਬਦਾ [2]ਸਰਬੋਪਰ ਜਸ [3]ਚਾਰ ॥
ਜਗ ਗੁਰ ਸ੍ਰੀ ਨਾਨਕ ਨਮੋ ਧਰਨੀ ਪਰ ਸਿਰ ਧਾਰ ॥ ੨ ॥
ਸ੍ਰੀ ਅੰਗਦ ਰਵਿ ਗਿਯਾਨ ਕੇ ਤਿਮਰ ਬਿਕਾਰ ਬਿਨਾਸ ॥
ਪਗ ਅਰਬਿੰਦਨ ਬੰਦਨਾ ਕੀਜਹਿ ਸੁਮਤ ਪ੍ਰਕਾਸ ॥ ੩ ॥
ਸ੍ਰੀ ਸਤਿਗੁਰ ਬਰ ਅਮਰ ਜੀ ਭਗਤ ਗ੍ਯਾਨ ਦੈ ਦਾਨ ॥
ਜ਼ਾਹਿਰ ਕਰੇ ਜਹਾਨ ਜਨ ਨਮਸ਼ਕਾਰ ਤਿਨ ਠਾਨ ॥ ੪ ॥
ਸੂਰਜ ਸੋਢੀ ਬੰਸ ਕੇ [4]ਬਿਦਤ ਸਕਲ ਜਗ ਜੋਇ ॥
ਨਮੋਂ ਚਰਨ ਪਰ ਤਿਨ ਕਰੋਂ ਰਾਮ ਦਾਸ ਗੁਰ ਸੋਇ ॥ ੫ ॥
ਅਜਰ ਜਰਨ ਧੀਰਜ ਧਰਨ ਤਾਰਨ ਜਨਨ ਜਹਾਜ ॥

---

੧ ਸਾਰਿਆਂ ਵਿਚੋਂ ਉਤਮ । ੨ ਸਾਰਿਆਂ ਤੋਂ ਉਪਰ । ੩ ਸੁੰਦਰ ਜਸ । ੪ ਪ੍ਰਗਟ ।

ਨਮੋਂ [1]ਚਰਨ ਅਰਬਿੰਦ ਕੋ ਸ੍ਰੀ ਅਰਜਨ ਸੁਖ ਸਾਜ ॥ ੬ ॥
ਸ੍ਰੇਸ਼ਟ [2]ਆਯੁਧ ਧਰਨ ਮਹਿ ਤੁਰਕਨ ਹਰਨ ਸਮਾਜ ॥
ਬੰਦਨ ਠਾਨੌਂ ਏਂਦ ਕਰ ਹਰਿਗੋਬਿੰਦ ਮਹਾਰਾਜ ॥ ੭ ॥
ਦਾਤਾ [3]ਭੋਗ ਰੁ ਮੋਖ ਕੇ ਦਾਸਨ ਸਦਾ ਸਹਾਇ ॥
ਨਮੋਂ ਨਮੋਂ ਪਗ ਕਮਲ ਕੋ ਸ੍ਰੀ ਸਤਿਗੁਰ ਹਰਿ ਰਾਇ ॥੮॥
ਬਾਲ ਅਵਸਥਾ ਗਯਾਨ ਘਨ ਨਾਸਕ ਬਿਘਨ ਬਿਸਾਲ ॥
ਚਰਨ [4]ਸਰੋਜਨ ਕੋ ਨਮੋਂ ਸ੍ਰੀ ਹਰਿ ਕ੍ਰਿਸ਼ਨ ਕ੍ਰਿਪਾਲ ॥ ੯ ॥
ਤੇਗ ਬਹਾਦਰ ਸਤਿਗੁਰੂ ਹਾਦਰ ਜਹਿ ਸਿਮਰੰਤ ॥
ਪਗ ਪੰਕਜ ਪਰਨਾਮ ਲਿਹੁ ਪਰਮ ਰੂਪ ਭਗਵੰਤ ॥ ੧੦ ॥
ਹਿੰਦ ਧਰਮ ਕੇ ਆਸਰਾ ਤੁਰਕਨ ਤੇਜ ਬਿਨਾਸ ॥
ਸ੍ਰੀ ਗੁਰ ਗੋਬਿੰਦ ਸਿੰਘ ਜੀ ਨਮੋਂ ਚਰਨ ਕੇ ਪਾਸ ॥ ੧੧ ॥
ਪ੍ਰੇਮ ਹਰੀ ਤਬ ਭਾਖਯੋ ਦਰਸੇ ਸ਼ੁਭ ਖਟ ਮਹਿਲ ॥
ਅਬ ਸਪਤਮ ਦਰਸਾਈਏ ਕਰੌਂ ਪ੍ਰੇਮ ਯੁਤ [5]ਸੈਲ ॥ ੧੨ ॥
ਬੇਦਿ ਬੰਸ ਕੇ ਬਿਖੇ ਭਵ ਉੱਜਲ ਬੁੱਧ ਅਪਾਰ ॥
ਸ੍ਰਵਨ ਗੁਰੂ ਇਤਹਾਸ ਮਹੁ ਅਤਸੈ ਹੈ ਤਵ ਪਿਆਰ ॥੧੩॥
ਦਰਸਾਵਹੁ ਸਪਤਮ ਮਹਿਲ ਸਭ ਸਤਿਗੁਰੂ ਮਨਾਇ ॥
ਕਥੋਂ ਕਥਾ ਹਰਿ ਪ੍ਰੇਮ ਜੀ ਜਸ ਗੁਰ ਬੁਧ ਬਖਸਾਇ॥੧੪॥
ਕਥਾ ਗੁਰੂ ਹਰਿਰਾਇ ਕੀ ਸੁਨੋ ਹੋਇ ਸਵਧਾਨ ॥
ਪਾਵਨ ਪੁੰਨ [6]ਉਪਾਵਨੀ ਗਨ ਪਾਪਨ ਕੀ ਹਾਨ ॥ ੧੫ ॥
ਸ੍ਰੀ ਸਤਿਗੁਰ ਹਰਿਰਾਇ ਜੀ ਬੈਠੇ ਤਖ਼ਤ ਸੁਹਾਇ ॥
ਪਦ ਸਾਚੇ ਪਤਸ਼ਾਹਿ ਕੋ ਇਨ ਹੀ ਕੋ ਬਨ ਆਇ ॥ ੧੬ ॥
ਸ੍ਵੈਯਾ ॥ [7]ਜਾਮਨੀ [8]ਜਾਮ ਰਹੇ ਜਬ ਜਾਗਤ ਸੌਚ ਕਰੈਂ ਪੁਨ

---

੧ ਚਰਨ ਕਮਲ । ੨ ਸ਼ਸਤ੍ਰ । ੩ ਲੋਕ ਪ੍ਰਲੋਕ ਦੇ ਸੁਖ ਦੇਣ ਵਾਲੇ ।
੪ ਚਰਨ ਕਮਲ । ੫ ਸੈਰ । ੬ ਪੈਦਾ ਕਰਨ ਵਾਲੀ । ੭ ਰਾਤ੍ਰੀ । ੮ ਪਹਿਰ ।

ਨੀਰ ਸਨਾਨੈਂ ॥ ਗਾਗਰ ਏਕ ਸੌ ਏਕ ਕੈ ਸੰਗ ਮਲੈਂ ਨਿਜ ਅੰਗ ਕੋ ਸੇਵਕ ਆਨੈਂ ॥ ਆਸਨ ਪੈ ਥਿਤ ਹੋਇ ਅਗਾਧ ਬਿਲੋਚਨ ਮੂੰਦ ਸਮਾਧ ਕੋ ਠਾਨੈਂ ॥ ਆਨੰਦ ਰੂਪ ਅਨੂਪ ਬਿਖੈ ਨਿਜ ਬ੍ਰਿੱਤ ਟਿਕਾਇ ਥਿਰੇ ਇਕ ਬਾਨੈਂ ॥ ੧੭ ॥ ਅੰਮ੍ਰਿਤ ਵੇਲੇ ਤੇ ਹੋਤ ਪ੍ਰਭਾਤ ਸਮਾਧ ਛੁਟੈ ਦ੍ਰਿਗ ਕੌ ਬਿਗਸਾਇ ॥ ਸੁੰਦਰ [1]ਸੂਖਮ [2]ਚੀਰ ਸਰੀਰ ਤਬੈ ਪਹਿਰੈਂ ਗੁਰ ਅੰਗ ਸਜਾਇ ॥ ਆਇ ਦੀਵਾਨ ਮੈਂ ਸੋਭਾ ਕੋ ਦੇਤ ਹੈਂ ਰਾਗੀ ਗਿਰਾ ਗੁਰ ਕੀ ਸੁਭ ਗਾਇ ॥ ਸ੍ਰੀ ਮੱਲ ਸੂਰਜ ਸ੍ਰਵਨ ਥਿਰੈਂ ਢਿਗ ਚੌਰ ਢੁਰੈ ਸਿਰ ਆਨੰਦ ਦਾਇ ॥ ੧੮ ॥

ਕਬਿੱਤ ॥ ਗੁਰੂ ਕੇ ਦਰਸ ਹੇਤ ਆਏ ਤਿਹ ਸਮੈਂ ਸਿੱਖ ਦੇਖਬੇ ਤੇ ਭਗਤ [3]ਅੰਕੂਰ ਹੁਇ ਆਵਈ ॥ ਪ੍ਰੇਮ ਸੌਂ ਪ੍ਰਤੀਤ ਕਰ ਦਰਸੈ ਹਜ਼ੂਰ ਜੋਊ ਤਾਤ ਕਾਲ ਫਲ ਮਨ ਬਾਂਛਤ ਕੋ ਪਾਵਈ ॥ ਕੀਰਤ ਕੋ ਭੋਗ ਪਰੈਂ ਦਿਹੈਂ ਉਪਦੇਸ਼ ਗੁਰ ਏਤੇ ਮਹਿੰ [4]ਸੂਪਕਾਰ ਬਿਨਹਿ ਅਲਾਵਈ ॥ ਉਠੈਂ ਗੁਰੂ ਸੰਗਤ ਸੌਂ ਪੰਗਤ ਲਗਾਇ ਕਰ ਅਚੈਂ ਪਰਸਾਦਿ ਸਾਧ ਸੰਤ ਤ੍ਰਿਪਤਾਵਈ ॥ ੧੯ ॥

ਸਵੱਯਾ ॥ ਪੌਢ ਰਹੈਂ ਸੁਖ ਸੇਜ ਪੈ ਫੇਰ ਕਰੈਂ ਸੁਖ ਸੈਨ ਗੁਰੂ ਹਰਿ ਰਾਇ ॥ ਫੇਰ ਢਰੈ ਦਿਨ ਊਠਤ ਹੈਂ ਤਬ ਸ਼ਸਤਰ ਬਸਤਰ ਅੰਗ ਸਜਾਇ ॥ ਚੰਚਲ ਅੰਗ ਤੁਰੰਗ [5]ਅਰੂਢ ਕੈ ਸੰਗ ਲੈ ਸੂਰਨ ਕਾਨਨ ਜਾਇ ॥ ਆਇਸ ਦੇ ਸਭ [6]ਸੂਰਨ ਕੋ ਨਹਿੰ ਕੋ ਹਤ ਹੈ ਪਸੁ ਜੀਤ ਗਹਾਇ ॥ ੨੦ ॥ ਸੂਰ ਤੁਰੰਗ ਭਜਾਵਤ ਹੈਂ ਪਸੁ ਬ੍ਰਿੰਦ ਹਰਾਵਤ ਧਾਇ ਗਹੈਂ ॥ ਆਪ ਗਹੈਂ ਕਿਤਨੇਕ ਤਹਾਂ ਪੁਨ ਲਿਆਇ ਕੈ [7]ਪਾਰਤ ਖਾਨਾ ਦਹੈਂ ॥ ਹੈਂ ਜਬ ਬ੍ਰਿੰਦ ਤੌ ਛੋਰ ਦਹੈਂ ਪੁਨ ਐਸੇ ਹੀ ਬ੍ਰਿੱਤ [8]ਅਖੇਰ ਲਹੈਂ ॥ ਪੁਨ ਆਇ ਕੈ ਬੀਚ ਦੀਵਾਨ ਬਿਰਾਜਤ

---

੧ ਬ੍ਰੀਕ। ੨ ਕਪੜੇ। ੩ ਭਗਤੀ ਉਪਜ (ਕਰੂਮਲਾਂ ਵਾਂਗ) ਪੈਂਦੀ। ੪ ਲਾਂਗਰੀ। ੫ ਸਵਾਰ ਹੋਕੇ। ੬ ਸੂਰਮਿਆਂ। ੭ ਪਰਤਾਕੇ ਮੁੜ ਕੇ। ੮ ਸ਼ਿਕਾਰ।

ਕੇਤਕ ਕਾਲ ਕਥਾ ਸੁਨ ਹੈਂ ॥ ੨੧ ॥ ਭੋਗ ਗਿਰਾ ਗੁਰ ਕੀ ਜਬ ਹੈ ਤਬ ਆਇ ਕੈ ਰਾਗੀ ਸੁ ਸ਼ਬਦ [1]ਰਰੈਂ ॥ ਸੋਦਰ ਲਾਇ ਪਠੈਂ ਰਹਿਰਾਸ ਹੈ ਤਿਆਰ ਅਹਾਰ ਤੋ ਖਾਨ ਕਰੈਂ॥ [2]ਜਾਮ ਨਿਸਾ ਲਗ ਹੈ ਸਤਿਸੰਗਤ ਸੁਹਿਲਾ ਪਠੈਂ ਪੁਨ ਸੈਨ ਕਰੈਂ ॥ ਸ੍ਰੀ ਹਰਿ ਰਾਇ ਸਦਾ ਸੁਖਦਾਇ ਸੁ ਨੇਮ ਨਿਤਾ ਪ੍ਰਤ ਐਸ ਕਰੈਂ ॥ ੨੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਸਪਤਮ ਮਹਿਲੇ ਸ੍ਰੀ ਗੁਰੂ ਹਰਿਰਾਇ ਜੀ ਤਖਤ ਪੈ ਪ੍ਰਕਾਸ਼ ਔ ਨਿੱਤ [3]ਆਚਰਨ ਪ੍ਰਸੰਗ ਬਰਨਨੰ ਨਾਮ ਪ੍ਰਿਥਮ ਮੰਦਰਹਿ ॥ ੧ ॥

ਦੋਹਿਰਾ॥ [4]ਬਿਦਤ ਭਈ ਸਭ ਜਗਤ ਮਹਿੰ ਸਤਿਗੁਰ ਕੀ ਬਡਿਆਈ॥
ਦੇਸ ਬਿਦੇਸਨ ਸੰਗਤਾਂ ਆਵੈਂ ਬਾਂਛਤ ਪਾਈ ॥ ੧ ॥

ਚੌਪਈ ॥ ਭਾਈ ਭਗਤੂ ਢਿਗ ਗੁਰ ਰਹੈ ॥ ਪ੍ਰੇਮ ਸਾਥ ਦਰਸੈ [5]ਮੁੰਦ ਪਹੈ ॥ ਇਕ ਦਿਨ ਹਾਥ ਜੋਰ ਕਰ ਕਹਯੋ ॥ ਸੇਵਾ ਬਖਸ਼ਹੁ ਮੈਂ ਚਿਤ ਚਹਯੋ ॥ ੨ ॥ ਕਹਯੋ ਗੁਰੂ ਹੇ ਭਗਤੂ ਭਾਈ ॥ ਸੁਧਾ ਸਰੋਵਰ ਸੇਵ ਕਮਾਈ ॥ ਅਬ ਬੈਠੇ ਸਤਿਨਾਮ ਜਪੀਜੈ ॥ ਸੁਨ ਭਗਤੂ ਕਹਿ ਗੁਰੁ ਲਖ ਲੀਜੈ ॥ ੩॥ ਬਿਨ ਸੇਵਾ ਤੇ ਬੈਸ ਅਕਾਰਥ॥ ਕਰੌਂ ਸੇਵ ਤੌ ਹੋਇ ਸਕਾਰਥ ॥ ਮਨ ਕੌ ਰਾਖਨ ਸਤਿਗੁਰ ਸਾਥ ॥ ਗੁਰ ਸੇਵਾ ਮਹਿੰ ਪਗ ਅਰ ਹਾਥ ॥ ੪ ॥ ਤਿਨ ਕੀ [6]ਬੈ [7]ਸਕਾਰਥੀ ਹੋਵੈ ॥ ਜਨਮ ਜਨਮ ਕੀ ਮਲ ਕੋ ਖੋਵੈ ॥ ਸ੍ਰੀ ਗੁਰ ਬ੍ਰਿਧ ਭਗਤੂ ਕੈ ਦੇਖਾ ॥ ਕਹਯੋ ਮਨੋਰਥ [8]ਤੋਰ [9]ਬਿਸੇਖਾ ॥ ੫ ॥ ਤੋ ਕਾਮੇ ਰਖ [10]ਕ੍ਰਿਖੀ ਕਰਾਵੋ ॥ ਕ੍ਰਿਖੀ ਦਾਰ ਭਵ ਭੇਦਹਿ ਪਾਵੋ ॥ ਸੁਨ ਭਗਤੂ ਕੀਨੀ ਪਗ ਨਮੋ ॥ ਉੱਦਮ ਕੋ ਧਾਰਯੋ ਤਿਹ ਸਮੋ॥ ੬ ॥ [11]ਬ੍ਰਿਖਭ

੧ ਉਚਾਰਦੇ । ੨ ਪਹਿਰ ਰਾਤ । ੩ ਕਰਤਬ । ੪ ਪ੍ਰਗਟ । ੫ ਅਨੰਦ ਪਾਇਆ । ੬ ਉਮਰਾ । ੭ ਸਫਲੀ । ੮ ਤੇਰਾ । ੯ ਸ੍ਰਿਸ਼ਟ । ੧੦ ਖਤੀ । ੧੧ ਬਲਦ ।

ਸੁ ਕਾਮੇ ਕਰੇ ਤਿਆਰੀ ॥ ਨੀਕੇ [1]ਅਵਨੀ ਜਾਇ ਸੁਧਾਰੀ ॥ ਬੀਜਯੋ ਬੀਜ ਆਪਨੇ ਕਰ ਤੇ ॥ ਉਗੀ ਸਘਨ ਪੁਨ ਬਹੁ ਪ੍ਰਤ ਪਰਤੇ ॥ ੭ ॥ ਬਾਰ ਕਰਨ ਅਰ ਦੈਬੋ ਬਾਰ ॥ ਕਰੀ ਪਕਾਵਨ ਭਲੇ ਸੰਭਾਰ ॥ ਪਨ ਕਾਮੇ ਬਾਢਨ ਕੋ ਲਾਇ ॥ ਭੋਜਨ ਤਿਨ ਕੋ ਵਹਿਰ ਪੁਚਾਇ ॥ ੮ ॥ ਇਕ ਦਿਨ ਸਭ ਕਾਮੇ ਮਿਲ ਕਹੈਂ ॥ ਭਗਤੂ ਆਜ [2]ਘ੍ਰਿਤ ਹਮ ਲਹੈਂ ॥ ਇਕ ਇਕ ਖਰ ਪਾਈ ਘ੍ਰਿਤ ਹੋਇ ॥ ਦੂਗਨੀ ਕਾਰ ਕਰੈਂ ਹਮ ਜੋਇ ॥ ੯ ॥ ਸੁਨ ਕਾਮਨ ਕੀ ਬਿਨਤੀ ਭਾਈ ॥ ਤਹਾਂ ਬਪਾਰੀ ਇਕ ਚਲ ਜਾਈ ॥ ਇਕ ਕੁੱਪੀ ਘ੍ਰਿਤ ਕੀ ਤਿਸ ਪਾਸ ॥ ਲੀਨ [3]ਹਕਾਰ ਭਾਈ ਨਿਜ ਪਾਸ ॥ ੧੦॥ ਆਯੋ ਤਬ ਇਮ ਬਾਕ ਉਚਾਰਾ ॥ ਗੁਰ ਕਾਮ ਇਹੁ ਕਰਤ ਅਹਾਰਾ ॥ ਚਹੈਂ ਘ੍ਰਿੱਤ ਕੇ ਸੰਗ ਸੁ ਖੈਬੇ ॥ ਦਿਹੁ ਇਨ ਕੋ ਧਨ ਕੀਜਹਿ ਲੈਬੇ ॥ ੧੧ ॥ ਸੁਨ ਕੁੱਪੀ ਧਰ ਦੀਨ ਅਗਾਰੀ ॥ ਦੀਨੋ ਘ੍ਰਿਤ ਸਭਹਨ ਤਿਸ ਬਾਰੀ ॥ ਲੈ ਲੈ ਘ੍ਰਿੱਤ ਤ੍ਰਿਪਤ ਸਭ ਭਏ ॥ ਭਗਤੂ [4]ਪ੍ਰਤੀ ਵਪਾਰੀ ਕਏ ॥ ੧੨ ॥ ਤੋਲਯੋ ਹੁਤੋ ਪ੍ਰਿਥਮ ਘ੍ਰਿਤ ਮੇਰਾ ॥ ਬੋਰੇ ਰਹਯੋ ਖਯੋ ਬਹੁਤੇਰਾ ॥ ਜਾਵੋਂ ਗ੍ਰਿਹ ਇਹੁ ਤੋਲਹੁੰ ਜਾਇ ॥ ਗਿਨ ਹਿਸਾਬ ਲੇਵੋਂ ਜੋ ਖਾਇ ॥ ੧੩ ॥ ਅਸ ਕਹਿ ਘਰ ਨਿਸ ਪਹੁੰਚਤ ਭਯੋ ॥ ਕੁੱਪੀ ਕੋ ਰਖ ਕਰ [5]ਸੁਪਤਯੋ ॥ ਉਠਤ ਭਯੋ ਕੁੱਪੀ ਜਬ ਹੇਰੀ ॥ ਭਰੀ [6]ਗ੍ਰੀਵ ਲਗ ਪਿਖ ਤਿਸ ਬੇਰੀ ॥ ੧੪ ॥

ਦੋਹਿਰਾ ॥ ਅਤ ਬਿਸਮਤ ਮਨ ਮੈਂ ਭਯੋ [7]ਅਲਪ ਹੁਤੋ ਘ੍ਰਿਤ ਮਾਹਿ ॥
ਅਬ ਪੂਰਨ [8]ਗਰ ਲੌ ਭਯੋ ਅਚਰਜ ਲਖਯੋ ਨ ਆਹਿ ॥ ੧੫ ॥

ਚੌਪਈ ॥ ਰਹਯੋ ਬਿਚਾਰਤ ਕੇਤਕ ਸਮੋ ॥ ਲਖਯੋ ਪ੍ਰਤਾਪ ਕਰਤ ਭਾ ਨਮੋ ॥ ਭਗਤੂ ਨਿਕਟ ਆਯੋ ਤਤ ਕਾਲਾ ॥ ਗਹੇ ਚਰਨ

---

੧ ਧਰਤੀ । ੨ ਘਿਓ । ੩ ਬੁਲਾ ਕੇ । ੪ ਤਾਈਂ । ੫ ਸੌਂ ਗਿਆ । ੬ ਮੂੰਹ ਤਕੇ । ੭ ਥੋੜਾ । ੮ ਸਿਰੇ ਤਕ ਵਾ ਗਲ ਤਕ ।

ਕਹਿ ਬਿਨੈ [1]ਬਿਸਾਲਾ ॥ ੧੬ ॥ ਮੈਂ [2]ਰਾਵਰ ਕੀ ਸ਼ਰਣ ਪਹੂਚਾ ॥ ਤੁਮ [3]ਗਹੀਰ ਆਸੈ ਮਤ ਊਚਾ ॥ [4]ਅਨਰਾਗਯੋ ਮੈਂ ਤਿਆਗਯੋ ਨਾਹੀ ॥ ਕਰੋ ਸਿੱਖ ਰਾਖਹੁ ਨਿਜ ਪਾਹੀ ॥ ੧੭ ॥ ਸੁਨ ਕਰ ਭਗਤੂ ਬਾਕ ਉਚਾਰਾ ॥ ਸ੍ਰੀ ਸਤਿਗੁਰ ਹੈਂ ਪੁਰਖ [5]ਉਦਾਰਾ ॥ ਮਹਾਰਾਜ ਰਾਜਨ ਕੇ ਰਾਜਾ ॥ ਰਾਜਤ ਤੀਨ ਲੋਕ ਸਿਰ ਤਾਜਾ ॥ ੧੮ ॥ ਜਾਹੁ ਸਰਨ ਅਬ ਸ੍ਰੀ ਹਰਿਰਾਇ ॥ ਕਰਹਿੰ ਮੋਖ ਨਿਜ ਦਾਸ ਬਨਾਇ ॥ ਸੁਨ [6]ਕਰ ਜੋਰਤ ਬਾਕ ਬਖਾਨਾ ॥ ਮੈਂ ਅਬ ਇਕ ਰਾਵਰ ਕੋ ਜਾਨਾ ॥ ੧੯ ॥ ਸਤਿਗੁਰ ਨਿਕਟ ਚਲੋ ਲੇ ਸਾਥ ॥ ਧਾਰੌਂ ਚਰਨ ਕਮਲ ਪਰ ਮਾਥ ॥ ਕਹਿ ਕਰ ਤਿਨ ਕੋ ਸਿੱਖ ਬਨਾਵੋ ॥ ਜਨਮ ਮਰਨ ਕੋ ਕਸ਼ਟ ਮਿਟਾਵੋ ॥ ੨੦ ॥ ਭਯੋ ਦਯਾਲ ਭਗਤੂ ਤਿਸ ਕਾਲ ॥ ਲੇ ਕਰ ਚਲਯੋ ਆਪਨੇ ਨਾਲ ॥ ਜਹਾਂ ਬਿਰਾਜਤ ਸ੍ਰੀ ਹਰਿਰਾਇ ॥ ਪਹੁਚੇ ਬੈਠੇ ਸੀਸ ਨਿਵਾਇ ॥ ੨੧ ॥ [7]ਬਿਹਸ ਬਦਨ ਤੇ ਗੁਰੂ ਉਚਾਰੀ ॥ ਆਵਹੁ ਭਾਈ ਪਰ ਉਪਕਾਰੀ ॥ ਸੁਨ ਭਗਤੂ, ਕਰ ਬੰਦ ਬਖਾਨਾ ॥ ਹੇ ਸ੍ਰੀ ਸਤਿਗੁਰ ਕ੍ਰਿਪਾ ਨਿਧਾਨਾ ॥ ੨੨ ॥ ਸ਼ਰਧਾ ਕਰ ਰਾਵਰ ਢਿਗ ਆਯੋ ॥ ਦੇ ਸਿੱਖੀ ਨਿਜ ਸਿੱਖ ਬਨਾਯੋ ॥ ਸੁਨ ਬਿਨਤੀ ਅਰ ਸ਼ਰਧਾ ਹੇਰੀ ॥ ਚਰਣਾਮ੍ਰਿਤ ਦੇ ਕਰ ਤਿਸ ਬੇਰੀ ॥ ੨੩ ॥ ਸੱਤਿਨਾਮ ਉਪਦੇਸ਼ਨ ਕੀਨ ॥ ਕਹਾਂ ਨਾਮ ਤੁਮ ਬੂਝਨ ਕੀਨ ॥ ਬੋਲਯੋ ਸੁਨੀਅਹਿ [8]ਕਰਣਾ ਧਾਮ ॥ ਪਿਤ ਰਾਖਯੋ ਮਮ ਸੰਗਤ ਨਾਮ ॥ ੨੪ ॥ ਲਵਨ ਘ੍ਰਿਤਾਦ ਉਠਾਵਨ ਕਰੌਂ ॥ ਇਕ ਦੁਇ ਗ੍ਰਾਮਨ ਫੇਰਾ ਫਿਰੌਂ ॥ ਇਮ ਫਿਰਤੇ ਮਮ [9]ਜੀਵਾ ਹੋਇ ॥ ਬਿਤੀ [10]ਆਰਬਲ ਪੂਰਨ ਜੋਇ ॥ ੨੫ ॥ ਸੁਨ ਬੋਲੇ ਸਤਿਗੁਰ ਹਰਿਰਾਇ ॥ ਅਬ ਤੇ

---

੧ ਬਹੁਤੀ। ੨ ਆਪ ਦੀ। ੩ ਡੂੰਘੇ। ੪ ਪ੍ਰੇਮੀ। ੫ ਸ੍ਰਿਸ਼ਟ। ੬ ਹਥ ਜੋੜ ਕੇ। ੭ ਵਿਸ਼ਸ਼ ਕਰਕੇ ਹਸੇ। ੮ ਕਿਰਪਾ ਦੇ ਘਰ। ੯ ਗੁਜ਼ਾਰਾ। ੧੦ ਉਮਰਾ।

ਹੁਇ ਫੇਰੂ ਤੁਵ ਨਾਇ ॥ ਫੇਰਾ ਕਰਤ ਮਿਲਯੋ ਹਰ ਜਨ ਕੋ ॥ ਪਰਯੋ ਸਰਨ ਕਰ ਸੂਧਾ ਮਨ ਕੋ ॥ ੨੬ ॥ ਅਬ ਸਭ ਤਜ ਕਰ [1]ਦੇਗ ਚਲਾਵਹੁ ॥ ਸੱਤਿਨਾਮ ਸਿਮਰਹੁ ਗੁਨ ਗਾਵਹੁ ॥ ਸੁਨ ਸਤਿਗੁਰ ਤੇ ਭਯੋ ਨਿਹਾਲ ॥ [2]ਕਦਮ [3]ਪਦਮ ਪਰ ਧਰ ਕਰ [4]ਭਾਲ ॥ ੨੭ ॥ ਪੁਨ ਭਗਤੂ ਪਦ ਬੰਦਨ ਕੀਨ ॥ ਭਯੋ ਨਾਮ ਫੇਰੂ ਜਗ ਚੀਨ ॥ ਕਾਰ ਦੇਗ ਕੀ ਲਈ ਸੰਭਾਲ ॥ ਕਰਬੇ ਲਗਯੋ ਅਹਾਰ ਬਿਸਾਲ ॥ ੨੮ ॥ ਅਧਕ ਭਾਉ ਤੇ ਸਭ ਕੋ ਦੇਤ ॥ ਤ੍ਰਿਪਤਾਵੈ ਬਹੁ ਖੁਸ਼ੀਅਨ ਲੇਤ ॥ ਅਬ ਲਗ ਜਹਿ ਸਮਾਧ ਤਿਸ ਕੇਰੀ ॥ ਚਲੈ ਦੇਗ ਦਿਨ ਰੈਨ ਬਡੇਰੀ ॥ ੨੯ ॥

ਨਿਸ਼ਾਨੀ ਛੰਦ ॥ ਸੋਭਾ ਸ੍ਰੀ ਸਤਿਗੁਰੂ ਕੀ ਜਗ ਭੀ [5]ਬਿਸਤਾਰੇ ॥ ਸਰਬ [6]ਸਿੱਧ ਨੌ [7]ਨਿੱਧ ਜੋ ਠਾਂਢੀ ਰਹੇ ਦ੍ਵਾਰੇ । ਸਤਿਗੁਰ ਦਾਤਾ ਨਾਮ ਕਾ ਉਪਦੇਸ਼ ਦ੍ਰਿੜੰਤਾ ॥ ਆਨ ਆਨ ਦਰਸਹਿੰ ਬਹੁਤ ਜੋ ਚਹਿਸ ਲਭੰਤਾ ॥ ੩੦ ॥ ਸ਼ਾਹ ਜਹਾਂ ਦਿੱਲੀ ਬਿਖੈ ਬਡ ਰਾਜ ਕਮਾਵੈ ॥ ਚਾਰ ਪੁਤ੍ਰ ਤਿਸ ਕੇ ਭਏ ਬਡ [8]ਸੂਰ ਕਹਾਵੈਂ ॥ ਵਲੀ ਅਹਿਦ ਸਭ ਤੇ ਬਡੋ ਜੋ ਦਾਰ ਸ਼ਕੋਹਾ ॥ ਦੂਜੋ ਸੁਜਾ ਮੁਹੰਮਦੰ ਨੌਰੰਗਾ ਜੋਹਾ ॥ ੩੧ ॥ ਚੌਥੋ ਨਾਮ ਮੁਰਾਦ ਬਖਸ਼ ਨੌਰੰਗ ਅਸ ਕੀਨ ॥ [9]ਸ਼ੇਰ ਮੂਛ ਤਬ ਕਿਸੀ ਬਿਧ ਦਾਰੇ ਕੋ ਦੀਨ ॥ ਭਯੋ ਬਡੋ ਬੀਮਾਰ ਤਬ ਹੋ ਨਹਿੰ [10]ਉਪਚਾਰੇ ॥ ਹੁਤੇ [11]ਨਜੂਮ ਹਕੀਮ ਜੋ ਕਰ ਕਰ ਸਭ ਹਾਰੇ ॥ ੩੨ ॥ ਦਿਨ ਪ੍ਰਤ [12]ਦੁਰਬਲ ਹੋਤ ਸੋ ਨਹਿੰ ਮਿਟੈ ਬਿਮਾਰੀ ॥ ਸ਼ਾਹ ਜਹਾਂ ਚਿੰਤਾ ਮਹਾਂ ਉਰ ਪ੍ਰੀਤ ਸੁ ਭਾਰੀ ॥ ਗਨ ਹਕੀਮ ਪਾਤਸ਼ਾਹ ਕੇ ਨਹਿੰ ਚਲਯੋ ਉਪਾਈ ॥ ਤਬ ਸਭਹੂਨ

---

੧ ਲੰਗਰ । ੨ ਚਰਨ । ੩ ਕਮਲ । ੪ ਮੱਥਾ । ੫ ਖਿਲਰ ਗਈ । ੬ ਅਨਾਰਾਂ ਸਿਧੀਆਂ । ੭ ਨੌਂ ਨਿਧੀਆਂ । ੮ ਸੂਰਮੇ । ੯ ਸ਼ੇਰ ਦਾ ਮੁਛ ਦਾ ਵਾਲ । ੧੦ ਇਲਾਜ । ੧੧ ਜੋਤਸ਼ੀ । ੧੨ ਕਮਜ਼ੋਰ ।

ਬਿਚਾਰ ਕੈ ਇਮ ਗਿਰਾ ਸੁਨਾਈ ॥ ੩੩ ॥ ਹਰੜ ਆਇ ਇਕ ਤੋਲ ਮੈਂ ਚੌਦਹਿ ਸਿਰਸਾਹੀ ॥ ਇਕ ਮਾਸੇ ਕੋ ਲੌਂਗ ਹੋਇ ਅਨਵਾਵਹੁ ਪਾਹੀ ॥ ਇਸ ਅੰਤਰ ਮੁਛ ਸ਼ੇਰ ਕੀ ਬਾਹਿਰ ਨਿਕਸੈ ਹੈ ॥ ਤਬਹਿ ਬਿਮਾਰੀ ਜਾਇ ਹੈ ਜਬ ਤਿਸ ਕੋ ਖੈ ਹੈ ॥ ੩੪॥ ਜੇ ਹਕੀਮ ਹਿਕਮਤ [1]ਮਹਿਤ ਸੈ ਸਕਲ ਕਰੰਤੇ॥ ਸ਼ਾਹ ਜਹਾਂ ਸੁਨਕੈ ਪਠੇ ਨਿਜ ਦਾਸ [2]ਤਰੰਤੇ ॥ ਜਹਾਂ ਜਹਾਂ ਇਹ ਉਪਜ ਹੀ ਤਿਹ ਲਗ ਨਰ ਧਾਏ ॥ ਲੌਂਗ ਹਰੜ ਏਤੀ ਬਡੀ ਸੋ ਕਹੂੰ ਨ ਪਾਏ ॥ ੩੫ ॥ ਬਹੁਤ [3]ਵਲਾਇਤ ਮਹਿ ਫਿਰੇ ਪਰਬਤ ਬਨ ਹੇਰੇ ॥ ਕਰਹਿ ਵਪਾਰ ਜਹਾਜ ਕੇ ਜੇ ਫਿਰਤ ਘਨੇਰੇ ॥ ਅਵਨੀ ਮੰਡਲ ਮਹਿੰ ਫਿਰੇ ਕਿਤ ਹਾਥ ਨ ਆਈ ॥ ਸ਼ਾਹ ਜਹਾਂ ਕੋ ਹੋਤ ਨਿਤ ਅਤਸੈ [4]ਦੁਚਿਤਾਈ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਸਪਤਮ ਮਹਿਲੇ ਭਾਈ ਭਗਤੂ ਔ ਭਾਈ ਫੇਰੂ ਪ੍ਰਸੰਗ ਬਰਨਨੰ ਨਾਮ ਦੁਤਿਯੋ ਮੰਦਰਹਿ ॥ ੨॥

ਦੋਹਿਰਾ ॥ ਪਿਖ [5]ਚਿੰਤਾਤੁਰ ਸ਼ਾਹਿ ਕੋ ਖਾਨ ਬਜ਼ੀਰ ਬਿਚਾਰ ॥
ਅਬਹਿ ਨਿਵਾਵਹੁੰ ਸ਼ਾਹਿ ਕੋ ਸਤਿਗੁਰ ਕੇ ਦਰਬਾਰ ॥ ੧॥

ਨਿਸ਼ਾਨੀ ਛੰਦ ॥ ਤਬ ਵਜ਼ੀਰ ਢਿਗ ਸ਼ਾਹ ਕੇ ਹੈ ਅਰਜ ਸੁਨਾਈ ॥ ਸ੍ਰੀ ਗੁਰ ਹਰਿ ਗੋਬਿੰਦ ਕੀ ਬੈਠੇ ਅਬ ਥਾਈ ॥ ਪੋਤ੍ਰਾ ਸ੍ਰੀ ਹਰਿਰਾਇ ਜੀ ਬਡ [6]ਅਜਮਤ ਵੰਤਾ ॥ ਸ੍ਰੀ ਗੁਰ ਘਰ ਨਿਰਵੈਰ ਹੈ ਦੀਨਨ ਦੁਖ ਹੰਤਾ॥ ੨ ॥ ਤਿਨ ਕੇ ਢਿਗ ਅਸ ਵਸਤ ਹੈ ਜਾਚਹੁ ਤਿਨ ਪਾਹੀ ॥ ਬਿਨਤੀ ਯੁਤ ਲਿਖ ਭੇਜੀਏ ਕਹ ਨਿਮ੍ਰ ਸੁਭਾਈ ॥ ਸ਼ਾਹ ਜਹਾਂ ਹਰਖਯੋ ਸੁਨਤ ਕਰ ਅਰਜ ਪਠਾਈ ॥ ਹਮ ਪਰ ਤੁਮਰੇ ਬਡੇ ਨਿੱਤ ਉਪਕਾਰ ਕਰਾਈ ॥ ੩ ॥ ਸ੍ਰੀ ਨਾਨਕ ਬਾਬਰ ਮਿਲੇ ਬਖਸ਼ੀ ਬਡਿਆਈ ॥ ਅੰਗਦ ਗੁਰੂ ਹਮਾਊਂ ਸੋਂ ਮੈਂ ਸੁਨੀ

੧ ਵਡੀ । ੨ ਤੁਰਦੇ ਛੇਤੀ । ੩ ਦੇਸਾਂ ਵਿਚ । ੪ ਦੁਬਿਧਾ । ੫ ਚਿੰਤਾਵਾਨ ਦੁਖੀ । ੬ ਸ਼ਕਤੀ ਵਾਲਾ ।

ਭਲਾਈ ॥ ਅਕਬਰ ਸ੍ਰੀ ਗੁਰ ਅਮਰ ਸੋਂ ਮਿਲ ਕਾਰਜ ਸਾਰੇ ॥ ਜਹਾਂਗੀਰ ਅਰਜਨ ਗੁਰੂ ਮਿਲ ਬਚਨ ਉਚਾਰੇ॥ ੪ ॥ ਸ੍ਰੀ ਗੁਰ ਹਰਿ ਗੋਬਿੰਦ ਸੋਂ ਮਮ ਬਾਦ ਭਯੋ ਹੈ ॥ ਲੋਗਨ ਪਰ ਕੈ ਬੀਚ ਕਯੋ ਹੈ ॥ ਨਿਜ [1]ਸਮਵੇਦਨ ਪਰ ਅਬੈ ਪਛਤਾਵ ਘਨੇਰਾ ॥ ਗੁਰ ਘਰ ਸਦ ਨਿਰਵੈਰ ਹੈ ਬਖਸ਼ਹੁ ਬਿਨ ਬੇਰਾ ॥ ੫ ॥ ਸੁਤ ਮੇਰੋ ਬੀਮਾਰ ਹੈ ਤੁਮ ਢਿਗ [2]ਉਪਚਾਰੇ ॥ ਦੁਲਭ ਵਸਤ ਖੋਜੀ ਘਨੀ ਨਹਿੰ ਪਾਈ ਉਦਾਰੇ॥ ਇਤ ਆਦਕ ਲਿਖ ਕਰ ਪਠੀ ਭੇਜਯੋ ਉਮਰਾਊ ॥ ਤੂਰਨ ਪੰਥ ਉਲੰਘ ਕੈ ਕੀਰਤ ਪੁਰ ਆਊ ॥ ੬ ॥ ਆਇ ਕਰਯੋ ਡੇਰਾ ਤਬੈ ਨਿਸ ਪੁਰੀ ਬਿਤਾਈ ॥ ਦਿਨ ਅਗਲੇ ਲਾਗੀ ਸਭਾ ਗੁਰ ਬੀਚ ਸੁਹਾਈ ॥ ਆਇ ਕਰੀ ਪਦ ਬੰਦਨਾ ਦੀਨਸ [3]ਪਰਵਾਨਾ ॥ ਕਰਯੋ ਸੁਨਾਵਨ ਸਕਲ [4]ਪਠ ਗੁਰ ਕ [5]ਅਗਵਾਨਾ ॥ ੭ ॥ ਹਰੜ ਏਕ ਬਡ ਤੋਲ ਕੀ ਚੌਦਹਿ ਸਿਰ ਸਾਹੀ ॥ ਇਕ ਮਾਸੇ ਕੋ ਲੌਂਗ ਹੁਇ ਸੁਨ ਤੁਮ ਪਾਹੀ॥ ਇਕ [6]ਗਜ ਮੋਤੀ ਭੇਜੀਂਏ ਤਿਹ ਦੇਖਨ ਚਾਹੂ ॥ਅਪਰ ਭਨੀ ਬਿਨਤੀ ਬਹੁਤ ਸੁਨ ਗੁਰ ਸ਼ੁਤ ਮਾਹੂ ॥ ੮ ॥ ਬੋਲੇ ਗੁਰ ਮੁਸਕਾਇ ਕੈ ਸ਼ਾਹ ਭਯੋ ਲਚਾਰੀ ॥ [7]ਜਾਂਚੀ ਗੁਰ ਘਰ ਤੇ ਵਸਤ ਹਿਤ ਸੁਤ ਬੀਮਾਰੀ ॥ ਮੁਕਰ ਸੁ ਗੁਰ ਘਰ ਕੋ ਅਹੈ ਜਸ ਹਰੇ ਹੇਰ ॥ [8]ਕਸ਼ਪ ਕੋ ਆਗਯਾ ਕਰੀ ਲਿਆਵੋ ਬਿਨ ਬੇਰੇ ॥ ੯ ॥ ਜਾਇ ਨਿਕਾਸੀ ਕਸ਼ ਪਤ ਪਾਹੀ ॥ ਪੂਰਬ ਤੋਲੀ ਹਰੜ ਤਬ ਚੌਦਹਿ ਸਿਰਸਾਹੀ ॥ ਪੂਰਨ ਮਾਸੇ ਕੋ ਭਯੋ ਸੋ ਲੌਂਗ ਬਿਸਾਲਾ ॥ ਮਨ ਹੀ ਤੋਲ ਕੈ ਲਾਗੇ ਤਰ ਡਾਲਾ ॥ ੧੦ ॥ ਗਜ ਮੋਤੀ [9]ਦਿਪਤਹਿ ਬਡੋ ਨਹਿੰ ਆਨ ਸਮਾਨਾ ॥ ਸਤਿਗੁਰ ਹਿਤ ਉਦਾਰ ਅਤ ਦੀਨਸ ਤਬ

---

੧ ਭਲੀ ਪ੍ਰਕਾਰ ਪੀੜਾ । ੨ ਇਲਾਜ । ੩ ਚਿਠੀ । ੪ ਪੜ੍ਹ ਕਰ । ੫ ਸਾਹਮਣੇ । ੬ ਮੰਗੀ । ੭ ਖਜ਼ਾਨਚੀ । ੮ ਖਜ਼ਾਨੇ ਵਿਚੋਂ । ੯ ਪ੍ਰਕਾਸ਼ ।

ਦਾਨਾ ॥ ਹ੍ਵੈ ਪ੍ਰਸੰਨ ਉਮਰਾਵ ਅਤ ਦਿੱਲੀ ਮਹਿੰ ਆਯੋ ॥ ਸਾਹ ਜਹਾਂ ਕੋ ਤਬ ਦਈ ਦੇਖਤ ਹਰਖਾਯੋ ॥ ੧੧ ॥ ਮਨ ਮੈਂ ਲਗਯੋ ਬਿਚਾਰਨੇ ਕਹਿ ਸਭਨ ਸੁਨਾਵੈ ॥ ਮੁਝ ਕੋ ਬਡ ਅਸਚਰਜ ਹੈ ਕੁਛ ਕਹਯੋ ਨ ਜਾਵੈ ॥ [1]ਅਵਨੀ [2]ਮੰਡਲ ਕੋ ਪਤੀ ਮਮ ਆਗਯਾ ਸਾਰੇ ॥ ਕਿਤ ਤੇ ਨਹਿੰ ਪ੍ਰਾਪਤ ਭਈ ਖੋਜਤ ਨਰ ਹਾਰੇ ॥ ੧੨ ॥ ਕਾਦਰ ਬੇ ਪਰਵਾਹੁ ਬਡ ਗੁਰ ਘਰ ਹੈ ਜੋਈ ॥ ਜਾਰੇ ਮੁਝ ਪ੍ਰਾਪਤ ਭਈ ਨਤ ਪਾਇ ਨ ਕੋਈ । ਅਬ ਨ ਕਰੋਂ ਕਬ ਭੂਲ ਕੇ ਗੁਰ ਸਮਸਰ ਤਾਈ ॥ ਲੇ ਸ੍ਰੀ ਨਾਨਕ ਨਾਮ ਕੋ ਨਿਜ ਗ੍ਰੀਵ ਨਿਵਾਈ ॥ ੧੩ ॥ ਤਬ ਹਕੀਮ ਹਿਕਮਤ [3]ਮਹਿਦ ਨਿਜ ਨਿਕਟ ਹਕਾਰੇ ॥ ਲੌਂਗ ਹਰੜ ਦੀਨਸ ਦੁਊ ਅਚਰਜ ਪਿਖ ਧਾਰੇ ॥ ਬਹੁ ਤਰੀਫ ਸਭ ਨੇ ਕਰੀ ਦੁਰਲਭ ਬਹੁ ਪਾਈ ॥ ਹਿਕਮਤ ਦਾਰ ਸ਼ਕੋਹ ਕੀ ਤਬ ਹੂੰ ਕਰਵਾਈ ॥ ੧੪ ॥ ਭਯੋ ਅਰੁਜ ਤਤ ਕਾਲ ਹੀ ਕਰ ਖੁਸ਼ੀ ਬਿਸਾਲਾ ॥ ਧਨ ਧਨ ਗੁਰ ਘਰ ਕੋ ਕਹੈ ਮਨ ਭਾਵ ਬਿਸਾਲਾ ॥ ਦਾਰ ਸ਼ਕੋ [4]ਅਨੁਰਾਗ ਭਾ ਆਯੋ ਗੁਰ ਦਰਸੇ ॥ ਪਾਵਨ ਪਦ ਸਤਗੁਰੂ ਕੋ ਮਸਤਕ ਧਰ ਪਰਸੇ ॥ ਬਹੁ ਮੋਲੀ ਭੇਟਾ ਦਈ ਕਰ ਬਿਨੈ ਘਨੇਰੀ ॥ ਹੇ ਸਤਿਗੁਰ ਮੈਂ ਆਇਓ ਸਰਨਾਗਤ ਤੇਰੀ ॥ ਅਸ ਬਿਧ ਨਿਜ ਉਪਦੇਸ਼ ਦਿਹੁ ਮਨ ਥਿਰ ਹ੍ਵੈ ਮੇਰਾ ॥ ਜਨਮ ਮਰਨ ਮਿਟ ਜਾਇ ਮਮ ਨਹਿੰ ਹੁਇ ਪੁਨ ਫੇਰਾ ॥ ੧੬ ॥ ਸਤਿਗੁਰ ਨਿਸਚਾ ਤਾਹਿੰ ਪਿਖ ਕਰ ਕ੍ਰਿਪਾ ਸੁ ਹੇਰਾ ॥ ਕਢ ਅਗਯਾਨ ਸੁ ਗਯਾਨ ਦੇ ਮੇਟਯੋ ਭਵ ਫੇਰਾ ॥ [5]ਦਾਰਾ ਪਿਖ ਨਿਜ ਰੂਪ ਕੋ ਚਰਨਨ ਲਪਟਾਯੋ ॥ ਕਿਤਕ ਦਿਵਸ ਰਹਿ ਢਿਗ ਗੁਰੂ ਸਤਿ ਸੰਗ ਕਰਾਯੋ ॥ ੧੭ ॥ ਪੁਨ ਬਿਦਿਆ ਭਾ ਗੁਰੂ ਤੇ ਲਵ ਪੁਰ

੧ ਧਰਤੀ । ੨ ਸਮੂੰਹ । ੩ ਵਡੀ । ੪ ਪ੍ਰੇਮ
੫ ਇਸਤ੍ਰੀ ।

ਵਿਸ ਚਾਲਾ ॥ ਸ੍ਰੀ ਗੁਰ ਕਥਾ [1]ਰਸਾਲ ਸੁਨ ਸਿਖ ਸੰਤ ਜੁ ਜਾਲਾ ॥ ਸੰਗਤ ਦੇਸ ਤੇ ਆਵੇ ਦਰਸਾਇ ॥ ਕੀਰਤ ਪੁਰ ਮਹਿੰ ਭੀਰ ਰਹੈ ਬਹੁ ਬਿਧ ਗੁਰ ਪਾਇ ॥ ੧੮ ॥

ਸ੍ਵੈਯਾ ਛੰਦ ॥ ਇਕ ਮਾਈ ਬਿਰਧਾ ਬਹੁ [2]ਰੰਕਨ ਠਾਨ ਮਜੂਰੀ ਕਰੈ ਨ੍ਰਿਬਾਹਿ ॥ ਰੈਨ ਦਿਵਸ ਸਤਿਗੁਰੂ ਅਰਾਧੇ ਮਨ ਮਹਿੰ ਧਰੈ ਐਸ ਬਿਧ ਚਾਹਿ ॥ ਮੈਂ ਨਿਜ ਕਰ ਪਰਸਾਦਿ ਸਜਾਵੈਂ ਸਤਿਗੁਰ [3]ਅਚੈਂ [4]ਮੋਦ ਤਬ ਥਾਇ ॥ ਪਰ ਮੇਰੇ ਘਰ ਨਾਹਿੰ ਸਮੱਗ੍ਰੀ ਕਰਾ ਬਨਾਇ ਗੁਰ ਕੋ ਅਚਵਾਇ ॥ ੧੯ ॥ ਇਕ ਦਿਨ ਕਰ ਮਿਹਨਤ ਬਹੁਤੇਰੀ ਚੂਨੇਘ੍ਰਿਤ ਸੁ ਸਿਤਾ ਲਿਆਇ ॥ ਅਧਕ ਪ੍ਰੇਮ ਧਰ ਸੁਚ ਪਵਿੱਤ੍ਰਤਾ ਜੁਗ ਪਰਸ਼ਾਦੇ ਲੀਨ ਸਜਾਇ ॥ ਊਪਰ ਘ੍ਰਿਤ [5]ਸਿਤਾ ਕੋ ਪਾਯੋ ਲੇ ਚਾਲੀ ਮਨ ਮੋਦ ਬਢਾਇ ॥ ਜਹਿੰ ਗੁਰ ਬੈਸੇ ਦੇਖੇ ਚਹਿ ਭਹਿੰ ਸਿੰਘ [6]ਪੌਰ ਜਬ [7]ਪ੍ਰਵਸੀ ਆਇ ॥ ੨੦ ॥ ਆਗੈ ਭੀਰ ਪੇਖ ਬਹੁਤੇਰੀ ਠਾਂਢੀ ਰਹੀ ਦੂਰਿ ਕੋ ਮਾਹੀ ॥ ਮਨ ਮਹਿੰ ਕਹੈ ਮੋਰ ਅਭਲਾਖਾ ਕਿਮ ਪੂਰਨ ਹ੍ਵੈ ਹੈ ਇਸ ਭਾਹੀ ॥ ਜਿਨ ਗੁਰ ਅਗ੍ਰ ਬਾਰ ਕੰਚਨ ਕੇ ਭੋਜਨ ਲਾਗੈਂ ਅਨਕ ਪ੍ਰਕਾਰ ॥ ਸੋ ਗੁਰ ਮੈਂ ਰੰਕਨ ਕੀ ਰੋਟੀ ਕੈਸੇ ਅਚਵੈਂ ਹਾਥ ਮਝਾਰ ॥ ੨੧ ॥ ਪੁਨਹਿ ਕਹੇ ਗੁਰ ਅੰਤਰਯਾਮੀ ਤੌ ਮੇਰੇ ਮਨ ਪ੍ਰੇਮਹਿ ਜਾਨ ॥ ਜਾਚਨ ਕਰੈਂ ਆਪ ਸ੍ਰੀ ਮੁਖ ਤੇ ਪੁਨ ਅਚਵਹਿੰ ਕਰ ਕ੍ਰਿਪਾ ਨਿਧਾਨ ॥ ਅਸ ਬਿਧ ਗਟੀ ਚਢਾਇ ਉਤਾਰੇ ਭੀ ਬ੍ਯਾਕੁਲ ਬਹੁ ਪ੍ਰੇਮ ਮਝਾਰ ॥ ਸ੍ਰੀ ਸਤਿਗੁਰ ਬਿਰਧਾ ਕੇ ਮਨ ਕੀ ਜਾਨ ਲੀਨ ਬਿਰਥਾ ਤਿਸ ਬਾਰ ॥ ੨੨ ॥ ਭੇਜ ਮੇਵਰਾ ਬ੍ਰਿਧਾ ਹਕਾਰੀ ਹਰਖਤ ਆਈ ਗੁਰੂ ਅਗਾਰ ॥ ਪਿਖ਼ ਗੁਰ ਕਹਯੋ ਬਹੁਤ ਛੁਧ ਹਮਰੇ ਤੁਮਰੇ ਢਿਗ ਜੋ ਅਹੇ ਅਹਾਰ ।

[1] ਸੁੰਦਰ । [2] ਗਰੀਬ । [3] ਬਕਨ । [4] ਖੁਸ਼ੀ ਨਾਲ । [5] ਖੰਡ । [6] ਦਰਵਾਜ਼ੇ । [7] ਪ੍ਰਵੇਸ਼ ।

ਦੇਹੁ ਅਬੈ ਨਹਿੰ ਦੇਰ ਲਗਾਵੋ ਸੁਨ ਬਿਰਧਾ ਭੀ ਇਕ ਤੇ ਚਾਰ॥ ਕਰ ਤੇ ਕੀਨ [1]ਰੋਟਕਾ ਆਗੇ ਲੇ ਗੁਰ ਅਚਨ ਲਗੇ ਤਿਸ ਬਾਰ ॥ ੨੩ ॥ ਪਿਖ ਮਾਈ ਚਰਨਨ ਲਪਟਾਈ ਕਹਿ ਗੁਰ ਪੂਰੀ ਇੱਛ ਹਮਾਰ ॥ ਛਕ ਪ੍ਰਸਾਦ ਗੁਰ ਕਹਜੋ ਪ੍ਰੇਮਣ ਮਾਈ ਭੌ ਸਾਗਰ ਭੀ ਪਾਰ ॥ ਕਰਯੋ ਪ੍ਰੇਮ ਬਸ ਭੋਜਨ ਖ੍ਵਾਯੋ ਜਿਸ ਕੇ ਸ੍ਵਾਦ ਅੰਤ ਨਹਿੰ ਪਾਰ ॥ ਪਿਖ ਸੰਗਤ ਸਭ ਬੰਦਨ ਧਾਰੀ ਧੰਨ ਗਰੀਬ ਨਿਵਾਜ ਉਦਾਰ ॥ ੨੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਸਪਤਮ ਮਹਿਲੇ ਦਾਰਾ ਸ਼ਕੋਹ ਔ ਮਾਈ ਪ੍ਰੇਮਣ ਪ੍ਰਸੰਗ ਬਰਨਨੰ ਨਾਮ ਤ੍ਰਿਤਿਯੋ ਮੰਦਰਹਿ ॥ ੩ ॥

ਦੋਹਿਰਾ ॥ ਇਕ ਦਿਨ ਬੈਠੇ ਸਭਾ ਮਹਿ ਸ੍ਰੀ ਸਤਿਗੁਰ ਹਰਿ ਰਾਇ ॥
ਸੰਗਤ ਦਰਸਨ ਕੋ ਕਰਹਿ ਮਨ ਬਾਂਛਤ ਫਲ ਪਾਇ ॥ ੧ ॥

ਚੌਪਈ ॥ ਦੇਸ ਵਿਦੇਸਨ ਤੇ ਸਿੱਖ ਆਵੈਂ ॥ ਮਨ ਬਾਂਛਤ ਸਤਿਗੁਰ ਤੇ ਪਾਵੈਂ ॥ ਇਕ ਸਿਖ ਆਇ ਬੰਦਨਾ ਧਾਰੀ ॥ ਅਸ ਬਿਧ ਬਿਨਤੀ ਮੁਖਹੁ ਉਚਾਰੀ ॥ ੨ ॥ ਹੇ ਗੁਰ ਹਉਂ ਸਿਖ ਰਾਵਰ ਕੇਰਾ ॥ ਮੈਂ ਨਿਜ ਪਰ ਇਕ ਅਚਰਜ ਹੇਰਾ ॥ ਸੁਨ ਗੁਰ ਕਹਯੋ ਕਹੋ ਜਸ ਭਯੋ ॥ ਕੋ ਵਿਸਮਾਦ ਸੁ ਤੁਮ ਨੇ ਲਯੋ ॥ ੩ ॥ ਕਹਯੋ ਸਿੱਖ ਹੇ ਗੁਰ ਸੁਖ ਕਾਰੀ ॥ ਜਬ ਤੇ ਮੈਂ ਨਿਜ ਸੁਰਤ ਸੰਭਾਰੀ ॥ ਧਨ ਸੰਪਤ ਕਛੁ ਨਹੀਂ ਹਮਾਰੇ ॥ ਛਾਨ ਏਕ ਮਹਿੰ ਕਰਹਿੰ ਗੁਜਾਰੇ ॥ ੪ ॥ ਕਰੈਂ ਮਜੂਰੀ ਜੋ ਕੁਛ ਪਾਵੈਂ ॥ ਤਿਸ ਤੇ ਉਦਰ ਸੁ ਪੂਰ ਕਰਾਵੈਂ ॥ ਏਕ ਕਾਲ ਐਸੇ ਪੁਨ ਆਯੋ ॥ ਦਿਨ ਪ੍ਰਤਿ ਸੰਪਦ ਧਨ ਬਿਰਧਾਯੋ ॥ ੫ ॥ ਛਪਰੀ ਤੇ ਮੰਦਰ ਬਨਵਾਏ ॥ ਬਹੁ ਧਨਾਢ ਭੇ ਸਭ ਪੁਰ ਮਾਹੇ ॥ ਪੁਨਹਿ ਅਬੈ ਐਸੇ ਹਮ ਭਏ ॥ ਆਗੇ ਤੇ ਭਿ [2]ਰੰਕ ਅਤ ਥਏ ॥ ੬ ॥

[1] ਰੋਟੀਆਂ । [2] ਗਰੀਬ ।

ਹੇ ਗੁਰ ਹੇਤੂ ਜਾਨਯੋਂ ਨਾਹੀ ॥ ਰੰਕ ਧਨਾਢ ਏਕ ਪੁਨ ਥਾਹੀ ॥ ਤੁਮ ਸਮਰੱਥ ਸਭੀ ਕੁਛ ਜਾਨਹੁ ॥ ਕਰਹੁ ਅਨੁਗ੍ਰਹ ਹੇਤੂ ਬਖਾਨਹੁ ॥ ੭॥ ਸੁਨ ਸ੍ਰੀ ਸਤਿਗੁਰ ਸਭਾ ਮਝਾਰੀ ॥ ਸ੍ਰੀ ਮੁਖ ਤੇ ਅਸ ਗਿਰਾ ਉਚਾਰੀ ॥ ਸੁਨਹੁ ਸਿੱਖ ਤੁਮ ਮਨ ਕੋ ਲਾਇ ॥ ਜਿਸ ਤੇ ਤੁਮਰੋ ਭਰਮ ਮਿਟਾਇ ॥ ੮ ॥ ਕਰਮ ਕਰਨ ਮਹਿ ਪੁਰਖ ਸੁਤੰਤਰ ॥ ਫਲ ਭੋਗਨ ਮਹਿਂ ਅਹੇ ਪਤੰਤਰ ॥ ਕਯੋ ਕਰਮ ਜਸ ਤਸ ਫਲ ਪਾਏ ॥ ਸ੍ਰੀ ਗੁਰ [1]ਗਿਰਾ ਭਿ ਐਸ ਅਲਾਏ ॥ ੯ ॥ ਯਥਾ ॥

ਸ੍ਰੀ ਮੁਖ ਵਾਕ ਮਹਲਾ ੫ ॥

ਜੇਹਾ ਬੀਜੇ ਸੋ ਲੁਣੇ ਕਰਮਾ ਸੰਦੜਾ ਖੇਤੁ ॥ ੧ ॥

ਚੌਪਈ ॥ ਪੂਰਬ ਜਨਮ ਤੈਂ ਕੁਛ ਨਹਿ ਬੋਵਾ ॥ ਜਨਮ ਆਇ ਰੰਕਨ ਗ੍ਰਿਹ ਹੋਵਾ ॥ ਜਿਸ ਛਪਰੀ ਮੈਂ ਤੁਮ ਥੇ ਭਾਈ ॥ ਚਿੜੀ ਚਿੜੇ ਜੋੜਾ ਤਿਸ ਮਾਹੀ ॥ ੧੦ ॥ ਪੂਰਬ ਜਨਮ ਸੋ ਸਿਖ ਗੁਰ ਕੇਰੇ ॥ ਕਰੇ ਕਰਮ ਭੇ [2]ਖਗ ਇਸ ਬੇਰੇ ॥ ਤਿਨ ਮਹਿਮਾਂ ਸਭ ਸੰਗਤ ਜਾਨੀ ॥ ਤੁਮ ਦਾਰਦ ਪਿਖ ਕਰਨਾ ਠਾਨੀ ॥ ੧੧ ॥ ਕਰੋ ਮਜੂਰੀ ਤੁਮ ਅੰਨ ਲਿਆਵੋ ॥ ਨਿਜ ਗ੍ਰਿਹ ਮਹਿ ਤਿਸ ਆਨ ਰਖਾਵੋ ॥ ਚਿੜੀ ਚਿੜਾ ਨਿਜ ਚੁੰਚਨ ਮਾਹੀ ॥ ਲੇ ਆਵਹਿਂ ਗੁਰ ਲੰਗਰ ਪਾਹੀ ॥ ੧੨ ॥ ਸੋ ਗੁਰ [3]ਯੁਤ ਸੰਗਤ ਸਭ ਖਾਵੈ ॥ ਜਿਸ ਕੋ ਫਲ ਨ ਬਰਨਯੋਂ ਜਾਵੈ ॥ ਦਿਨ ਪ੍ਰਤਿ ਅੰਨ ਦੋਗ [2]ਖਗ ਲਿਆਵੈ ॥ ਤੁਮਰੀ [4]ਸੰਪਤ ਨਿਤ [5]ਅਧਕਾਵੈ ॥ ੧੩ ॥ ਧਨ ਸੰਪਤ ਤੁਮਰੇ ਬਹੁ ਥਾਈ ॥ ਸੋ ਛਪਰੀ ਤੁਮ ਦੀਨ ਗਿਰਾਈ ॥ ਚਿੜੀ ਚਿੜਾ ਤਹਿ ਤੇ ਚਲ ਗਏ ॥ ਅਪਰ ਤਰੂ ਕਿਤ ਬਾਸਾ ਲਏ ॥ ੧੪ ॥ ਤੁਮ ਅਤਿ ਸੁੰਦਰ ਮਹਿਲ ਬਨਾਯੋ ॥ ਬਸੇ ਤਾਹਿ ਮਹਿਂ ਅਤ ਸੁਖ ਪਾਯੋ ॥ ਪਰ ਲੰਗਰ ਦਾਨਾ ਨਹਿਂ ਪਯੋ ॥ ਇਸ ਤੇ ਨਸ਼ਟ ਸਭੀ ਕੁਛ ਭਯੋ ॥ ੧੫ ॥ ਭਯੋ ਰੰਕ ਜਸ ਹੁਤੇ ਅਗਾਰੀ ॥

੧ ਬਾਣੀ। ੨ ਪੰਛੀ। ੩ ਸਜੁਗਤ। ੪ ਧਨ। ੫ ਵਧਦਾ ਹੈ।

ਅਬ ਜੋ ਚਾਵਹਿੰ ਸੰਪਤਿ ਭਾਰੀ ॥ ਜਥਾ ਸ਼ਕਤ ਸਿੱਖਨ ਮੁਖ ਪਾਵੇ ॥ ਚਾਰ ਪਦਾਰਥ ਗ੍ਰਿਹ ਉਪਜਾਵੇ ॥ ੧੬ ॥ ਸੁਨ ਸਤਿਗੁਰ ਪਗ ਬੰਦਨ ਧਾਰੀ ॥ ਇਕ ਸਿਖ ਨੇ ਤਬ ਬਿਨੈ ਉਚਾਰੀ ॥ ਹੇ ਸਤਿਗੁਰ ਗੁਰ ਸਿੱਖ ਜੁ ਭਏ ॥ ਖਗ ਤਨ ਧਾਰਨ ਕਿਮ ਤਿਨ ਕਏ ॥ ੧੭ ॥ ਕਹੋ [1]ਕ੍ਰਿਤਾਰਥ ਸਕਲ ਸੁਨਾਵਹੁ ॥ ਹਮਰੇ ਮਨ ਕਾ ਭਰਮ ਮਿਟਾਵਹੁ॥ ਸ੍ਰੀ ਸਤਿਗੁਰ ਸੁਨ ਬਚਨ ਉਚਾਰਾ ॥ ਸੁਨਹੁ ਸਿੱਖ ਤਿਨ ਭਵ ਜਸ ਧਾਰਾ ॥ ੧੮ ॥ ਸਿੱਖ ਸਿੱਖਨੀ ਗੁਰ ਦੀਖਯਾ ਲੀਨੀ ॥ ਪਰ ਤਿਨ ਨਾਹਿੰ ਕਮਾਵਨ ਕੀਨੀ ॥ ਖਗ ਜੋਰਾ ਇਕ ਗ੍ਰਿਹਿ ਮਹਿ ਪਾਲਾ ॥ ਦੇਵੈਂ ਚੋਗਾ ਬਡ ਹਿਤ ਨਾਲਾ ॥ ੧੯ ॥ ਇਕ ਦਿਨ ਖੱਗ ਜੋਰਾ ਮਰ ਗਯੋ ॥ ਦੰਪਤ ਕਸ਼ਟ ਅਤੀ ਮਨ ਲਯੋ ॥ ਪੁਨ ਦੰਪਤ ਕਾ ਭੀ ਭਾ ਕਾਰ ॥ ਅੰਤ ਸ੍ਵਾਸ ਖਗ ਪ੍ਰੀਤ ਸੁਧਾਰ ॥ ੨੦ ॥ ਜਿਸ ਤੇ ਖਗ ਤਨ ਧਾਰਨ ਕਯੋ ॥ ਪਰ ਗੁਰ ਦੀਖਯਾ ਫਲ ਜੋ ਭਯੋ ॥ ਪੂਰਬ ਜਨਮ ਕੀ ਤਿਨਹੁ [2]ਚਿਨਾਰੀ ॥ ਰੰਕ ਸਿੱਖ ਪਰ ਕਿਯ ਉਪਕਾਰੀ ॥ ੨੧ ॥ ਅਬ ਖਗ ਤਨ ਜਬ ਛੋਰਨ ਕਰੈਂ ॥ ਜਨਮ ਸਿੱਖ ਗ੍ਰਿਹ ਮੈਂ ਆ ਧਰੈਂ ॥ ਕਰੈਂ ਕਮਾਵਨ ਗੁਰ ਉਪਦੇਸ਼ ॥ ਮੁਕਤ ਹੋਇ ਕਰ ਕਟੈਂ ਕਲੇਸ਼॥ ੨੨ ॥ ਸੁਨ ਸਤਿਗੁਰ ਤੇ ਸੰਗਤ ਸਾਰੀ ॥ ਧੰਨਯ ਧੰਨਯ ਕਹਿ ਬੰਦਨ ਧਾਰੀ ॥ ਸੰਮਤ ਸਸ ਰਿਖ ਰੁੱਤ ਨਿਹਾਰ ॥ ਅੱਸੂ ਵਦੀ ਤਿਥੀ ਸਤ ਚਾਰ ॥ ੨੩ ॥ ਸ੍ਰੀ ਸਤਿਗੁਰ ਘਰ ਸੁਤ ਪ੍ਰਗਟਾਯੋ ॥ ਮਾਤਾ ਰਾਮ ਕੌਰ ਸੁਖ ਪਾਯੋ ॥ ਬਡ ਉਤਸ਼ਵ ਗੁਰ ਘਰ ਮਹਿ ਭਯੋ ॥ ਰਾਮ ਰਾਇ ਆਖਯ ਗੁਰ ਦਯੋ ॥ ੨੪ ॥

ਦੋਹਿਰਾ ॥ ਭਾਈ ਗੌਂਦਾ ਸਿੱਖ ਇਕ ਸਤਿਗੁਰ ਸੇਵ ਕਮਾਇ॥
ਸ੍ਰੀ ਪ੍ਰਭ ਪੇਖ ਪ੍ਰਸੰਨ ਭੇ ਅਸ ਬਿਧ ਬਚਨ ਅਲਾਇ ॥੨੫॥

ਚੌਪਈ ॥ ਕਾਬਲ ਕੇਰ ਵਲਾਇਤ ਜੋਇ ॥ ਤਿਹ ਕੀ ਸੰਗਤ

---

੧ ਕਲਿਆਨ । ੨ ਪਛਾਣ ।

ਸਿਖ ਸਭ ਸੋਇ ॥ ਤਹਾਂ ਰਹੋ ਸਭ ਕੀ ਸੁਧ ਲੇਹੁ ॥ਸਿੱਖੀ ਕੋ ਉਪਦੇਸ ਕਰੇਹੁ ॥ ੨੬ ॥ ਸੁਨ ਆਇਸ ਗੁਰ ਸਿਰ ਪਰ ਮਾਨੀ ॥ ਇਕ ਲਘ ਮੰਜੀ ਜਾਚਨ ਠਾਨੀ ॥ ਜਿਸ ਪਰ ਸਤਿਗੁਰ ਕਬ ਕਬ ਥਿਰੇ ॥ ਲੀਨ ਸੁ ਕਾਬਲ ਪਯਾਨਾ ਕਰੇ ॥ ੨੭॥ ਪਹੁੰਚਯੋ ਪੁਰ ਧਰਮਸਾਲ ਬਨਾਈ ॥ ਮੰਜੀ ਗੁਰੂ ਸਥਾਪ ਕਰਾਈ॥ ਸੰਗਤ ਤੇ ਪੂਜਾ ਕਰਵਾਈ ॥ ਅਬ ਲਗ ਧਰਮਸਾਲ ਹਰਿਰਾਈ ॥੨੮॥ ਦੇਗ ਚਲਾਈ ਗੁਰ ਕੀ ਤਹਾਂ ॥ ਪ੍ਰੇਮ ਗੁਰੂ ਮਸਤਾਨੋ ਮਹਾਂ ॥ ਧਯਾਨ ਪਰਾਇਨ ਰਹਿ ਅਧਕਾਈ ॥ ਬਹੁ ਚਿਰ ਰਾਖੈ ਬ੍ਰਿਤੀ ਟਿਕਾਈ ॥ ੨੯ ॥ ਇਕ ਦਿਨ ਗੋਂਦੇ ਮੱਜਨ ਠਾਨਾ ॥ ਧਿਆਨ ਬਿਖੈ ਗੁਰ [1]ਪਦਹਿ [2]ਗਹਾਨਾ ॥ ਸਗਰੋ ਦਿਵਸ ਸਮਾਧ ਲਗਾਇ॥ ਇਤ ਕੀਰਤ ਪੁਰ ਗੁਰ ਹਰਿਰਾਇ ॥ ੩੦ ॥ ਬੈਠ ਸਿੰਘਾਸਨ ਪਗ ਥਿਤ ਕਰੇ ॥ ਭਾ ਦੁਪਹਿਰ ਉਠਬੋ ਨਹਿੰ ਕਰੇ॥ [3]ਸੂਪਕਾਰ ਆ ਬਿਨੈ ਸੁਨਾਈ ॥ ਤਿਆਰ ਅਹਾਰ ਗੁਰੂ ਸੁਖਦਾਈ ॥ ੩੧ ॥ ਗੁਰ ਮਹਾਰਾਜ ਨ ਬੋਲੇ ਬਾਨੀ ॥ ਨੈਨ ਉਠਾਇ ਨ ਤਿਸ ਦਿਸ ਆਨੀ ॥ ਜਾਮ ਤੀਸਰੇ ਪੁਨ ਸਿਖ ਆਏ ॥ ਹਾਥ ਜੋਰ ਕਰ ਬਿਨੈ ਅਲਾਏ ॥ ੩੨ ॥ ਸਿੱਧ ਅੰਨ ਸਭ [4]ਸੀਤਲ ਭਯੋ ॥ ਰਾਵਰ ਬਿਨਾ ਕਿਨਹੂ ਨਹਿੰ ਖਯੋ ॥ ਸੁਨ ਗੁਰ ਉੱਤਰ ਕੋਇ ਨ ਦਯੋ ॥ ਤਬ ਸਭ ਸਿੱਖ ਬਿਨੋ ਅਸ ਕਯੋ ॥ ੩੩ ॥ ਸਿਖਨ ਕੇਰ ਸੰਦੇਹ ਮਹਾਨਾ ॥ ਕਯਾ ਕਾਰਨ ਭਾ ਕਹੋ ਬਖਾਨਾ ॥ ਦਾਸਨ ਕੀ ਸੁਨ ਕੈ ਅਰਦਾਸ ॥ ਬਿਕਸਤ ਮੁਖ ਤੇ ਕੀਨ ਪ੍ਰਕਾਸ ॥ ੩੪ ॥ ਕਾਬਲ ਮਹਿ ਗੋਂਦਾ ਸਿਖ ਰਹੈ ॥ ਧਰੇ ਧਯਾਨ ਦੋਨਹੁ ਪਗ ਗਹੇ ॥ ਕਿਸ ਬਿਧ ਤਿਸ ਤੇ ਚਰਨ ਛੁਟਾਵੇਂ ॥ ਬਿਨਾ ਛੁਟੇ ਕਿਮ ਲੰਗਰ ਜਾਵੇਂ ॥ ੩੫ ॥ ਅਸ ਬਿਧ ਜਬ ਸੰਧਯਾ ਤਿਹ ਭਈ ॥ ਗੋਂਦੇ ਤਜ ਸਮਾਧ ਸੁਧ ਲਈ ॥ ਉਠ ਕਰ ਗਮਨੇ ਗੁਰ ਹਰਿਰਾਇ ॥ ਦਾਸ ਪ੍ਰੇਮ ਬਸ ਜਿਨਹੁ ਸੁਭਾਇ

੧ ਚਰਨਾਂ ਨੂੰ ੨ ਪਕੜਿਆ। ੩ ਲਾਂਗਰੀ। ੪ ਠੰਡਾ ਹੋ ਗਿਆ।

॥ ੩੬ ॥ ਸਿਖ ਬਿਸਮਾਦ ਭਏ ਸੁਨ ਦੇਖ ॥ ਜਾਨਯੋ ਸਿਖ ਕੋ ਪ੍ਰੇਮ [1]ਵਿਸੇਖ ॥ ਏਕ ਕਾਲ ਕਾਬਲ ਸਿਖ ਆਏ ॥ ਗੋਂਦਾ ਜਿਨ ਮੈਂ ਮੁੱਖ ਸੁਹਾਏ ॥ ੩੭ ॥ ਤਬ ਸਿੱਖਨ ਸੋ ਬਾਤ ਚਲਾਈ ॥ ਕਿਮ ਸਮਾਧ ਗੋਂਦੇ ਸੁ ਲਗਾਈ ॥ ਸੁਨ ਕਾਬਲ ਇਕ ਸਿੱਖ ਅਲਾਯੋ ॥ ਜੋ ਤਿਸ ਕੇ ਨਿਤ ਖਾਸ ਰਹਾਯੋ ॥ ੩੮ ॥ ਭਾਈ ਗੋਂਦਾ ਕਰ ਇਸ਼ਨਾਨ ॥ ਇਕ ਦਿਨ ਬੈਠਾ ਲਾਇ ਧਿਆਨ ॥ ਸਗਰੋ ਦਿਵਸ ਅਡੋਲ ਰਹਾਯੋ ॥ ਤਜੀ ਸਮਾਧ [2]ਰਵੀ ਅਸਥਾਯੋ ॥ ੩੯ ॥ ਤੁਮ ਕਿਮ ਬੂਝਤ ਦੇਹੁ ਸੁਨਾਈ ॥ ਕਿਸ ਪ੍ਰਕਾਰ ਸੁਧ ਇਹੁ ਠਹਿਰਾਈ ॥ ਸੁਨ ਕੈ ਤਿਨ ਸਭ ਕਹਯੋ ਬ੍ਰਿਤਾਂਤ ॥ ਜਿਮ ਸ੍ਰੀ ਗੁਰ ਕੀਨਸ [3]ਬਖਯਾਤ ॥ ੪੦ ॥ ਸੁਨ ਜੁਗ ਦਿਸਕੇ ਸਿਖ ਤਿਸ ਬਾਰੀ ॥ ਧਨ ਸਤਿਗੁਰ ਕਹਿ ਬੰਦਨ ਧਾਰੀ ॥ ਅਸ ਪ੍ਰਭ ਕੋ ਜੋ ਮਨਹੁ ਬਿਸਾਰੇ ॥ ਮਾਨਸ ਜਨਮ ਜਗਤ ਸੋ ਹਾਰੇ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਸਪਤਮ ਮਹਿਲੇ ਬਾਬਾ ਰਾਮ ਰਾਇ ਜਨਮ ਔ ਭਾਈ ਗੋਂਦੇ ਪ੍ਰਸੰਗ ਬਰਨਨੰ ਨਾਮ ਚਤੁਥੋ ਮੰਦਰਹਿ ॥ ੪ ॥

ਦੋਹਿਰਾ ॥ ਸ੍ਰੀ ਸਤਿਗੁਰੂ ਹਰਿਰਾਇ ਜੀ ਮੁਕਤ ਭੁਕਤ ਦੇ ਦਾਨ ॥
ਨਿਤ ਅਨੇਕ ਹੀ ਹੋਤ ਹੈਂ ਸਿੱਖਯ ਸਹਿਤ ਕਲਯਾਨ ॥ ੧ ॥

ਚੌਪਈ ॥ ਦੇਸ ਬਿਦੇਸਨ [4]ਬ੍ਰਿੰਦ [5]ਅਕੋਰ ॥ ਅਰਪਤ ਕਹਿ ਬਿਨਤੀ [6]ਕਰ ਜੋਰ ॥ ਸ੍ਰੀ ਸਤਿਗੁਰ ਜੀ ਕਾਰਜ ਮੋਹੂ ॥ ਸਿੱਧ ਭਯੋ [7]ਹਤ ਬਿਘਨ [8]ਸੰਦੇਹੂ ॥ ੨ ॥ ਰਾਵਰ ਕੀ [9]ਕਰੁਨਾ ਬਲ ਪਾਇ ॥ ਤਤ ਖਿਨ ਹੋਏ ਮੋਹਿ ਸਹਾਇ ॥ ਕੋ ਇਕ ਕਹਿਤ ਪੁਤ੍ਰ ਮੁਝ ਦੀਨਸ ॥ ਪ੍ਰਿਥਮ ਅਕੋਰ ਇਹੀ ਕਰ ਲੀਨਸ ॥ ੩ ॥ ਕੋ ਭਾਖਤ ਮਮ ਦਾਰਦ

੧ ਬਹੁਤ । ੨ ਸੂਰਜ ਅਸਤ ਹੋ ਗਿਆ । ੩ ਪ੍ਰਗਟ । ੪ ਸਮੂੰਹ । ੫ ਭੇਟਾ । ੬ ਹਥ ਜੋੜ ਕੇ । ੭ ਨਾਸ । ੮ ਸੰਸੇ । ੯ ਕਿਰਪਾ ।

ਖੋਵਾ ॥ ਇਹੁ ਦਸਵੰਧ ਆਪ ਕੋ ਹੋਵਾ ॥ [1]ਕੇਚਤ ਕਹਿਤ ਪੁਰੀ ਮਮ
ਆਸਾ ॥ ਯਾਂਤੇ ਧਨ ਆਨਯੋ ਪਗ ਪਾਸਾ ॥ ੪॥ ਇਤ ਆਦਕ ਕਹਿ
ਬਿਨੈ ਹਜਾਰਨ ॥ ਆਨ ਚੜ੍ਹਾਵਤ ਹੈਂ [2]ਉਪਹਾਰਨ ॥ ਘਟ ਘਟ ਕੀ
ਲਖ ਅੰਤਰਜਾਮੀ ॥ ਪੂਰਹਿ ਕਾਮਨਾ ਸਿੱਖਨ ਸ੍ਵਾਮੀ ॥ ੫ ॥ ਕੇਤਕ
ਕਰ ਪਰਲੋਕ ਸਿਧਾਰਨ ॥ ਉਪਹਾਰਨ ਅਰਪਾਇ ਹਜਾਰਨ ॥ ਰਿਦੇ
ਸੁੱਧ ਹਿਤ ਦਰਸਨ ਦੇਖੈ ॥ ਦੁਖ਼ਦ ਬਿਕਾਰਨ ਹਰਹਿੰ [3]ਅਸੇਖੈ ॥ ੬ ॥

ਦੋਹਿਰਾ ॥ ਸ੍ਰੀ ਗੁਰੂ ਹਰਿਗੋਬਿੰਦ ਜੀ ਛੁਟਵਾਏ [4]ਭੂਪਾਲ ॥
[5]ਬਾਜ ਬਹਾਦਰ ਤਿਨਹੁ ਮਹਿੰ ਪੀਲੀ ਭੀਤਹਿ ਵਾਲ ॥ ੭॥
ਤਿਹ ਇਕ ਸੁੰਦਰ [6]ਗਜ ਅਧਕ ਭਲੀ ਭਾਂਤ ਸਜਵਾਇ ॥
ਸਪਤਮ ਗੁਰ ਹਰਿਰਾਇ ਢਿਗ ਕਰ ਬਿਨਤੀ ਪਠਵਾਇ ॥੮॥

ਚੌਪਈ ॥ ਸੋ ਕੀਰਤ ਪੁਰ ਗੁਰ ਕੇ ਪਾਸਾ ॥ ਬਹੁ ਨਰ ਆਹਿੰ
ਦਰਸ਼ ਬੇਤਾਸਾ ॥ ਤਾਰਾ ਚੰਦ ਹੰਡੂਰ ਭੁਪਾਲਾ ॥ ਭਾਵ ਛਠਮ ਗੁਰੂ
ਸੰਗ ਬਿਸਾਲਾ ॥ ੯ ॥ ਕੀਰਤ ਪੁਰ ਕਰ ਬਿਨੋ ਬਸਾਵਾ ॥ ਸਮਾ
ਪਾਇ ਕਰ ਕਾਲ ਸੁ ਬਾਵਾ ॥ ਗਜੇ ਸਿੰਘ ਤਿਸ ਪੁਤ੍ਰ ਅਜਾਨੀ ॥
ਗਜ ਸਿਫਤੀ ਸੁਨ ਅਸ ਮਨ ਠਾਨੀ ॥ ੧੦ ॥ ਸ੍ਰੀ ਗੁਰ ਬਸਹਿੰ
ਹਮਾਰੇ ਦੇਸ ॥ ਤਿਨ ਕੇ ਨਿਕਟ ਮਤੰਗ [7]ਵਿਸੇਸ ॥ ਚਲੋਂ ਸੈਨ ਲੇ
ਜਾਚਨ ਕਰੋਂ ॥ ਨਹਿੰ ਦੇ ਹੈਂ ਛਿਨ ਲੇਹੁ ਬਿਚਰੋਂ ॥੧੧॥ ਸੈਨ ਸਕੇਲ
ਦਿਖਾਵਨ ਕਾਰਨ ॥ ਲੇ ਕਰ ਚੜ੍ਹਯੋ ਨ ਕੀਨ ਬਿਚਾਰਨ ॥ ਦਰਸਨ
ਕੇ [8]ਮਿਸ ਕਰ ਚਲ ਆਯਾ ॥ ਕੀਰਤ ਪੁਰ ਪਹੁਚਯੋ ਹਰਖਾਯਾ ॥
੧੨ ॥ ਨਿਸ ਮਹਿੰ ਡੇਰਾ ਕਰਯੋ ਸੁ ਬਾਸਾ ॥ ਖਾਨ ਪਾਨ ਗੁਰ
ਪਠਯੋ ਸੁ ਪਾਸਾ ॥ ਸਤਿਗੁਰ ਤਿਸ ਕੇ ਮਨ ਕੀ ਜਾਨੀ ॥ ਨਿਸਾ
ਬਿਤੀ ਦਿਨ ਭਾ ਜਬ ਆਨੀ ॥ ੧੩ ॥ ਉਠਯੋ ਭੂਪ ਤਨ ਸ਼ਸਤ੍ਰ

---

੧ ਕਈ। ੨ ਭੇਟਾ। ੩ ਬਹੁਤ। ੪ ਰਾਜੇ। ੫ ਬਹਾਦਰ ਲੋਕਾਂ ਨੂੰ ਮੋੜ। ੬ ਹਾਥੀ। ੭ ਬਹੁਤ ਸਾਰੇ ਤੇ ਚੰਗੇ। ੮ ਬਹਾਨੇ।

ਲਗਾਇ ।। ਚਹੈ ਗੁਰੂ ਢਿਗ ਜਾ ਦਰਸਾਇ ॥ ਇਤ ਸਤਿਗੁਰ ਨਿਜ ਸਿੱਖਨ ਭਾਈਂ ॥ ਹੁਕਮ ਦੀਨ ਪੁਰ ਬਾਹਿਰ ਜਾਈ ॥ ੧੪ ॥ [1]ਸੁਠ ਥਲ ਸਭਾ ਲਗਾਵਨ ਹੇਤ ॥ ਕਰੋ ਸਜਾਵਨ ਸੁਮਤ ਸਮੇਤ ॥ ਪਾ [2]ਨਿਦੇਸ ਸਿਖ ਬਾਹਿਰ ਆਇ ॥ [3]ਸਾਇਵਾਨ ਕਾਨਾਤ ਲਗਾਇ ॥ ੧੫ ॥ ਕੇਤਕ ਮਖ਼ਮਲ ਫਰਸ਼ ਕਰਾਇ॥ਬਡਮੋਲੇ ਕਾਲੀਨ ਬਿਛਾਇ॥ ਤਖਤ ਪੋਸ਼ ਇਕ [4]ਰੁਚਰ ਲਿਆਇ ॥ ਤਿਸ ਪਰ ਗੁਰ ਗਾਦੀ ਵਿਛਵਾਇ ॥ ੧੬ ॥ ਊਪਰ ਰੁਚਰ ਚੰਦੋਵਾ ਤਾਨਾ ॥ ਮੁਕਤਾ ਝਾਲਰ ਅਤਿ ਛਬ ਵਾਨਾ ॥ ਚੋਬ ਸੁਨਹਿਰੀ ਰੇਸ਼ਮ ਡੋਰੇ ॥ ਛਿਰਕਯੋ ਅਤਰ ਮਹਿਕ [5]ਚਹੁ ਓਰੇ ॥ ੧੭ ॥ ਸ੍ਰੀ ਸਤਿਗੁਰ ਸ਼ੁਭ ਬਸਤ੍ਰ ਸਜਾਇ ॥ ਸ਼ਸਤ੍ਰ ਧਾਰ ਅਤ ਹੀ ਛਬ ਦਾਇ ॥ ਸੀਸ ਜਿਗਾ ਜਗ ਮਗ ਅਤ ਕਰੇ ॥ ਆਇ ਸਿੰਘਾਸਨ ਪਰ ਤਬ ਬਿਰੇ ॥ ੧੮ ॥ ਚਮਰ [6]ਚਾਰ ਊਪਰ ਕੋ ਫਿਰ ਹੀ ॥ [7]ਬਿਸਦ [8]ਮਰਾਲਨ ਕੇ ਸਮਸਰਹੀ ॥ ਆਗੇ ਸ਼ਬਦ ਸੁ ਰਾਗੀ ਗਾਵੈਂ ॥ ਖਰੇ [9]ਨਕੀਬ ਸੁ ਸਤ੍ਰੁਤ ਅਲਾਵੈਂ ॥੧੯॥ ਚੋਬਦਾਰ [10]ਕੰਚਨ ਦੰਡ ਧਾਰੇ॥ਬਹੁਤ ਦੂਰ ਲਗ ਖਰੇ ਅਗਾਰੇ ॥ ਜੋਧਾ [11]ਸਨਧ ਬੱਧ ਹੈ ਸਾਰੇ ॥ ਇਕ ਦਿਸ ਬੈਠੇ ਸਭਾ ਮਝਾਰੇ ॥ ੨੦ ॥ ਦਿਸ ਦੂਸਰ ਗਨ ਦੇਸਨ ਸਿੱਖ ॥ ਆਇ ਸਜੇ ਗੁਰ ਦਰਸਨ ਦਿੱਖ॥ ਖਰੇ [12]ਮੇਵਰੇ [13]ਭੂਖਨ ਸਨੇ ॥ ਸਿੱਖਜਨ ਕੀ ਅਰਦਾਸਨ ਭਨੇ॥੨੧॥ ਇਤ ਰਾਜਾ ਮੰਤ੍ਰੀ ਮਿਲ ਕਰ ਕੈ ॥ ਆਇ ਕੁਟਲਤਾ ਹੀਏ ਸੁ ਧਰ ਕੈ ॥ ਪਿਖ ਪ੍ਰਤਾਪ ਭਾ ਨਿਮ੍ਰ ਤਦਾਇ ॥ ਗੁਰ ਸਾਦਰ ਸੌਂ ਤਿਨਹਿ ਬਿਠਾਇ ॥ ੨੨ ॥ ਭਟ ਸਭ ਸੈਨ ਪਹਾਰ ਪਤੀ ਕੇ ॥ ਕਰ ਕਰ ਨਮੋ ਸਭਾ ਬਿਤ ਨੀਕੇ ॥ [14]ਕੁਸਲ ਪ੍ਰਸਨ ਕਰ ਸ੍ਰੀ ਹਰਿਰਾਇ॥

---

੧ ਸੁੰਦਰ । ੨ ਆਗਿਆ । ੩ ਚਾਂਦਨੀਆਂ । ੪ ਸੁੰਦਰ । ੫ ਚਾਰੋਂ ਤਰਫ । ੬ ਸੁੰਦਰ ਚੌਰ । ੭ ਉਜਲ । ੮ ਹੰਸਾ ਦੇ । ੯ ਭਟ ਉਚਾਰਨ ਕਰ ਰਹੇ ਸਮੇਂ । ੧੦ ਸਵਰਨ ਦੇ ਡੰਡੇ । ੧੧ ਕਮਰ ਕਸੋ ਤਿਆਰ ਬਰ ਤਿਆਰ । ੧੨ ਅਰਦਾਸੀਆਂ । ੧੩ ਗਹਿਣੇ ਸਣੇ । ੧੪ ਸੁਖ ।

ਕਿਤਕ ਬਾਰਤਾ ਅਪਰ ਚਲਾਇ ॥ ੨੩ ॥ ਬਹੁਰ ਕਹਜੋ [1]ਮੱਲਜਨ ਕੋ ਘੁਰਬੋ ॥ ਭੋ [2]ਭੂਪਤ ਤੁਮ ਕਰੋ [3]ਨਿਹਰਬੋ ॥ ਇਮ ਕਹਿ ਸਤਿਗੁਰ ਮੱਲਜ ਬੁਲਾਏ ॥ ਸੁਨਤ ਹੁਕਮ ਦੁਇ ਤਬ ਚਲ ਆਏ ॥ ੨੪ ॥ ਸ੍ਰੀ ਸਤਿਗੁਰ ਪਗ ਬੰਦਨ ਠਾਨੀ ॥ ਦੇਖ ਡੀਲ ਨ੍ਰਿਪ ਭਾ ਹੈਰਾਨੀ ॥ ਕਰ ਜੋਰੇ ਮੱਲਜਨ ਬਚ ਭਾਖਾ ॥ ਸਤਿਗੁਰ ਕਿਸ ਨ੍ਰਿਪ ਮਲ ਸੰਗ ਰਾਖਾ ॥ ੨੫ ॥ ਜੋ [4]ਭਿਰ ਹੈ ਨ੍ਰਿਪ ਦਿਹਿ ਨਿਕਸਾਇ ॥ ਦੇਖਹੁ [5]ਮੱਲ ਭੇਰ ਸੁਖਦਾਇ ॥ [6]ਗਜੇ ਸਿੰਗ ਸੁਨ ਤੂਸਨ ਧਾਰੀ ॥ ਨਹਿੰ ਕੋ ਮਲ ਅਸ ਸੈਨ ਮਝਾਰੀ ॥ ੨੬ ॥ ਜੋ ਇਨ ਕੇ ਸੰਗ ਘੋਲ ਕਰਾਇ ॥ ਲਾਜ ਮਾਨ ਭਾ ਸੀਸ ਨਿਵਾਇ ॥ ਤਬ ਗੁਰ ਪਿਖ ਸ੍ਰੀ ਮੁਖਹੁ ਬਖਾਨੀ ॥ ਭਿਰਹੁ [7]ਪਰਸਪਰ ਦੋਨਹੁ ਆਨੀ ॥ ੨੭ ॥ ਹੁਕਮ ਪਾਇ ਕਰ ਬੰਦਨ ਦੋਊ ॥ ਭਿਰੇ ਬਿਲੋਕਤ ਹੈਂ ਸਭ ਕੋਊ ॥ [8]ਭੁਜਨ ਠੋਕਤੇ ਸ਼ਬਦ ਉਠਾਵੈਂ ॥ ਨਰਨ ਪਹਾਰੀ ਰਿਦੈ ਡਰਾਵੈਂ ॥ ੨੮ ॥ ਊਪਰ ਤਰੇ ਦਾਵ ਬਹੁ ਕਰੈਂ ॥ ਧਰਤੀ [9]ਗਰਤ ਭਯੋ ਜਹਿੰ ਫਿਰੈਂ ॥ ਭੇਖ ਭਿਆਨਕ ਭੂਰ ਭਏ ਹੈਂ ॥ ਮਹਾਂ [10]ਓਜ ਤੇ ਤੇਜ ਤਏ ਹੈਂ ॥ ੨੯ ॥ ਦ੍ਵੈ [11]ਘਟਕਾ ਲਗ ਆਪਸ ਮਾਹੀ ॥ ਭਿਰਤ ਦਾਵ ਨਾਨਾ ਦਿਖਰਾਹੀ ॥ ਦੋਨਹੁ ਸਮ ਬਲ ਧਾਰਤ ਰਹੇ ॥ ਨਿਕਟ ਦੁਲਾਇ ਗੁਰੂ ਬਚ ਕਹੇ ॥ ੩੦ ॥ ਤੁਮ ਸਮ ਹੋ ਕਮ ਬਲ ਨਹਿੰ ਕੋਊ ॥ ਦੇਖੇ ਸਭਨ ਭਿਰਤ ਅਬ ਦੋਊ ॥ ਨਿਰਨੇ ਕਰ ਨਿਜ ਬਲ ਕੌ ਕਹੀਅਹਿ ॥ ਕਿਤਕ ਧਰਤ ਹੋ ਹਮਹਿੰ ਸੁਨੀਅਹਿ ॥ ੩੧ ॥ ਹਾਥ ਜੋਰ ਬੋਲੇ ਤਿਹ ਸਮੈਂ ॥ ਕ੍ਰਿਪ ਆਪ ਕੀ ਕੋ ਬਲ ਹਮੈਂ ॥ ਕੂਰ ਨ ਕਹੈਂ ਸਭਾ ਮਹਿੰ ਅਬੈ ॥ ਨਿਜ ਬਲ ਸ਼ਕਤ ਸੁਨਾਵੈਂ ਸਬੈ ॥ ੩੨ ॥ ਤੁਮ ਢਿਗ ਰਾਜਾ ਕੇ ਬਹੁ

---

੧ ਪਹਿਲਵਾਨ । ੨ ਰਾਜਾ । ੩ ਦੇਖਣਾ ਕਰੇ । ੪ ਲੜੇ । ੫ ਕੁਸ਼ਤੀ । ੬ ਸ਼ੇਰ ਦੀ ਤਰਾ ਸਿਖ ਗਜੇ । ੭ ਆਪਸ ਵਿਚ । ੮ ਬਾਂਹਵਾਂ ਨਾਲ । ੯ ਧਰਤੀ ਪਰ ਡਿਗਦਾ ਹੈ । ੧੦ ਬਲ । ੧੧ ਦੋ ਘੜੀਆਂ ।

ਮਾਨੀ ॥ ਸੰਗ ਸੈਨ ਜਿਨ ਅਧਕ ਲਿਆਨੀ ॥ ਹਮ ਇਕ ਛਿਨ ਮਹਿੰ ਸਭ ਇਹੁ ਘਾਵੈਂ ॥ ਕਰੋ ਹੁਕਮ ਤੌ ਦੇਰ ਨ ਲਾਵੈਂ ॥ ੩੩ ॥ ਕਹਯੋ ਹਮਾਰੋ ਕੂਰ ਨ ਜਾਨਹੁ ॥ ਲਖਹੁ [1]ਕੂਰ ਪਤਿਆਵਨ ਠਾਨਹੁ॥ ਸੁਨ ਤਿਨ ਤੇ ਰਾਜਾ ਉਰ ਡਰਾ ॥ ਮਹਾਂ [2]ਤ੍ਰਾਸ ਤੇ ਕੰਪਾ ਧਰਾ॥੩੪॥ ਹਮਰੇ ਮਨ ਕੀ ਗੁਰ ਨੇ ਜਾਨੀ ॥ ਯਾਂਤੇ ਇਹ ਲੀਲ੍ਹਾ ਅਬ ਠਾਨੀ ॥ ਕਰਾਮਾਤ ਸਾਹਿਬ ਬਡ ਜਾਨੇ ॥ ਰਾਜ ਹੰਕਾਰ ਆਪਨੋ ਹਾਨੇ ॥੩੫॥ ਉਠ ਭੂਪਤ ਤਬ ਚਰਨੀਂ ਪਰਯੋ ॥ ਨਿਰ ਹੰਕਾਰ ਬਿਨੈ ਬਹੁ [3]ਰਰਯੋ॥ ਹਮ ਅਗਜਾਤ ਰਾਜ ਹੰਕਾਰੀ ॥ ਬੁੱਧੀ ਭੂਲਨ ਹਾਰ ਹਮਾਰੀ ॥ ੩੬॥ ਬਖਸ਼ ਲੇਹੁ ਪ੍ਰਭੁ ਕਰਨਾ ਕਰ ਕੈ ॥ ਦਾਸ ਆਪਨੋਂ ਰਿਦੈ ਬਿਚਰਕੈ॥ ਬਿਗਸੇ ਸਤਿਗੁਰ ਪਿਖਯੋ ਨਰੇਸ ॥ ਕ੍ਰਿਪਾ ਠਾਨ ਕੀਨਸ ਉਪਦੇਸ ॥ ੩੭ ॥ ਗੁਰ ਘਰ ਸੌਂ ਹੰਕਾਰ ਨ ਕਰੀਅਹਿ ॥ ਜਪਹੁ ਨਾਮ ਭਵ ਸਾਗਰ ਤਰੀਅਹਿ ॥ ਸੁਨ ਗੁਰ ਤੇ ਸਾਚੋ ਉਪਦੇਸ ॥ ਭਯੋ ਨਿਮ੍ਰ ਬਡ ਤਬਹਿ [4]ਨਰੇਸ ॥ ੩੮ ॥ ਭੂਲ ਬਖਸ਼ਾਈ ਬਿਦਾ ਸੁ ਪਾਈ ॥ ਸਤਿਗੁਰ ਦੀਨੋ [5]ਸੁਠ ਸਿਰੁਪਾਈ ॥ ਭਯੋ [6]ਬਿਸਰਜਨ ਬੰਦਨ ਧਾਰੇ॥ ਅਸ ਸਤਿਗੁਰ ਪਗ ਕਵਿ ਬਲਹਾਰੇ ॥ ੩੯ ॥

ਦੋਹਿਰਾ ॥ [7]ਸੰਮਤ ਇਕ ਸ਼ਤ ਅੱਸੀਏ ਮਹਿਲ ਗੁਰੂ ਹਰਿਰਾਇ ॥
ਸਾਸ [8]ਅਖਾੜਹਿ [9]ਖੋੜਸੇ ਸ੍ਰੀ ਗੁਰ ਪੁਰੀ ਸਿਧਾਇ ॥ ੪੦ ॥

ਚੌਪਈ ॥ ਸਸੁਰ ਸਤਿਗੁਰੂ ਕੇ ਤਬ ਆਯੋ ॥ ਸੂਰਜ ਮੱਲ ਪੈ ਬਿਨੈ ਅਲਾਯੋ ॥ ਕਹਯੋ ਕਿ ਦੁਤੀਏ [10]ਤਨਜਾ ਮੇਰੀ ॥ ਸ੍ਰੀ ਹਰਿ ਰਾਇ ਕਰੋਂ ਅਬ ਚੇਰੀ ॥ ੪੧ ॥ ਇਹੁ ਲਾਲਸ ਪੂਰਨ ਅਬ ਕੀਜਹਿ ॥ ਮਾਨ ਬੇਨਤੀ ਮੋਰੀ ਲੀਜਹਿ ॥ ਸੁਨ ਸ੍ਰੀ ਸੂਰ ਮੱਲ [11]ਮੁਦ

੧ ਝੂਠ । ੨ ਡਰ । ੩ ਉਚਾਰੇ । ੪ ਰਾਜਾ
੫ ਸੁੰਦਰ । ੬ ਵਿਦਾਇਗੀ । ੭ ਨਾਨਕ ਸ਼ਾਹੀ ੧੮੦ । ੮ ਹਾੜ ।
੯ ਸੋਲ੍ਹਾਂ । ੧੦ ਲੜਕੀ । ੧੧ ਪ੍ਰਸੰਨ ।

ਪਾਇ ॥ ਲੀਨ ਸਗਨ ਬਾਜੇ ਬਜਵਾਇ ॥ ੪੨ ॥ ਸੰਮਤ ਇਕ ਸ਼ਤ [1]ਅਪ੍ਰ ਬਿਆਸੀ ॥ ਬਿਆਹਿ ਸਪਤ ਗੁਰ ਅਨਦ ਪ੍ਰਕਾਸੀ ॥ ਕ੍ਰਿਸ਼ਨ ਵਤੀ ਬਡ ਭਾਗੀ ਨਾਮ ॥ ਮਹਿਲ ਭਏ ਸ੍ਰੀ ਗੁਰ ਸੁਖ ਧਾਮ ॥੪੩॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਸਪਤਮ ਮਹਿਲੇ ਰਾਜ ਮਾਨ ਹਰਨ ਔ ਸ੍ਰੀ ਗੁਰੂ ਜੀ ਦੁਤਿਯ ਬਿਆਹ ਪ੍ਰਸੰਗ ਬਰਨਨੰ ਨਾਮ ਪੰਚਮੋਂ ਮੰਦਰਹਿ ॥ ੫ ॥

ਦੋਹਿਰਾ ॥ [2]ਸੰਨਜਾਨੀ ਭਗਵਾਨ [3]ਗਿਰ ਬਿਚਰਯੋ ਦੇਸ ਬਿਦੇਸ ॥
ਆਵਤ ਭਾ ਪੰਜਾਬ ਮਹਿੰ ਜਿਸ ਕੇ ਭਾਗ ਬਿਸ਼ੇਸ਼ ॥ ੧ ॥

ਚੌਪਈ ॥ ਚਲਯੋ ਥੋ [4]ਜ੍ਵਾਲਾ ਜੀ ਪਰਸਨ ॥ [5]ਮਗ ਮਹਿੰ ਭਏ ਸਤਿਗੁਰੂ ਦਰਸਨ ॥ ਮਨ ਦ੍ਰਵ੍ਯੋ ਨਵ ਨੀਤ ਸਮਾਨਾ ॥ [6]ਪਗ ਪੰਕਜ ਪਰ [7]ਭਾਲ ਟਿਕਾਨਾ ॥ ੨ ॥ ਕਰੀ ਬਿਨੈ ਮੈਂ ਸ਼ਰਨੀ ਨਾਥ ॥ ਡੂਬਤ ਰਾਖਹੁ ਦੇ ਕਰ ਹਾਥ ॥ ਸਿੱਖ ਆਪਨੋ ਕੀਜਹਿ ਸ੍ਵਾਮੀ ॥ ਤੀਨ ਲੋਕ ਪਤਿ ਅੰਤਰਜਾਮੀ ॥ ੩ ॥ ਦੀਨ ਦਯਾਲ ਹੈ [8]ਬਿਰਦ ਤੁਮਾਰਾ ॥ ਭਵ ਸਾਗਰ ਤੇ ਲੇਹੁ ਉਬਾਰਾ ॥ ਅਸ ਕਹਿ ਬੇਦ ਉਦਾਸੀ ਕੀਨੇ ॥ ਪੁਨ ਗੁਰ ਪਗ ਧੁਇ [9]ਅਚਮਨ ਲੀਨੇ ॥ ੪ ॥ ਸਤਿਗੁਰ ਸ਼ਰਧਾ ਅਤ ਤਿਸ ਹੇਰੀ ॥ ਸੱਤਿਨਾਮ ਦੀਨਸ ਤਿਸ ਬੇਰੀ॥ ਬਚਨ [10]ਉਬਾਚ ਭਗਤ ਭਗਵਾਨ ॥ ਨਾਮ ਤੋਹਿ ਦਰਗਹਿ ਪਰਵਾਨ ॥ ੫ ॥ ਪੁਨਹਿ [11]ਕਟਾਖ ਕ੍ਰਿਪਾ ਕਰ ਹੇਰਾ ॥ ਉਦਯੋ ਗਯਾਨ [12]ਰਵਿ ਮਿਟਯੋ ਅੰਧੇਰਾ ॥ ਬਹੁ ਬਿਧ ਕੀਨੀ ਸਤੁਤ ਉਚਾਰ ॥ ਧਨ ਸਤਿਗੁਰ ਹੋ ਗਯਾਨ ਦਤਾਰ ॥ ਕਹਯੋ ਗੁਰੂ ਅਬ ਜਾਉ ਤਿਬਾਰੀ ॥ ਦੇਹੁਰਾ ਆਇ ਗੁਰੂ ਜਹਿੰ ਆਹੀ ॥ ਮਿਹਰ ਚੰਦ ਸੁਤ ਧਰਮ ਸੁ ਚੰਦ ॥ ਮਿਲਹੁ

੧ ਉਪਰ ਸੰਮਤ ੧੮੨ । ੨ ਸੰਨਿਆਸੀ ਨਾਮ ਭਗਵਾਨ ਦਾਸ । ੩ ਪਹਾੜ । ੪ ਦੇਵੀ ਮਾਤਾ । ੫ ਰਸਤੇ । ੬ ਚਰਨ ਕਮਲ । ੭ ਮਥਾ । ੮ ਧਰਮ । ੯ ਪੀ ਲਿਆ । ੧੦ ਕਹਿਕੇ । ੧੧ ਕਿਰਪਾ ਰੂਪੀ ਕਟਾਖਸ਼ ਦੇਖਣਾ ਕੀਤਾ । ੧੨ ਸੂਰਜ ।

ਤਾਹਿੰ ਕਰ ਭਾਵ ਬਿਲੰਦ ॥ ੭ ॥ ਪੁਨ ਗਮਨਹੁ ਤੁਮ ਪੂਰਬ ਦੇਸ ॥ ਗੁਰ ਸਿੱਖੀ ਤਹਿੰ ਦਿਹੁ ਉਪਦੇਸ ॥ ਸੁਨ ਸਤਿਗੁਰ ਪਗ ਬੰਦਨ ਕਰੀ ॥ ਲੇ [1]ਨਿਦੇਸ ਗਮਨਾ ਤਿਹ ਘਰੀ ॥ ੮ ॥ ਦਿਹੁਰੇ ਸ੍ਰੀ ਗੁਰ ਨਾਨਕ ਅਯੋ ॥ ਮਿਹਰ ਚੰਦ ਪਗ ਪਰਸਤ ਭਯੋ ॥ ਕਿਤਕ ਦਿਵਸ ਸਤਿਸੰਗ ਸੁ ਕੀਨਾ ॥ ਨਿਸ ਦਿਨ ਰਹਿ ਆਤਮ ਰਸ ਲੀਨਾ ॥ ੯ ॥ ਬਿਦਾ ਲੀਨ ਪੂਰਬ ਦਿਸ ਜਾਇ ॥ ਗੁਰ ਸਿੱਖੀ ਉਪਦੇਸ਼ ਦ੍ਰਿੜਾਇ ॥ [2]ਤ੍ਰੈ ਸ਼ਤ ਸਠ ਧਰਮਸਾਲ ਬਨਾਈ ॥ ਸਤਿਗੁਰ ਸਿੱਖੀ ਬਹੁ ਪ੍ਰਗਟਾਈ ॥ ੧੦ ॥ ਧਾਨਾ ਪੁਰ ਜਾ ਥਿਤ ਭਾ ਆਪੂ ॥ ਅਬ ਲਗ ਹੈ ਜਗ ਬਡ ਪਰਤਾਪੂ ॥ ਏਵ ਭਗਤ ਭਗਵਾਨ ਬਿਸਾਲਾ ॥ ਸ੍ਰੀ ਗੁਰ ਕੇ ਸਿੱਖ ਭਯੋ ਉਜਾਲਾ ॥ ੧੧ ॥

ਦੋਹਿਰਾ ॥ ਕੀਰਤ ਪੁਰ ਸ੍ਰੀ ਸਤਿਗੁਰੂ ਕੇਤਕ ਕਾਲ ਬਿਤਾਇ ।
ਗੁਰ ਧਾਮਨ ਕੀ ਯਾਤਰਾ ਚਹਯੋ ਕਰਨ ਚਿਤ ਚਾਇ ॥ ੧੨ ॥

ਚੌਪਈ ॥ ਸਭ ਸੰਗਤ ਕੋ ਹੁਕਮ ਅਲਾਯੋ ॥ ਜੋ ਗੁਰ ਧਾਮਨ ਦਰਸਨ ਚਾਹਯੋ ॥ ਸੋ ਸਭ ਤਿਆਰ ਹੋਵੈਂ ਮਮ ਸੰਗਾ ॥ ਜਹੈਂ ਭਲਕ ਹਮ ਸਹਿਤ ਉਮੰਗਾ ॥ ੧੩ ॥ ਸੁਨ ਸਤਿਗੁਰ ਤੇ ਸਭ ਤਿਸ ਕਾਲਾ ॥ ਗਮਨ ਹੇਤ ਤਯਾਰੀ ਕਿਯ ਜਾਲਾ ॥ ਗੁਰ ਨਿਜ ਮਹਿਲਹਿ ਤਿਆਰ ਕਰਾਇ ॥ ਨਿਸ ਬਿਤਾਇ ਚਲ ਪਰੇ ਸੁਭਾਇ ॥ ੧੪ ॥ ਸਕਲ ਕਬੀਲਾ ਸੰਗਤ ਸਾਰੀ ॥ ਚਢੀ ਸੈਨ ਸੰਗ ਦ੍ਵੈ ਕੁ ਹਜਾਰੀ ॥ ਕਛਕ ਸੈਨ ਕੀਰਤ ਪੁਰ ਛੋਰੀ ॥ ਆਪ ਚਲੇ ਗੁਰ [3]ਧਾਮਨ [4]ਓਰੀ ॥ ੧੫ ॥ ਪ੍ਰਿਥਮਹਿੰ ਪੁਰ ਕਰਤਾਰ ਸੁ ਆਇ ॥ [5]ਸਿਵਰ ਭ੍ਰਾਤ ਤੇ ਜੁਦਾ ਕਰਾਇ ॥ ਮੇਲਾ ਬਾਸੋਹੇ ਕਾ ਆਯੋ ॥ ਪੁਰ ਬਾਸਨ ਸਤਿਗੁਰੂ ਬਿਰਾਯੋ ॥ ੧੬ ॥ ਸੁਧ ਪਸਰੀ ਸਭ ਦੇਸ ਮਝਾਰੀ ॥ ਬਸੈਂ ਸਤਿਗੁਰੂ ਪੁਰ

੧ ਆਗਿਆ । ੨ ਤੇਰ੍ਹਾਂ ਸੌ ਸਠ । ੩ ਘਰ । ੪ ਤਰਫ ।
੫ ਡੇਰਾ ।

ਕਰਤਾਰੀ ॥ ਦੇਸ ਦੇਸ ਤੇ ਸੰਗਤ ਆਈ ॥ ਜੰਗਲ ਦਿਸ ਤੇ ਭਗਤੂ
ਭਾਈ ॥ ੧੭ ॥ ਆਯੋ ਗੁਰ ਦਰਸਨ ਚਿਤ ਲਾਯੋ ॥ ਗੁਰ ਪਗ
ਧਿਆਨ ਹੀਏ ਜਿਸ ਲਾਯੋ ॥ ਮਾਰਗ ਮਹਿੰ ਗਿਲ ਪਿੰਡ ਢਿਗ
ਆਇ ॥ ਦੇਖੀ ਇੱਕ ਕੰਨਜਾਂ ਤਿਸ ਥਾਇ ॥ ੧੮ ॥ ਖੇਤ ਬਾਜਰੇ
ਰਾਖੀ ਕਰੈ ॥ [1]ਮਣ ਕੇ ਊਪਰ ਥਿਰਤਾ ਧਰੈ ॥ ਪਿਖ ਭਾਈ ਮਨ
ਕੀਨ ਬਿਚਾਰਾ ॥ ਇਸ ਕੇ ਸਾਥ ਸੰਜੋਗ ਹਮਾਰਾ ॥ ੧੯ ॥ ਪਰ ਮੈਂ
ਬ੍ਰਿੱਧ ਆਰਬਲ ਥੋਰੀ ॥ ਨਹਿੰ ਬਰ ਹੋਂ ਹ੍ਵੈ ਜਨਮ ਬਹੋਰੀ ॥ ਅਸ
ਵਿਚਾਰ ਢਿਗ ਮਣਹਿੰ ਸਿਧਾਯੋ ॥ ਫੇਰੇ ਛਿਰ ਕਰ ਬਾਕ ਅਲਾਯੋ ॥
੨੦ ॥ ਭਗਵਾਨ ਤੂੰ ਭੀ ਮਮ [2]ਦਾਰਾ ॥ ਸਾਖੀ ਗੁਰ ਪ੍ਰਭ ਬੀਚ
ਹਮਾਰਾ ॥ ਅਸ ਕਹਿ ਆਯੋ ਪੁਰ ਕਰਤਾਰ ॥ ਕੀਨਸ ਦਰਸਨ ਗੁਰ
ਕਰਤਾਰ ॥ ੨੧ ॥ ਮੇਲਾ ਬਡ ਬਸੋਹੇ ਕਾ ਹੋਵਾ ॥ ਪਾਈ ਕਾਮਨ
ਗੁਰ ਜਿਨ [3]ਜੋਵਾ ॥ ਭਾਈ ਭਗਤੂ ਦੇਹ ਸਿਥਲਾਈ ॥ ਅਤੀਸਾਰ ਭਾ
ਅਤ ਦੁਖਦਾਈ ॥ ੨੨ ॥ ਪਿਖ ਬਰਾੜ ਸਿਖ ਤਿਸ ਕੇ ਜੋਇ ॥
ਤਿਨ ਕੇ ਮਨ ਬਡ ਸੰਸਾ ਹੋਇ ॥ ਬੂਝਤ ਭੇ ਹੇ ਭਗਤੂ ਭਾਈ ॥
ਤੁਮਰੇ ਸਿੱਖ ਅਹੈਂ ਅਧਕਾਈ ॥ ੨੩॥ ਸੋ ਸਹਾਇਤਾ ਚਹੈਂ ਤੁਮਾਰੀ॥
ਆਪ ਪੜੇ ਅਸ ਕਸ਼ਟ ਮਝਾਰੀ ॥ ਸੁਨ ਭਗਤੂ ਕਹਿ ਸੁਨ ਹੋ ਭਾਈ॥
ਕਾਰਨ ਕਸ਼ਟ ਤੁਮਹੁ ਤੇ ਥਾਈ ॥ ੨੪ ॥ ਤੁਮ ਬਰਾੜ ਸਿਖ ਅਹੋ
ਹਮਾਰੇ ॥ ਪਰ [4]ਤਸਕਰ ਪਨ ਕਰ ਹੋ ਭਾਰੇ ॥ [5]ਸੁਰਭੀ ਮਹਿਖੀ ਜੋਊ
ਚੁਰਾਈ ॥ ਤਿਨ ਕੋ ਪੈ ਹਮ ਪਾਨ ਕਰਾਈ ॥ ੨੫ ॥ ਤਿਸ ਕੋ ਲੇਖਾ
ਹਮ ਇਤ ਦੇਵੈਂ ॥ ਪੁਨਹਿੰ ਜਨਮ ਨਹਿੰ ਜਿਸ ਤੇ ਲੇਵੈਂ ॥ ਤੀਨ
ਦਿਵਸ ਰਹਿ [6]ਸੇਸ ਹਮਾਰੇ ॥ ਪੁਨ ਗੁਰ ਪੁਰ ਕੋ ਕਰੈਂ ਪਧਾਰੇ ॥੨੬॥
ਸੁਨ ਬਰਾੜ ਸਭ ਲੱਜਜਾ ਪਾਏ ॥ ਤੀਸਰ ਦਿਨ ਦੇਹ ਤਿਆਗ

---

੧ ਮਨ ਦੇ। ੨ ਇਸਤ੍ਰੀ। ੩ ਵੇਖਿਆ। ੪ ਚੋਰ। ੫ ਗਊਆਂ।
੬ ਮੱਝਾਂ। ੭ ਬਾਕੀ।

ਸਿਧਾਏ ॥ ਸਤਿਗੁਰ ਦਾਹ ਕ੍ਰਿਆ ਕਰਵਾਇ ॥ ਸੁਧਾ ਸਰੋਵਰ ਚਲ ਦਰਸਾਇ ॥ ੨੨ ॥ ਸ੍ਰੀ ਹਰਿ ਮੰਦਰ ਦਰਸਨ ਕੀਨ ॥ ਕਰ [1]ਮੱਜਨ ਭੇਟਾ ਬਹੁ ਦੀਨ ॥ [2]ਪੰਚਾਮ੍ਰਤ ਤਬ ਬਹੁ ਕਰਵਾਯੋ ॥ ਕਰ ਅਰਦਾਸ ਬਹੁਰ ਬਰਤਾਯੋ ॥ ੨੮॥ ਪੁਰ ਬਾਸੀ ਸੁਨ ਕੈ ਸਭ ਆਇ ॥ ਦਰਸਨ ਪਾਇ ਬਹੁਤ ਹਰਖਾਇ ॥ ਅਧਕ ਸੇਵ ਕਰ ਗੁਰੂ ਰਿਝਾਯੋ ॥ ਕੱਤਕ ਪੂੰਨਿਆਂ ਦਿਨ [3]ਨਿਯਰਾਯੋ ॥ ੨੯ ॥ ਕਰ ਬਿਨਤੀ ਗੁਰ ਲੀਨ ਟਿਕਾਇ ॥ ਦੇਸ ਬਿਦੇਸਨ ਸੁਧ ਭੀ ਆਇ ॥ ਸੰਗਤ ਹੁੰਮ ਹੁਮਾਇ [4]ਦਿਸ ਚਾਰੀ ॥ ਆਵਤ ਭੀ ਗੁਰ ਦਰਸਨ ਕਾਰੀ ॥ ੩੦ ॥ ਗੁਰ ਪ੍ਰਿਥਮਨ ਸਮ ਲਾਇ ਦੀਵਾਨ ॥ ਹੋਵੈ ਕੀਰਤਨ ਅਨੰਦ ਮਹਾਨ ॥ ਦਿਹੈਂ ਸਿੱਖ ਗੁਰ ਸਿੱਖੀ ਕੇਰੀ ॥ ਦੇਗ ਅਤੋਟ ਚਲੈ ਗੁਰ ਕੇਰੀ ॥ ੩੧ ॥ ਪੂੰਨਿਆਂ ਕਾ ਮੇਲਾ ਬਹੁ ਭਯੋ ॥ ਦਰਸਨ ਗੁਰ ਮੱਜਨ ਸਭ ਲਯੋ ॥ ਪੁਨ ਬਿਨਤੀ ਕਰ ਗੁਰ ਤਿਹ ਰਾਖੇ ॥ ਪੁਰ ਬਾਸਨ ਚਿਤ ਪੁਰ [5]ਅਭਲਾਖੇ ॥ ੩੨ ॥ ਪੁਰਬ ਬਸੋਹੇ ਤਹਾਂ ਬਿਤਾਵਾ ॥ ਅਨਕ ਨਰਨ ਕਲਯਾਨ ਕਰਾਵਾ ॥ ਚਲੇ ਗੁਰੂ ਤਹਿ ਤੇ ਕਰ ਤਯਾਰੀ ॥ [6]ਮਹਿਲ [7]ਸੈਨ ਸਿਖ ਸੰਗਤ ਸਾਰੀ ॥ ੩੩ ॥ ਸ੍ਰੀ ਨਨਕਾਣੇ ਦਰਸਨ ਪਾਏ ॥ ਅਨਕ ਪ੍ਰਕਾਰਨ ਭੇਟ ਚੜ੍ਹਾਏ ॥ [8]ਗਿਰਦਵਾਇ ਸਿਖ ਸੁਨ ਸੁਨ ਆਵੈਂ ॥ ਸ੍ਰੀ ਹਰਿ ਰਾਇ ਦਰਸ ਸ਼ੁਭ ਪਾਵੈਂ ॥ ੩੪ ॥ ਅਨਕ [9]ਉਪਾਇਨ ਅਰਪਤ ਆਇ ॥ ਮਨ ਭਾਵਤ ਸਤਿਗੁਰ ਤੇ ਪਾਇ॥ ਨਏ ਸਿੱਖ ਬਹੁ ਹੋਵੈਂ ਆਈ ॥ ਸੱਤਿਨਾਮ ਸਿਮਰਹਿੰ ਲਿਵ ਲਾਈ ॥ ੩੫ ॥ ਕਾਤਕ ਪੁੰਨਯਾਂ ਤਬ [10]ਨਿਯਰਾਨੀ ॥ ਬਡ ਮੇਲਾ ਭਾ ਤਿਹ ਥਾਂ ਆਨੀ ॥ ਦੇਸ ਵਿਦੇਸਨ ਸੰਗਤ ਆਵੈ ॥ ਪਾਵਨ ਸਤਿਗੁਰ

੧ ਇਸ਼ਨਾਨ । ੨ ਕੜਾਹ ਪ੍ਰਸ਼ਾਦਿ । ੩ ਨਜ਼ਦੀਕ । ੪ ਚਾਰੋਂ ਤਰਫ ੫ ਇੱਛਾ । ੬ ਗੁਰੂ ਜੀ ਦੇ ਮਹਿਲ । ੭ ਸੈਨਾਂ, ਫੌਜ । ੮ ਆਲੇ ਦੁਆਲੇ ਦੀ ਸੰਗਤ । ੯ ਭੇਟਾ । ੧੦ ਨੇੜੇ ।

ਦਰਸਨ ਪਾਵੈ ॥ ੩੬ ॥ ਦੈ ਹੈਂ ਸਿੱਖ੍ਯਾ ਗੁਰ ਸੁਖ ਕਾਰੀ ॥ ਜਿਸ ਤੇ ਹ੍ਵੈ ਜਨ ਕੋ ਸੁਖ ਭਾਰੀ ॥ ਅਤ ਉਤਸ਼ਵ ਸੋਂ ਮੇਲਾ ਭਯੋ ॥ ਜਿਤ ਜਿਤ ਆਇ ਤਿਤੇ ਤਿਤ ਗਯੋ ॥ ੩੭ ॥ ਕਿਤਕ ਦਿਵਸ ਰਹਿ ਗੁਰ ਕਰ ਤਿਆਰੀ ॥ ਕੀਨ ਕੂਚ ਦਿਸ [1]ਤਰਨ ਸੁ ਤਾਰੀ ॥ ਮਗ ਮਹਿੰ ਅਨਕ ਨਰਨ ਕਲਯਾਨ ॥ ਆਵਤ ਭੇ [2]ਬਾਬੇ ਪਿਤ ਥਾਨ ॥ ੩੮ ॥ ਲਾਇਸ ਡੇਰਾ [3]ਸਰ ਅਸਨਾਨੇ ॥ ਸ੍ਰੀ ਹਰਿ ਮੰਦਰ ਦਰਸਨ ਠਾਨੇ ॥ ਅਨਕ [4]ਅਕੋਰਨ ਕੀਨ ਚਢਾਵਨ ॥ ਕਰ ਅਰਦਾਸ ਪ੍ਰਸਾਦਿ ਬ੍ਰਤਾਵਨ ॥ ੩੯ ॥ ਖਸ਼ਟ ਮਾਸ ਤਹਿੰ ਰਹਿ ਗੁਰ ਪੂਰੇ ॥ ਆਈ ਚੇਤ ਸੁ ਚਹੁਦਹਿ ਰੂਰੇ ॥ ਸਿਖ ਸੰਗਤ ਮੇਲਾ ਬਹੁ ਭਯੋ ॥ ਪੁਰਬ ਉਮਾਵਸ ਮੱਜਨ ਲਯੋ ॥ ੪੦ ॥ ਤਰਨ ਸੁ ਤਾਰਨ ਤੇ ਚਲ ਸ੍ਵਾਮੀ ॥ ਆਏ ਦੁੱਤਿਯ ਗੁਰੂ ਸ਼ੁਭ [5]ਧਾਮੀ ॥ ਕਰ ਡੇਰਾ ਤਪਯਾਨੇ ਨ੍ਹਾਇ ॥ ਪੌਤ੍ਰਾ ਗੁਰ ਅੰਗਦ ਸੁਧ ਪਾਇ ॥ ੪੧ ॥ ਉਤਲਾਵਤ ਆਯੋ ਗੁਰ ਪਾਸ ॥ ਪਿਖ੍ਯੋ ਗੁਰੂ ਜਬ ਧ੍ਯਾਨੰ ਦਾਸ ॥ ਊਠੇ ਹੇਤ ਸਨਮਾਨ ਬਢਾਇ ॥ ਜੁਗ ਦਿਸ ਤੇ ਵੰਦੇ ਕਰ ਭਾਇ ॥ ੪੨ ॥ ਅਤ ਸਨੇਹ ਕੇ ਬਚਨ ਉਚਾਰੇ ॥ ਆਵਤ ਭੇ ਖੁਦ ਗੁਰ ਦਰਬਾਰੇ ॥ ਅਨਕ ਉਪਾਇਨ ਗੁਰੂ ਚਢਾਈ ॥ ਕਰ ਅਰਦਾਸ ਕਰਾਹ ਬ੍ਰਤਾਈ ॥ ੪੩ ॥ [6]ਦੇਗ ਸੇਵ ਗੁਰ [7]ਅੰਸ ਸੁ ਠਾਨੀ ॥ [8] ਖ਼ਸ਼ਟ ਮਾਸ ਰਾਖੇ ਗੁਨ ਖਾਨੀ ॥ ਅੱਸੂ ਵਦੀ ਪੰਚਮੀ ਕੇਰਾ ॥ ਮੇਲਾ ਭਯੋ ਖੰਡੂਰ ਬਡੇਰਾ ॥ ੪੪ ॥ ਪਰਤਖ ਦਰਸਨ ਸਤਿਗੁਰ ਪਾਇ ॥ ਸਿੱਖ ਸੰਗਤ ਮਨ ਅਨਦ ਬਢਾਇ ॥ ਸ੍ਰੀ ਗੁਰ ਮੇਲਾ ਭਲੇ ਗੁਜਾਰਾ ॥ ਗੋਇੰਦਵਾਲ ਪੁਨ ਕੀਨਸ ਤਿਆਰਾ ॥ ੪੫ ॥

੧ ਤਰਨ ਤਾਰਨ । ੨ ਸ੍ਰੀ ਅੰਮ੍ਰਿਤਸਰ । ੩ ਸਰੋਵਰ । ੪ ਭੇਟਾ ।
੫ ਅਸਥਾਨ ਖਡੂਰ । ੬ ਲੰਗਰ ਦੀ ਸੇਵਾ । ੭ ਗੁਰੂ ਅੰਗਦ ਜੀ ਦੇ ਪ੍ਰਵਾਰ ਨੇ ।
੮ ਛੇ ਮਹੀਨੇ ।

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਸਪਤਮ ਮਹਿਲੇ ਗੁਰ ਧਾਮਨ ਯਾਤ੍ਰਾ ਪ੍ਰਸੰਗ ਬਰਨਨੰ ਨਾਮ ਖਸ਼ਟਮੋਂ ਮੰਦਰਹਿ ॥ ੬ ॥

ਦੋਹਿਰਾ ॥ ਧਿਆਨ ਦਾਸ ਤੇ ਬਿਦਾ ਭੇ ਸਤਿਗੁਰ ਦੀਨ ਦਯਾਲ ॥
ਪੁਰ ਖੰਡੂਰ ਤੇ ਗਮਨ ਕਰ ਆਏ ਗੋਇੰਦ ਵਾਲ ॥ ੧ ॥

ਚੌਪਈ ॥ ਸ੍ਰੀ [1]ਬਾਪੀ ਬਲ ਡੇਰਾ ਘਾਲਾ ॥ ਅਮਰ [2]ਅੰਸ ਸੁਨ ਆਏ ਤਾਲਾ ॥ ਸ੍ਰੀ ਅਨੰਦ ਸੁੰਦਰ ਜੀ ਦੋਊ ॥ [3]ਪੋਤ ਚਰਨ ਬੰਦੇ ਗੁਰ ਸੋਊ ॥ ੨ ॥ ਪਿਖ ਗੁਰ ਬਡ ਆਦਰ ਤਿਨ ਧਾਰਾ ॥ ਕਰ ਬੰਦਨ ਬਠਲਾਇ ਉਦਾਰਾ ॥ [4]ਕੁਸਲਾ ਨੰਦ ਬੂਝ [5]ਜੁਗ [6]ਓਰਾ ॥ ਭਾ ਅਨੰਦ ਤਿਹ ਸਮਹਿੰ ਨ ਥੋਰਾ ॥ ੩ ॥ ਪੁਨ ਗੁਰ ਬਾਪੀ ਜਲ ਮਜ ਨ੍ਹਾਏ ॥ ਮਹਿਲ ਸਿੱਖ ਸੰਗਤ ਸਭ ਨ੍ਹਾਇ ॥ ਚਲੇ ਸਭੇ ਗੁਰ ਅਮਰ ਸਥਾਨ ॥ ਜਾਹਿੰ ਚੁਬਾਰਾ ਪਾਵਨ ਥਾਨ ॥ ੪ ॥ ਦਰਸਨ ਕਰ ਬਹੁ ਭੇਟ ਚਢਾਈ ॥ [7]ਪੰਚਾਮ੍ਰਤ ਕਰ ਬਹੁ ਬਰਤਾਈ ॥ ਦੇਗ ਤ੍ਰਿਆਰ ਅੰਸ ਗੁਰ ਕੀਨ ॥ ਗੁਰ ਯੁਤ ਸਭਨ [8]ਅਚਾਇ [9]ਪ੍ਰਬੀਨ ॥ ੫ ॥ ਸਰਬ ਭਾਂਤ ਕੀ ਸੇਵਾ ਠਾਨੀ ॥ ਭੇ ਪ੍ਰਸੰਨ ਪਿਖ ਗੁਰ ਗੁਨ ਖਾਨੀ ॥ ਰਹੇ ਕਿਤਕ ਦਿਨ ਸ੍ਰੀ ਗੁਰ ਤਹਾਂ ॥ ਆਵੈ ਸਭ ਦਿਸ ਸੰਗਤ ਮਹਾਂ ॥ ੬ ॥ ਸ੍ਰੀ ਹਰਿ ਰਾਇ ਦਰਸ ਕੌ ਪਾਵੈਂ ॥ ਪੂਰਹਿੰ ਇੱਛ [10]ਅਕੋਰ ਚਢਾਵੈਂ ॥ ਨਏ ਸਿੱਖ ਹੋਵੈਂ ਬਹੁ ਆਇ॥ ਸੱਤਿਨਾਮ ਜਪ ਭਵ ਸੁਫਲਾਇ ॥ ੭ ॥ ਇਕ ਦਿਨ ਜੰਗਲ ਦੇਸ ਅਪਾਰ ॥ ਆਈ ਸੰਗਤ ਗੁਰ ਦਰਬਾਰ ॥ ਜਾ ਮੈਂ ਮੁਖ ਇਕ ਰੂਪਾ ਭਾਈ ॥ ਕਾਂਗੜ ਪੁਰ ਨ੍ਰਿਪ ਜੋਧ ਸੁ ਰਾਈ ॥ ੮ ॥ ਆਏ ਸਤਿਗੁਰ ਪਗ ਤਬ ਬੰਦੇ ॥ ਦਰਸਨ ਪਾ ਕਰ ਭਏ ਅਨੰਦੇ ॥ ਸਤਿਗੁਰ ਸਭ ਸਨਮਾਨ

---

੧ ਬਾਵਲੀ ਸਾਹਿਬ । ੨ ਸ੍ਰੀ ਗੁਰੂ ਜੀ ਦੇ ਪੁਤਰ ਪੋਤਰੇ । ੩ ਜਹਾਜ਼ ਰੂਪ ਚਰਨ । ੪ ਸੁਖ ਅਨੰਦ । ੫ ਦੋ । ੬ ਤਰਫ । ੭ ਕੜਾਹ ਪ੍ਰਸ਼ਾਦਿ । ੮ ਛਕਾਵਣਾ । ੯ ਚਤਰ । ੧੦ ਭੇਟਾ ।

ਬਨਾਏ ॥ ਕੁਸਲਾ ਨੰਦ ਬੂਝੇ ਸਭ ਭਾਏ ॥ ੯ ॥ ਕਹਿਤ ਭਏ ਹੇ
ਦੀਨ ਦਿਆਲ ॥ ਸਭ ਅਨੰਦ ਤਵ ਕਿਰਪਾ ਨਾਲ ॥ ਸਭ ਸੰਗਤ
ਕੀ ਇੱਛ ਸੁਆਮੀ ॥ ਪੂਰਹੁ ਸਤਿਗੁਰ ਅੰਤਰਜਾਮੀ ॥ ੧੦ ॥ ਜਸ
ਸਤਿਗੁਰ ਸ੍ਰੀ ਹਰਿ ਗੋਵਿੰਦ ॥ ਪਾਇ ਚਰਨ ਹਮ ਦੇਸ ਬਿਲੰਦ ॥
ਤੁਸ [1]ਰਾਵਰ ਭੀ ਚਰਨਨ ਪਾਵੋ ॥ ਨਿਜ ਦਾਸਨ ਕਲਯਾਨ ਕਰਾਵੋ
॥ ੧੧ ॥ ਅਸ ਬਿਧ ਕੀ ਬਹੁ ਬਿਨਤੀ [2]ਟੇਰੀ ॥ ਸ੍ਰੀ ਸਤਿਗੁਰ ਬਹੁ
ਪ੍ਰੀਤੀ [3]ਹੇਰੀ ॥ ਹ੍ਵੈ ਪ੍ਰਸੰਨ ਬਚ ਕਹਯੋ [4]ਤਦਾਈ ॥ ਮੈਂ ਸਿੱਖਨ
[5]ਅਨਕੂਲ ਸਦਾਈ ॥ ੧੨ ॥ ਜੇ ਤੁਮ ਸਭ ਇਛ ਐਸੇ ਧਰੋ ॥
ਗਮਹਿੰ ਭਲਕ ਚਿੰਤਾ ਪਰ ਹਰੋ ॥ ਸੁਨ ਸਭ ਸੰਗਤ ਮਨ ਹਰਖਾਏ ॥
[6]ਸਤੁਤ ਕਰੀ ਚਰਨਨ ਸਿਰ ਨਾਏ ॥ ੧੩ ॥ ਇਤਨੇ ਮੇਂ ਭਾ [7]ਸਾਯੰ
ਕਾਲ ॥ ਸੋਦਰ ਚੌਕੀ ਭਈ ਬਿਸਾਲ ॥ ਪੁਨ ਪ੍ਰਸਾਦਿ ਸਭ [8]ਅਚ
ਸੁਖ ਸੋਏ ॥ [9]ਬਾਪੀ [10]ਮੱਜੇ ਪ੍ਰਾਤਹਿ ਜੋਏ ॥ ੧੪ ॥ ਸ੍ਰੀ ਅਨੰਦ
ਸੁੰਦਰ ਸੰਗ ਮਿਲੇ ॥ ਅਮਰ ਸਥਾਨ ਬੰਦ ਕਰ ਚਲੇ ॥ ਮਹਿਲ ਸੰਗ
[11]ਅਰਧਕ ਭਬ ਸੈਨ ॥ [12]ਪਠ ਦੀਨੇ ਕੀਰਤ ਪੁਰ [13]ਐਨ ॥ ੧੫ ॥
ਆਪ ਚਲੇ ਧੌਂਸਾ ਧੁੰਕਾਰੇ ॥ ਮਾਲਵ ਦੇਸ [14]ਓਰ ਸੁਖ ਸਾਰੇ ॥ ਜੋਧ
ਸੁ ਰੂਪਾ ਸੰਗ [15]ਮੁਦ ਪਾਇ ॥ ਗੁਰ ਤਾਬਜ਼ਾ ਮਹਿੰ ਜਹਿੰ ਹਰਖਾਇ
॥ ੧੬ ॥ ਮਗ ਮਹਿੰ ਕੀਨ ਉਧਾਰ ਅਨੇਕ ॥ ਸ੍ਰੀ ਸਤਿਗੁਰ ਜੀ
[16]ਜਲਧ ਬਿਬੇਕ ॥ ਗ੍ਰਾਮ ਮੁਕੰਦ ਪੁਰਾ ਇਕ ਥਾਨ ॥ ਸਨੇ ਸਨੇ
ਤਿਹ ਉਤਰੇ ਆਨ ॥ ੧੭ ॥ ਨਿਸਾ ਬਿਤਾਇ ਕੂਚ ਪੁਨ ਕਰੇ ॥
ਕਿਲਕ ਹਯਨ ਕੇ ਬ੍ਰਿਛ ਹ੍ਵੈ ਹਰੇ ॥ ਅਬ ਲਗ ਤਰ ਬੰਨੀ ਤਹਿੰ
ਖਰੀ ॥ ਪਾਰ ਹੋਇ ਗੁਰ [17]ਸ਼ਤਦ੍ਰੱਵ ਤਰੀ ॥ ੧੮ ॥ ਦੱਖਣ ਦਿਸਾ

੧ ਆਪ। ੨ ਕਹੀ। ੩ ਦੇਖੀ। ੪ ਉਸ ਸਮੇਂ। ੫ ਅਨੁਸਾਰ।
੬ ਉਸਤਿਤ। ੭ ਸੰਧਿਆਂ ਸਮਾਂ। ੮ ਛਕ ਕੇ। ੯ ਬਾਵਲੀ ਸਾਹਿਬ।
੧੦ ਇਸ਼ਨਾਨ। ੧੧ ਬਹੁਤ। ੧੨ ਭੇਜ ਦਿਤੇ। ੧੩ ਘਰ। ੧੪ ਤਰਫ।
੧੫ ਖੁਸ਼ੀ। ੧੬ ਵਿਚਾਰ ਦੇ ਸਮੁੰਦਰ। ੧੭ ਬਿਆਸ।

ਕਰੇ ਮੁਖ ਜਾਇ॥ ਜਿਤਹੁ ਪਿਤਾਮੇਂ ਜੰਗ ਮਚਾਇ ॥ ਭੂਪੇ ਪਿੰਡ ਆਏ ਸੁਖਦਾਈ॥ ਡੇਰਾ ਕੀਨ ਬਸੇ ਸੁਖ ਸਾਈ ॥ ੧੯ ॥ ਭਾਈ ਰੂਪੇ ਅਨਕ ਪ੍ਰਕਾਰ॥ ਸੇਵਾ ਕੀਨੀ ਗੁਰ ਕਰਤਾਰ ॥ ਸਿਖ ਸੰਗਤ ਬਹੁ ਦਰਸੇ ਆਇ॥ ਭੇਟ ਚੜ੍ਹਾਇ ਕਾਮਨਾ ਪਾਇ। ੨੦ ॥ ਤਿਹ ਤੇ ਚਲ ਕਾਂਗੜ ਪੁਰ ਆਏ॥ ਜੋਧ ਰਾਇ ਬਹੁ ਸੇਵ ਕਮਾਏ॥ [1]ਚਤੁ ਮਾਸ ਗੁਰ ਜੋਧ ਥਿਰਾਇ॥ ਭੀ ਸਿੱਖੀ ਚਹੁ ਦਿਸ਼ ਮਹਿ ਆਇ॥ ੨੧ ॥ ਤਹਿ ਤੇ ਚਲ ਮਰਾਝ ਪੁਰ ਆਇ ॥ ਛਟਮ ਗੁਰੂ ਜੋ ਥੋ ਬਸਵਾਇ॥ [2]ਗਾਹਿਕ ਜੋ ਮਰਾਝ ਕੇ ਸਾਰੇ॥ ਕਾਲਾ ਮੁਖੀ ਸਿਦਕ ਗੁਰ ਧਾਰੇ॥ ੨੨ ॥ ਬਹੁ ਸੇਵਾ ਤਿਨ ਗੁਰੂ ਕਮਾਈ ॥ ਭੇ ਪ੍ਰਸੰਨ ਤਿਨ ਪਰ ਸੁਖ਼ਦਾਈ॥ ਬਖਸ਼ਸ਼ ਜਥਾ ਬਿਸਾਲੀ ਦੀਨੀ॥ ਸੋ ਅਬ ਕਥਾ ਸੁਨੋ ਰਸ ਭੀਨੀ॥ ੨੩ ॥

ਦੋਹਿਰਾ॥ ਫੂਲ ਸੁ ਦੂਸਰ ਸੰਦਲੀ ਬਾਲ ਅਵਸਥਾ ਮਾਹਿ॥
ਕਾਲੋ [3]ਕੇਰ ਭਤੀਜ ਦ੍ਵੈ ਪਿਤਾ ਮਾਤ [4]ਮ੍ਰਿਤ ਤਾਹਿ॥ ੨੪ ॥

ਚੌਪਈ॥ [5]ਅਲਪ ਬੈਸ ਮਹਿ ਦੋਨਹੁ ਰਏ॥ ਕਾਲੇ ਬਹੁ ਪ੍ਰਿਤਪਾਰਨ ਕਏ॥ ਇਕ ਦਿਨ ਦੋਨਹੁ ਕੋ ਲੇ ਸਾਥ॥ ਆਵਤ ਭਾ ਢਿਗ ਦੀਨਾ ਨਾਥ॥ ੨੫ ॥ ਮਗ ਮਹਿ ਭਲੇ ਸਿਖਾਵਨ ਕਰੇ॥ ਬੰਦਨ ਠਾਨ ਭਏ ਤਬ ਖਰੇ॥ ਦੋਨਹੁ ਬਾਰਕ ਗੁਰ ਦਿਖਰਾਇ॥ ਪੇਟ ਬਜਾਵਹਿੰ ਹਾਥ ਉਠਾਇ ॥ ੨੬ ॥ ਦੇਖ ਕ੍ਰਿਪਾਲ ਤਿਨਹੁ ਕੀ [6]ਢਾਲ॥ ਬੂਝਯੋ ਕਾਲੇ ਕੋ ਸੁ ਹਵਾਲ॥ ਇਹ ਬਾਲਕ ਦੋਨਹੁ ਕਜ਼ਾ ਕਰਹੀ॥ ਹਾਥ [7]ਪ੍ਰਹਾਰ ਉਦਰ ਪਰ ਧਰਹੀ ॥ ੨੭ ॥ ਕਰ ਜੋਰਤ ਕਾਲਾ ਬਚ ਪ੍ਰਾਹੀ॥ ਹੇ ਗੁਰ ਤੁਮ ਤੇ [8]ਛਾਨੀ ਨਾਹੀ ॥ ਤੌ ਕਰਨਾ ਕਰ ਬੂਝਹੁ ਮੋਹੀ॥ਸੁਨਹੁ ਬਿਤੀਤਨ [9]ਜਸ ਬਿਧ ਹੋਈ॥੨੮॥

੧ ਚਾਰ ਮਹੀਨੇ। ੨ ਸਿਮੀਦਾਰ। ੩ ਦੋ। ੪ ਮਰ ਗਏ। ੫ ਛੋਟ ਉਮਰਾ। ੬ ਚਾਲ। ੭ ਮਾਰਦੇ। ੮ ਛਪੀ ਗਲ ਨਹੀਂ ਹੈ। ੯ ਜਿਸ ਤਰ੍ਹਾਂ।

ਪ੍ਰਿਥਮ ਗ੍ਰਾਮ ਹਮ ਬੀਦੋ ਵਾਲ ॥ [1]ਭਾ ਬਿਰੋਧ [2]ਜੁਗ ਗੋਤਨ ਨਾਲ॥
ਭੱਟੀ ਔਰ ਪਚਾਧੇ ਜੋਈ ॥ ਬਹੁ ਲਰਾਈ ਤਿਨ ਕੇ ਸੰਗ ਹੋਈ ॥
੨੯ ॥ ਬਲੀ ਭਏ ਹਮ ਤੇ ਸੋ ਜਬੈ ॥ ਦੀਨ ਨਿਕਾਸ ਦੇਸ ਤੇ ਤਬੈ ॥
ਹਮ ਬਹੁ ਦੇਸ ਫਿਰੇ ਦੁਖਿਆਰੇ ॥ [3]ਸਿਰਕੀ ਬਾਸਾ ਨਿਤਪ੍ਰਤਿ ਧਾਰੇ ॥
੩੦ ॥ ਪੂਰਨ ਗੁਰੂ ਪਿਤਾਮ ਤੁਮਾਰੇ ॥ ਆਇ ਜਵੈ ਇਸ ਦੇਸ
ਮਝਾਰੇ ॥ ਤਿਨ ਕੀ ਸਿੱਖੀ ਧਾਰਨ ਕਰੀ ॥ ਜਨਮ ਮਰਨ ਫਾਂਸੀ
ਕਟ ਧਰੀ ॥ ੩੧ ॥ ਹਮ ਕੌ ਦੁਖੀ ਦੇਖ ਮਹਾਰਾਜ ॥ ਪੁਰਾ ਬਸਾਇ
ਦੀਨ ਮਾਰਾਝ ॥ ਸੁਖ ਸੋਂ ਬਸ ਕਰ ਕਾਲ ਬਿਤਾਵੈਂ ॥ ਪਰ ਭੂਮੀ
ਬਿਨ ਸੰਕਟ ਪਾਵੈਂ ॥ ੩੨ ॥ ਬਿਨ ਖੇਤੀ ਹ੍ਵੈ ਕਠਨ ਗੁਜਾਰੇ ॥
ਬਾਲ ਰਹੈਂ ਯਾਂਤੇ ਭੁਖਿਆਰੇ ॥ ਇਸ ਕਾਰਨ ਇਹੁ [4]ਉਦਰ ਬਜਾਵੈਂ॥
[5]ਰਾਵਰ ਤੇ ਭੂਮੀ ਕਹੁ ਪਾਵੈਂ ॥ ੩੩ ॥ ਜਸ ਗੁਰ ਪ੍ਰਿਥਮ ਨਿਥਾਵਨ
ਥਾਵ ॥ ਕਰਯੋ ਬਸਾਵਨ ਦਾਸਨ ਗਾਵ ॥ ਤੈਸ ਕ੍ਰਿਪਾ ਕਰ ਭੂਮੀ
ਦੀਜੇ ॥ ਬਾਲ ਅਨਾਥਨ ਪਰ [6]ਪਰਸੀਜੈ ॥ ੩੪ ॥ ਸੁਨ ਕੇ ਸ੍ਰੀ
ਹਰਿਰਾਇ ਬਖਾਨਾ ॥ ਤੂੰ ਚਹਿੰ ਭੂਮੀ ਹਿਤ ਗੁਜਰਾਨਾ ॥ ਹਮ ਇਨ
ਦਹੈਂ ਭੂਮ ਠਕਰਾਈ ॥ ਬੰਸ ਬਢੈ [7]ਮਹਿਪਾਲ ਸੁ ਥਾਈ ॥ ੩੫ ॥
ਸਤਲੁਜ ਜਮਨਾ ਕੇ ਦਰਮਯਾਨ ॥ ਹੁਵੈ ਰਾਜ ਤਿਨ ਕੇਰ ਮਹਾਨ ॥
ਬਰ ਕੇ ਸਹਿਤ ਗੁਰੂ ਕੇ ਬੈਨ ॥ ਸੁਨ ਕਾਲਾ ਪਰਫੁੱਲਤ ਨੈਨ ॥
੩੬ ॥ ਕਰ ਬੰਦਨ ਅਪਨੇ ਘਰ ਅਯੋ ॥ ਸੰਗ [8]ਭਾਰਜਾ ਭਾਖਤ
ਭਯੋ ॥ ਸ੍ਰੀ ਸਤਿਗੁਰੁ ਹਰਿਰਾਇ ਕ੍ਰਿਪਾਲਾ ॥ ਆਜ ਬਾਕ ਕਰ ਕਰੇ
ਨਿਹਾਲਾ ॥ ੩੭ ॥ [9]ਜੁਗਮ ਭਤੀਜੇ ਲੇ ਦਿਖਰਾਇ ॥ ਇਨ ਕੁਲ
ਹੁਇ ਮਹਿਪਾਲ ਬਤਾਇ ॥ ਸੁਨਤ [10]ਕੋਪ ਕਰ ਬੋਲੀ [11]ਦਾਰਾ ॥ ਏ

੧ ਹੋਇਆ । ੨ ਦੋ ਜਾਤੀਆਂ ਨਾਲ । ੩ ਛਪਰੀਆਂ । ੪ ਪੇਟ ਨੂੰ ।
੫ ਆਪ ਤੋਂ । ੬ ਪ੍ਰਸੰਨ । ੭ ਪ੍ਰਿਥਵੀ ਦੇ ਪਾਲਨ ਵਾਲਾ ਰਾਜਾ । ੮ ਇਸਤ੍ਰੀ ।
੯ ਦੋਨੋਂ । ੧੦ ਗੁਸੇ । ੧੧ ਇਸਤ੍ਰੀ ।

[1]ਨ੍ਰਿਪ ਹੁਇ ਸੁਨ ਤੈਂ [2]ਮੁਦ ਧਾਰਾ ॥ ੩੮ ॥ ਮੋਹਿ ਪੇਟ ਤੇ ਜਨਮੇ ਜੇਈ ॥ ਪੂਜਾ ਇਨਹੁ ਕੀ ਬਨ ਹੈਂ ਸੇਈ ॥ ਕਰ ਖੇਤੀ ਹਾਲਾ ਸੇ ਭਰੇਂ ॥ ਹੁਕਮ ਇਨਹੁੰ ਪਰ ਇਹ ਤਬ ਕਰੇਂ ॥ ੩੯॥ ਬਿਨ ਸਮਝੇ ਬਰ ਲੇ ਕਰ ਆਯੋ ॥ ਕਹਾਂ ਜਾਨ ਏਤੋ ਹਰਖਾਯੋ ॥ ਸੁਨ ਕਾਲੇ [3]ਦਾਰਾ ਸੋਂ [4]ਗਾਈ ॥ [5]ਜਾਚੀ [6]ਭੂਮ ਗੁਜਾਰੇ ਤਾਈ ॥ ੪੦ ॥ ਗੁਰ ਕ੍ਰਿਪਾਲ ਹ੍ਵੈ ਅਸ ਬਰ ਦਯੋ ॥ ਅਬ ਕਹੁ ਕਰੋਂ ਤਿਹਾਰੇ ਕਯੋ ॥ ਸੁਨ ਤ੍ਰਿਯ ਕਹਯੋ ਜਥਾ ਇਹ ਗਏ ॥ ਜਿਸ ਕ੍ਰਿਤ ਕੋ ਕਰ ਬਰ ਕੋ ਲਏ ॥ ੪੧ ॥ ਤਿਸ ਬਿਧ ਨਿਜ ਸੁਤ ਤੇ ਕਰਵਾਵਹੁ ॥ ਮਨ ਭਾਵਤ ਗੁਰ ਤੇ ਬਰ ਪਾਵਹੁ ॥ ਕਹੇ [7]ਭਾਰਜਾ ਕੇਲੈ [8]ਨੰਦ ॥ ਗਯੋ ਗੁਰੂ ਢਿਗ ਕੀਨਸ ਬੰਦ ॥ ੪੨ ॥ ਸਿਖਯਾ ਦੇਤ ਉਬਰ ਬਜਵਾਏ ॥ ਖਰੇ ਸਮੁਖ ਕਰ ਗੁਰ ਦਿਖਰਾਏ ॥ ਸ੍ਰੀ ਹਰਿਰਾਇ [9]ਹੇਰ ਮੁਸਕਾਏ ॥ ਤਿਨ ਆਸ਼ੈ [10]ਲਖ [11]ਬਾਕ ਅਲਾਏ ॥ ੪੩ ॥ ਭੋ ਕਾਲੇ ਇਹ ਬਾਲਕ ਔਰ ॥ ਕਯਾ ਅਬ ਕਰਤ ਖਰੇ ਇਸ [12]ਠੌਰ ॥ ਬਿਨਤੀ ਬੋਲਤ ਜੋਰਯੋ [13]ਕਰ ਕੋ ॥ ਇਨ ਕੀ ਮਾਤ ਸੁਨਯੋਂ ਤੁਮ ਬਰ ਕੋ ॥ ੪੪ ॥ ਹੁਵੇ ਭਤੀਜਨ ਕੁਲ ਮਹਿ ਪਾਲਾ ॥ ਮਮ ਸੁਤ ਭਰਹਿੰ ਤਿਨਹੁ ਕੋ [14]ਹਾਲਾ ॥ ਹੋਇ ਪੂਜਾ ਇਮ ਬਸਹਿ ਦੁਖ਼ਾਰੇ ॥ ਹੁਕਮ ਸ਼ਰੀਕਨ ਸਦਾ ਸਹਾਰੇ ॥੪੫॥ ਸੁਨਤ ਰਿਦੇ ਮੈਂ [15]ਨੀਕ ਬਿਚਾਰੀ ॥ ਲੇ ਕਰ ਪਹੁੰਚਯੋ ਆਪ ਅਗਾਰੀ ॥ ਸ੍ਰੀ ਹਰਿਰਾਇ ਸੁਨਤ ਬਚ ਕਹਯੋ ॥ ਜੋ ਮਹਿ ਪਾਲਕ ਭਯੋ ਸੁ ਭਯੋ ॥ ੪੬ ॥ ਪਰ ਇਹੁ ਭੀ ਖਾਲੀ ਨਹਿੰ ਜਾਵੇਂ ॥ ਅਪਨੀ [16]ਬਾਹੀ ਆਪੇ ਖਾਵੈਂ ॥ ਇਨ ਤੇ ਹਾਲਾ ਕੋ ਨਹਿੰ ਲਹੇ ॥ ਜੋ ਲੇਨਾਂ ਚਹਿ ਸੋ ਦੁਖ ਪਹੇ ॥ ੪੭ ॥ ਸੁਨ ਗੁਰ ਬਰ ਕੋ ਬੰਧਨ ਧਾਰੀ ॥ ਗ੍ਰਿਹ ਆ

---

੧ ਰਾਜਾ । ੨ ਪ੍ਰਸੰਨਤਾ । ੩ ਇਸਤ੍ਰੀ । ੪ ਕਥਨ ਕਿਹਾ । ੫ ਮੰਗੀ । ੬ ਪ੍ਰਿਥਵੀ ਖੇਤੀ । ੭ ਇਸਤ੍ਰੀ । ੮ ਪੁਤ੍ਰ । ੯ ਵੇਖ ਕੇ । ੧੦ ਜਾਣਕੇ । ੧੧ ਬਚਨ ਕਥਨ ਕੀਤੇ । ੧੨ ਜਗ੍ਹਾ । ੧੩ ਹਥਾਂ ਨੂੰ ਜੋੜ ਕੇ । ੧੪ ਮਾਮਲਾ । ੧੫ ਚੰਗੀ ਗਲ । ੧੬ ਵੇਰੀਆਂ ।

ਦਾਰਾ ਸੰਗ ਉਚਾਰੀ ॥ ਸੁਨ ਦਾਰਾ ਕੁਛ ਹਰਖਤ ਭਈ । ਕਹਿ ਪਤੀ ਨੀਕ ਅਬੈ ਕੁਛ ਖ਼ਈ ॥ ੪੮ ॥ ਇਮ ਬਰ ਦੀਨ ਗੁਰੂ ਹਰਿਰਾਇ ॥ [1]ਕੀਨੇ ਰੰਕ ਸਿੱਖ ਨਰ ਰਾਇ ॥ ਤਿਨ ਕੀ ਕੁਲ ਨਾਭੇ ਪਟਿਆਲੇ ॥ ਕਰਤ ਰਾਜ ਕੋ ਦੇਸ ਬਿਸਾਲੇ ॥ ੪੯ ॥ ਕਾਲੇ ਕੇਰ ਬੰਸ ਜੋ ਅਹੈ ॥ [2]ਜੁਗ ਬਿੰਸਤ ਪਿੰਡਨ ਮਹਿੰ ਰਹੈ ॥ ਅਪਨ ਬੀਜ ਆਪੇ ਹੀ ਖਾਵੈ ॥ ਹਾਲਾ ਲੇਨ ਨਹੀਂ ਕੋ ਜਾਵੈ ॥ ੫੦ ॥ ਸ੍ਰੀ ਸਤਿਗੁਰ ਕੇ ਬਰ ਅਬਨਾਸੀ ॥ ਅਬ ਹੈ ਰਾਜ ਕਰੈਂ ਸੁਖ ਰਾਸੀ ॥ ਇਮ ਸਤਿਗੁਰ ਕੁਛ ਦਿਵਸ ਬਿਤਾਇ ॥ ਜੰਗਲ ਦੇਸ ਬਿਖੇ ਸੁਖ ਪਾਇ ॥ ੫੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਸਪਤਮ ਮਹਿਲੇ ਫੂਲ ਬੰਸ ਕੌ ਬਰ ਦੇਨ ਪ੍ਰਸੰਗ ਬਰਨਨੰ ਨਾਮ ਸਪਤਮੋਂ ਮੰਦਰਹਿ ॥ ੭ ॥

ਦੋਹਿਰਾ ॥ ਭਾਈ ਭਗਤੂ ਗੁਰੂ ਸਿੱਖ਼ ਗੁਰ ਪੁਰ ਕੀਨ ਨਿਵਾਸ ॥
ਗੌਰਾ ਜੀਵਨ ਪੁਤ੍ਰ ਦੋ ਬੇ ਤਿਸ ਕੇ ਆਵਾਸ ॥ ੧ ॥

ਚੌਪਈ ॥ ਬਡੋ ਪੁਤ੍ਰ ਗੌਰਾ ਤਿਹ ਨਾਮ ॥ ਸ਼ਸਤ੍ਰਨ ਧਾਰੇ ਬਲ ਕੋ ਧਾਮ ॥ ਸੈਨਾ ਸੰਗ ਰਖੇ ਸਮਦਾਇ ॥ ਨਗਰ ਬਠਿੰਡੇ ਰਾਜ ਕਰਾਇ ॥ ੨ ॥ ਦੂਸਰ ਸੁਤ ਜੀਵਣ ਜਿਸ ਨਾਇ ॥ ਕਰਾਮਾਤ ਕੇ ਸਹਿਤ ਸੁਹਾਇ ॥ ਪਿਤ ਕਰਤਾਰ ਪੁਰੇ ਚਲ ਗਯੋ ॥ ਤਿਸ ਬਲ ਜੀਵਣ ਗੁਰ ਥਿਤ ਕਯੋ ॥ ੩ ॥ ਭਾਈ ਮਣੇਂ ਜੋ ਕੰਨਜਾਂ ਬਿਆਈ ॥ ਚਲਯੋ ਬਾਕ ਕਹਿ [3]ਦਾਰਾ ਬਾਈ ॥ ਸੁਨ ਕੰਨਜਾਂ ਮਨ ਚਿੰਤ ਉਪਾਈ ॥ ਆਇ ਅਵਾਸ ਕਹਯੋ ਨਿਜ ਮਾਈ ॥ ੪ ॥ ਸੁਨ ਪਿਤ ਭ੍ਰਾਤਾ ਕੀਨ ਬਿਚਾਰੇ ॥ ਕੋ ਅਸ ਪੁਰਖ ਜੁ ਅਸ ਕ੍ਰਿਤ ਧਾਰੇ ॥ ਖੋਜ ਪਾਇ ਭਗਤੂ ਮਨ ਜਾਨਾ ॥ ਪੁਨ [4]ਮਿਰਤਕ ਭਾ ਸੁਨ ਨਿਜ ਕਾਨਾ ॥ ੫ ॥ ਚਹਯੋ ਅਪਰ ਬਲ ਕੰਨਿਆਂ ਕੇਰਾ ॥ ਕਰੈਂ ਸਾਕ ਸੁਭ ਬਰ

---

੧ ਗਰੀਬਾਂ ਤੋਂ ਰਾਜੇ ਬਣਾ ਦਿਤੇ । ੨ ਦੋ ਸਾਲ । ੩ ਇਸਤ੍ਰੀ ।
੪ ਮਰ ਗਿਆ ।

ਘਰ ਹੇਰਾ ॥ ਸੁਨ ਸਤਵੰਤੀ ਪਿਤ ਕੋ ਕਹਯੋ ॥ ਮੇਰੋ ਬਿਆਹ ਤਿਸੀ ਸੰਗ ਭਯੋ ॥ ੬ ॥ ਅਬ ਮੈਂ ਔਰ ਕਰੋਂ ਨਹਿੰ ਬਿਆਇ ॥ ਅਸ ਕਹਿ ਵਿਧਵਾ ਬੇਸ ਬਨਾਇ ॥ ਪਿਤਾ ਤਾਹਿੰ ਗੌਰੇ ਢਿਗ ਆਯੋ ॥ ਸਭ ਪ੍ਰਸੰਗ ਤਿਸ ਭਾਖ ਸੁਨਾਯੋ ॥ ੭ ॥ ਸੁਨ ਗੌਰਾ ਤਿਸ ਕੰਨਯਾਂ ਤਾਈ॥ ਲੇ ਆਯੋ ਨਿਜ ਗ੍ਰਿਹ ਕੇ ਮਾਈ ॥ ਮਾਤਾ ਸਮ ਪਾਲਨ ਤਿਹ ਕਰੀ ॥ ਸਤਵੰਤੀ ਭੀ ਸੁਭ ਗੁਨ ਭਰੀ ॥ ੮ ॥ ਇਤ ਸ੍ਰੀ ਸਤਿਗੁਰ ਜੀ ਹਰਿ ਰਾਇ ॥ ਫੂਲ ਬੰਸ ਕੋ ਵਰ ਸੁਭ ਦਾਇ ॥ ਅਨਕ ਨਰਨ ਕੀ ਕਰ ਕਲਜਾਨ ॥ ਆਏ ਬਿੱਝੂ ਪੁਰੇ ਸਥਾਨ ॥ ੯ ॥ ਗੌਰੇ ਨੇ ਜਬ ਗੁਰ ਸੁਧ ਪਾਈ ॥ ਦਰਸਨ ਹਿਤ ਆਯੋ ਤਬ ਧਾਈ ॥ ਸੰਗ ਬੀਰ ਬੈਰਾੜ ਲਿਆਯੋ ॥ ਦਰਸਨ ਕਰ ਮਨ ਹਰਖ ਬਢਾਯੋ ॥ ੧੦ ॥ ਇਕ [1]ਤੁਰੰਗ [2]ਚਾਮੀਕਰ ਸਾਜ ॥ [3]ਪੰਜ ਸ਼ਤ ਭੇਟ ਕਰੀ ਮਹਾਰਾਜ ॥ ਸਤਿਗੁਰ ਮਹਿ ਆਦਰ ਬਠਲਾਯੋ ॥ ਸ੍ਰੀ ਮੁਖ ਤੇ ਭਗਤੂ [4]ਸਾਰਾਯੋ ॥ ੧੧ ॥ ਇਕ ਜੱਸਾ ਕਰ ਮੇਂ ਜਿਸ ਚੌਰ ॥ ਕਰਤ ਹੁਤੋ ਗੁਰ ਪਰ ਤਿਸ ਠੌਰ ॥ ਬੇ ਮਰਯਾਦ ਬੋਲਤੋ ਭਯੋ ॥ ਗੌਰੇ ਭਗਤੂ ਬਿਆਹ ਜੁ ਕਯੋ ॥ ੧੨ ॥ ਸੋ [5]ਮ੍ਰਿਤ ਭਾ ਰੈ ਸੋ ਤੁਮ ਧਾਮ ॥ ਤੁਮਰੇ ਨਹਿੰ ਆਵੈ ਕਿਸ ਕਾਮ ॥ ਦੀਜੈ ਮੋ ਸੰਗ ਅਨੰਦ ਪੜਾਇ ॥ ਭਲੀ ਬਾਤ ਅਸ ਅਪਰ ਨ ਕਾਇ ॥ ੧੩ ॥ ਸੁਨ ਗੌਰੇ ਅਤ ਕ੍ਰੋਧ ਬਢਾਯੋ ॥ ਲਾਲ [6]ਬਦਨ [7]ਲੋਚਨ ਹੁਇ ਆਯੋ ॥ ਚਹਤ [8]ਖੜਗ ਅਬ ਕਰੋਂ [9]ਪ੍ਰਹਾਰ ॥ ਡਰਯੋ ਗੁਰੂ ਤੇ [10]ਤੂਸਨ ਧਾਰ ॥ ੧੪ ॥ [11]ਪ੍ਰਤ ਉੱਤਰ ਕਯੋਂ ਹੂੰ ਨਹਿੰ ਕਹਯੋ ॥ ਸ੍ਰੀ ਸਤਿਗੁਰ ਮਨ ਕ੍ਰੋਧ ਬਢਯੋ ॥ ਚਮਰ ਛਿਨਾਯੋ ਦੀਨ ਨਿਕਾਰੇ ॥ ਕਹਯੋ ਕਿ ਨਹਿੰ ਮੁਖ ਲਗਹੁ ਹਮਾਰੇ ॥ ੧੫ ॥ ਜਸ

---

੧ ਘੋੜਾ । ੨ ਸੋਨਾ । ੩ ਪੰਜ ਸੌ । ੪ ਸਲਾਹਿਆ । ੫ ਮਰ ਗਿਆ । ੬ ਮੂੰਹ । ੭ ਅਖਾਂ । ੮ ਤਲਵਾਰ । ੯ ਮਾਰਨਾ । ੧੦ ਚੁਪ । ੧੧ ਮੁੜ ਕੇ ।

ਜੱਸੇ ਕਿਜ ਬੋਲ ਬਿਗਾਰਾ ॥ ਤਸ ਫਲ ਸਤਿਗੁਰ ਦੀਨ ਕਰਾਰਾ ॥ ਪਰ ਗੌਰੇ ਮਨ ਸ਼ਾਂਤ ਨ ਆਯੋ ॥ ਕਰ ਬੰਦਨ ਕੋ [1]ਸਿਵਰ ਸਿਧਾਯੋ ॥ ੧੬ ॥ ਨਿਜ [2]ਭਟ ਬੈਰਾੜਨ ਸੋਂ ਕਹਯੋ ॥ ਕੁਬਾਕ ਅਜ ਕੁਬਾਕ ਅਜ ਕਹਯੋ ॥ ਮੈਂ ਨ ਪ੍ਰਹਾਰਯੋ ਸਭਾ ਮਝਾਰਾ ॥ ਗੁਰੂ ਅਦਾਇਬ ਮਨ ਮਹਿੰ ਧਾਰਾ ॥ ੧੭ ॥ ਅਬ ਭਟ ਜਾਵੇ ਬਿਲਮ ਨ ਲਾਵੇ ॥ ਟੋਲ ਜਸੇ ਕੋ ਤਤ ਛਿਨ ਘਾਵੇ ॥ ਸੁਨ ਬਰਾੜ ਗੇ ਦਾਵ ਤਕਾਇ ॥ [3]ਜ੍ਵਾਲਾ ਬੰਮਣੀ ਦੀਨ ਦਗਾਇ ॥੧੮॥ ਜੱਸਾ ਹਤ ਕੀਨੋ ਤਤ ਕਾਲਾ ॥ ਗੌਰ ਮੱਲ ਮਨ ਹਰਖ ਬਿਸਾਲਾ ॥ ਸਤਿਗੁਰ ਸੁਨ ਜੱਸਾ ਹਤ ਦੀਨ ॥ ਗੌਰੇ ਪਰ ਅਤ ਕ੍ਰੋਧ ਸੁ ਕੀਨ ॥ ੧੯ ॥ ਕਹਯੋ ਕਿ ਜੱਸੇ ਅਨਚਿਤ ਕੀਨਾ ॥ ਤਿਹ ਕੋ ਫਲ ਤਤ ਛਿਨ ਹਮ ਦੀਨਾ ॥ ਤਿਸ ਪਰ ਗੌਰੇ ਸ਼ਾਂਤ ਨ ਆਈ ॥ ਜੱਸਾ ਹਤ ਕਰ ਕੀਨ ਖੁਟਾਈ ॥ ੨੦ ॥ ਇਸ ਕੌ ਜਬੈ ਦੰਡ ਨਹਿੰ ਦੈ ਹੈਂ ॥ ਸੁਭ ਮਗ ਮਰਯਾਦਾ ਬਿਗਰੇ ਹੈਂ ॥ ਤਾਂਤੇ ਜੱਸੇ ਕੋ ਦੰਡ ਦਯੋ ॥ ਤਿਸ ਤੇ ਦੁਗਨ ਇਸੇ ਅਬ ਚਯੋ ॥੨੧॥ ਇਕ ਤੌ ਮੁਖ ਹਮਰੇ ਨਹਿੰ ਲਾਗੇ ॥ ਮ੍ਰਿਤੁ ਹੈ ਗਲ ਫਾਸੀ ਤਿਸ ਲਾਗੇ ॥ ਸਿੱਖੀ ਤੇ ਭੀ ਖ਼ਾਰਜ ਭਯੋ ॥ ਬਡ ਕੁਕਰਮ ਕਾ ਫਲ ਇਹੁ ਦਯੋ ॥ ੨੨ ॥ ਸੁਨ ਗੌਰੇ ਗੁਰ ਸ੍ਰਾਪ ਬਡੇਰਾ ॥ ਅਤ ਚਿੰਤਾ ਲਾਗੀ ਤਿਸ ਬੇਰਾ ॥ ਪਰ ਸਤਿਗੁਰ ਪਰ ਸ਼ਰਧਾ ਧਾਰੀ ॥ ਪੂਨ ਕੀਨੋ ਗੌਰੇ ਤਿਸ ਬਾਰੀ ॥ ੨੩ ॥ ਜਬ ਲਗ ਗੁਰ ਤੇ ਨਹਿੰ ਬਖਸ਼ਾਵੋਂ ॥ ਤਬ ਲਗ ਗ੍ਰਿਹ ਦਿਸ ਮੈਂ ਨਹਿੰ ਜਾਵੋਂ ॥ ਦੂਸਰ ਦਿਨ ਗੁਰ ਤਿਹ ਤੇ ਚਰੇ ॥ ਜੰਡਾਂ ਵਾਲੇ ਡੇਰਾ ਕਰੇ ॥ ੨੪ ॥ ਗੌਰਾ ਭੀ ਗੁਰ ਪਾਛ ਸਿਧਾਯੋ ॥ ਕਛੁ ਰਖ [4]ਫਰਕਹਿ ਸਿਵਰ ਲਗਾਯੋ ॥ ਫੌਜ [5]ਪੰਚ ਸ਼ਤ ਭੀ ਢਿਗ ਰਾਖੀ ॥ ਜੇ ਗੁਰ ਬਖ਼ਸ਼ਸ਼ ਕੋ

---

੧ ਡੇਰੇ । ੨ ਸੂਰਮੇ । ੩ ਬੰਦੂਕ । ੪ ਗੁਰ ਜੀ ਤੋਂ ਕੁਛ ਫਾਸਲੇ ਤੇ ਡੇਰਾ ਕੀਤਾ । ੫ ਪੰਚ ਸੌ ।

ਅਭਿਲਾਖੀ ॥ ੨੫ ॥ ਸ੍ਰੀ ਗੁਰ ਮਾਰਗ ਜਿਤ ਦਿਸ ਜਾਵੈਂ ॥ ਪਾਛੇ ਗੌਰਾ ਤਿਤੇ ਸਿਧਾਵੈਂ ॥ ਮਗ ਮਹਿੰ ਅਨਕ ਉਧਾਰੇ ਸਤਿਗੁਰ ॥ ਆਇ ਪਹੁੰਚੇ ਗੁਰ ਕਰਤਾਰ ਪੁਰ ॥੨੬॥ ਗੌਰਾ ਪੁਰ ਤੇ ਉਤਰਯੋ ਬਾਹਿਰ ॥ ਭਯੋ ਸ੍ਰਾਪ ਗੁਰ ਜਿਤ ਕਿਤ ਜ਼ਾਹਿਰ ॥ [1]ਲਘ ਭ੍ਰਾਤੇ ਜੀਵਨ ਸੁਨ ਪਾਯੋ ॥ ਗੌਰੇ ਪਰ ਗੁਰ ਕ੍ਰੋਪ ਸੁ ਥਾਯੋ ॥ ੨੭ ॥ ਸੋ ਚਲ ਆਯੋ ਪੁਰ ਕਰਤਾਰ ॥ ਗੁਰ ਦਰਸੇ ਪਗ ਬੰਦਨ ਧਾਰ ॥ ਚਹਯੋ ਸਤਿਗੁਰੂ ਕਰੋਂ ਰਿਝਾਵਨ ॥ ਗੌਰਾ ਭ੍ਰਾਤ ਕਰੌਂ ਬਖਸ਼ਾਵਨ ॥ ੨੮ ॥ ਇਕ ਬ੍ਰਹਮਨ ਬਿਚ ਪੁਰ ਕਰਤਾਰਾ ॥ ਬਸੈ ਪੁਤ੍ਰ ਇਕ ਸਦਨ ਮਝਾਰਾ ॥ ਕਰਮ ਕਾਲ ਤਿਸ ਸੁਤ ਮ੍ਰਿਤ ਭਯੋ ॥ [2]ਦੰਪਤ ਬਹੁ ਬਿਲਾਪ ਤਬ ਕਯੋ ॥ ੨੯ ॥ ਲੀਨ ਉਠਾਇ ਲੋਥ ਸੁਤ ਕੇਰੀ ॥ ਗੁਰ ਦਰ ਠਾਂਢੇ ਭੇ ਤਿਸ ਬੇਰੀ ॥ ਊਚ ਪੁਕਾਰਤ ਐਸ ਅਲਾਇ ॥ ਹੇ ਗੁਰ ਪੂਰਨ ਪੁਤ੍ਰ ਜਿਵਾਇ ॥ ੩੦ ॥ ਨਾਤਰ ਹਮ ਭੀ ਮਾਰ ਕਟਾਰੀ ॥ ਬਿਨ ਦੇਰੀ ਕਰ ਹੈਂ ਨਿਜ ਕਾਰੀ ॥ ਪੁਤ੍ਰ ਬਿਨਾ ਨਹਿੰ ਜੀਵਨ ਹੋਇ ॥ ਕਰੋ ਜਿਵਾਵਨ ਸੁਤ ਪ੍ਰਿਅ ਮੋਇ ॥ ੩੧ ॥ ਸੁਨ ਸਤਿਗੁਰ ਇਕ ਸਿੱਖ ਪਠਾਯੋ ॥ ਦੰਪਤ ਬਿੱਪ੍ਰਨ ਬਹੁ ਸਮਝਾਯੋ ॥ [3]ਬਯ ਤਵ ਸੁਤ ਕੀ ਪੂਰਨ ਹੋਈ ॥ ਪਰਾਲਬਧ ਐਸੇ ਹੀ ਹੋਈ ॥ ੩੨ ॥ ਪ੍ਰਭ ਭਾਣੇ ਕੋ ਸਿਰ ਪਰ ਮਾਨੋਂ ॥ ਹੁਕਮ ਸੱਤ ਕਸ ਜੀਐ ਸੁ ਜਾਨੋਂ ॥ ਪਰ ਤਿਨ ਨਹਿੰ ਮਾਨੀ ਹਠ ਧਾਰਾ ॥ ਕੇ ਜਿਵਾਊਂ ਕੈ ਖ਼ਾਇੰ ਕਟਾਰਾ ॥ ੩੩ ॥ ਸੁਨ ਤਬ ਬਹੁ ਸਿਖਨ ਅਸ ਕਹਯੋ ॥ ਹੇ ਗੁਰ [4]ਦਿਜ ਸੁਤ ਚਹਿਏ ਜਿਵਯੋ ॥ ਸੁਨ ਗੁਰ ਕਹਯੋ ਬੈਸ [5]ਸਿਸ ਪੂਰੀ ॥ ਜੇ ਚਹੁ ਇਸੇ ਜਿਵਾਇ ਜਰੂਰੀ ॥ ੩੪ ॥ ਤੌ ਕੋ ਸਿਖ ਨਿਜ [6]ਬੈ ਕੋ ਦੇਵੈ ॥ ਦਿਜ ਸੁਤ ਜੀਵਤ ਤਤ ਛਿਨ ਲੇਵੈ ॥ ਸੁਨ ਸਭ ਤੂਸਨ ਭੇ ਤਿਸ ਕਾਲਾ ॥

੧ ਛੋਟਾ ਭਰਾ । ੨ ਇਸਤ੍ਰੀ ਪਤੀ । ੩ ਉਮਰਾ । ੪ ਬ੍ਰਾਹਮਣ । ੫ ਬਚੇ ਦੀ । ੬ ਆਪਣੀ ਉਮਰਾ ।

ਭਗਤੂ ਸੁਤ ਜੀਵਨ ਸੁਨ ਤਾਲਾ ॥ ੩੫ ॥ ਉਠ ਨਿਜ ਡੇਰੇ ਪਰ
ਤਬ ਗਯੋ ॥ ਗੁਰ ਬਚ ਤੇ ਤਨ ਤਯਾਗਤ ਭਯੋ ॥ ਆਇ ਬਿਪ੍ਰ ਸੁਤ
ਤਨ ਪਰਵੇਸਾ ॥ ਉਠਯੋ ਬਾਲ ਦਿਜ ਹਰਖ [1]ਵਸੇਸਾ ॥ ੩੬ ॥
[2]ਸਤੁਤ ਕਰਤ ਗੁਰਪਾਵਨ ਪਾਦ ॥ ਬੰਦੇ ਧਰ ਮਨ ਬਹੁ [3]ਅਹਿਲਾਦ ॥
ਗੁਰ ਸੰਗਤ ਮਹਿੰ ਅਸ ਤਬ ਕਹਯੋ ॥ ਭਗਤੂ ਸੁਤ ਕੋ ਤੁਮ ਮਰਵਯੋ
੩੭ ॥ ਪ੍ਰਭ ਭਾਣੇ ਕੋ ਮਾਨੈ ਨਾਹੀਂ ॥ ਬੋਲੈ ਨਿਕਟ ਸਿਫਾਰਸ਼
ਮਾਹੀਂ ॥ ਅਸ ਬਚ ਕਹਯੋ ਗੁਰੂ ਤਿਸ ਬੇਰੇ ॥ ਪਠੇ ਦਾਸ ਪੁਨ ਤਿਸ
ਕੇ ਡੇਰੇ ॥ ੩੮ ॥ ਜੀਵਨ ਕੋ ਸਸਕਾਰ ਕਰਾਯੋ ॥ ਜਹਿ ਭਗਤੂ ਜੀ
ਦਿਹੁਰਾ ਆਹਿਯੋ ॥ ਪੁਨ ਗੁਰ ਸਾਥੀ ਬੂਝੇ ਤਾਹੀਂ ॥ ਜੀਵਨ ਘਰ
[4]ਸੰਤਤ ਕੈ ਨਾਹੀਂ ॥ ੩੯ ॥ ਹਾਥ ਜੋਰ ਸੋ ਬੋਲਤ ਭਏ ॥ ਅਬ ਕੇ
ਇਨ ਮੁਕਲਾਵਾ ਲਏ ॥ ਅਬ ਲਗ ਸੰਤਤ ਨਹਿੰ ਕੋ ਭਈ ॥
ਗਰਭਵਤੀ [5]ਤ੍ਰਿਯ ਘਰ ਮਹਿੰ ਰਈ ॥ ੪੦ ॥ ਸ੍ਰੀ ਹਰਿ ਰਾਇ ਸੁਨਤ
ਪੁਨ ਕਹੈ ॥ ਜੋ ਇਸ ਕੀ ਤ੍ਰਿਯ ਗਰਭਹਿ ਅਹੈ ॥ ਸੰਤ ਦਾਸ ਤਿਸ
ਨਾਮ ਰਖੀਜੈ ॥ ਅਧਕ ਬੰਸ ਜੁਤ ਹੋਇ ਗਨੀਜੈ ॥ ੪੧ ॥ [6]ਕਾਸਟ
ਸੰਗ ਲੋਹਾ ਤਰ ਜਾਇ ॥ ਐਸ ਗਤੀ ਅਬ ਪਰੈ ਲਖਾਇ ॥ ਗੁਰ
ਬਚ ਅਬ ਪ੍ਰਤੱਖ ਲਿਹੁ ਜੋਈ ॥ ਬੰਸ ਅਧਕ ਜੀਵਨ ਜਗ
ਹੋਈ ॥ ੪੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਸਪਤਮ ਮਹਿਲੇ ਗੌਰੇ ਕੋ ਸ੍ਰਾਪ ਦੇਵਨ ਔ ਜੀਵਨ ਪ੍ਰਲੋਕ ਪ੍ਰਸੰਗ ਬਰਨਨੰ ਨਾਮ ਅਸ਼ਟਮੋਂ ਮੰਦਰਹਿ ॥ ੮ ॥

ਦੋਹਿਰਾ ॥ ਸਤਿਗੁਰ ਪੁਰ ਕਰਤਾਰ ਤੇ ਕੂਚ ਕੀਨ ਸੁਖ ਪਾਇ ॥
ਕੀਰਤ ਪੁਰ ਦਿਸ ਕੋ ਚਲੇ ਸਿੱਖ ਸੈਨ ਸਮਦਾਇ ॥ ੧ ॥

੧ ਬਹੁਤ। ੨ ਉਸਤਤਿ। ੩ ਖੁਸ਼ੀ। ੪ ਔਲਾਦ ਪੁਤਰ। ੫ ਇਸਤ੍ਰੀ। ੬ ਲਕੜਾਂ ਦੇ ਸੰਗ।

ਚੌਪਈ ॥ ਸਤਿਗੁਰ ਸੰਗ [1]ਬਾਹਿਨੀ ਜਾਵੈ ॥ [2]ਕੋਸ਼ ਰੁ ਡੇਰਾ ਪਾਛੇ ਆਵੈ ॥ ਪੁਰ ਬਹਿਲੋਲ ਜਬੈ [3]ਨਿਯਰਾਯੋ ॥ ਯਾਰ ਮੁਹੰਮਦ ਖਾਂ ਤਹਿ ਆਯੋ ॥ ੨ ਮੁਗਲਸ ਖਾਂ ਕਾ ਬੇਟਾ ਜੋਇ ॥ ਦਿਹਲੀ ਦਿਸ ਜਾਵਤ ਥੋ ਸੋਇ ॥ ਬੂਝਯੋ ਕੌਨ ਜਾਇ ਇਸ ਕਾਲਾ ॥ ਕਿਸੂ ਸੁਨਾਇ ਦੀਨ ਸਭ ਹਾਲਾ ॥ ਹਰਿ ਗੋਬਿੰਦ ਜੋਧਾ ਗੁਰ ਭਯੋ ॥ ਤੁਮਰੇ ਪਿਤ ਕੋ ਜਿਨ ਹਤ ਦਯੋ ॥ ੩ ॥ ਤਿਸ ਪੌਤ੍ਰਾ ਜੋ ਸ੍ਰੀ ਹਰਿ ਰਾਇ ॥ ਤਿਨ ਗਾਦੀ ਪਰ ਅਬ ਥਿਤ ਥਾਇ ॥ ਆਪ ਗਯੋ ਕਛੁ ਆਗੇ ਹੋਇ ॥ ਕਛੁਕ ਸੈਨ ਸੰਗ ਰਾਖੇ ਜੋਇ ॥ ੪ ॥ ਤਿਨਹੁ ਕੋਸ਼ ਅਰ ਡੇਰੋ ਅਹੇ ॥ ਸੁਨਤ ਮੁਹੰਮਦ ਯਾਰ ਸੁ ਕਹੇ ॥ [4]ਅਵਸਰ ਬਡ ਖੁਦਾਇ ਅਬ ਦਯੋ॥ ਪਿਤ [5]ਰਿਣ ਉਤਰੈ ਦੇਰ ਨ ਚਯੋ ॥ ੫ ॥ ਲੂਟ ਲੇਹੁ ਗੁਰ ਕੋ ਸਭ ਮਾਲ ॥ ਦੀਨ ਚਢਾਇ ਫੌਜ ਤਤ ਕਾਲ ॥ ਘੇਰ ਬਿਹੀਰ ਖਰੇ ਅਗਵਾਇ ॥ ਇਕ ਸਵਾਰ ਤਬ ਗਯੋ ਧਵਾਇ ॥ ੬ ॥ ਮਿਲਯੋ ਗੁਰੂ ਸੰਗ ਭਾਖਤ ਭਯੋ ॥ ਪ੍ਰਭ ਜੀ ਆਪ ਅਗਾਰੀ ਅਯੋ ॥ ਧਾਯੇ ਆਏ ਤੁਰਕ ਅਪਾਰਾ ॥ ਘੇਰਯੋ ਸਕਲ ਵਹੀਰ ਤੁਮਾਰਾ ॥ ੭ ॥ ਸੁਨ ਕਰ ਪ੍ਰਭ ਤੁਰੰਗ ਠਹਿਰਾਯੋ ॥ ਸਕਲ ਪ੍ਰਬਲ [6]ਦਲ ਸੰਗ ਮਿਲਾਯੋ ॥ ਆਨ ਜੰਗ ਕੋ ਕਾਰਜ ਪਰਯੋ ॥ ਹਮਹਿ ਪਿਤਾਮੇ [7]ਬਰਜਨ ਕਰਯੋ ॥ ੮ ॥ ਅਸ ਮੰਜਸ ਹੋਈ ਅਬ ਆਨ॥ਖਰੇ ਬਿਚਾਰਯੋ ਗੁਰ ਭਗਵਾਨ॥ ਸ੍ਰੀ ਮੁਖ ਬੂਝਯੋ ਕੇ ਪਿਛਵਾਹੀ ॥ ਜਥੇਦਾਰ ਆਵਤ ਕੈ ਨਾਹੀ ॥ ੯ ॥ ਹਾਥ ਜੋਰ ਕਰ ਤਿਨ ਸਕਲ ਸੁਨਾਈ ॥ ਪ੍ਰਭ ਜੀ ਸੈਨਾਂ ਸਭ ਚਲ ਆਈ ॥ ਭਗਤੂ ਕੇਰ ਨਿਨਾਵਾਂ ਆਵਤ ॥ ਅਪਰ ਨ ਸੈਨਾਂ ਪਤ ਕੋ ਪਾਵਤ ॥ ੧੦ ॥ ਸੁਨ ਕਰ ਸ੍ਰੀ ਹਰਿਰਾਇ ਬਖਾਨਾ ॥ ਜੀਵਨ ਤਨ ਦੀਨੋ ਬਚ ਮਾਨਾ ॥ ਤਾਹਿ ਮਨੋਰਥ ਅਬ ਸਿਧ ਭਯੋ ॥ ਚਾਹਤ ਥੋ

---

੧ ਫੌਜ। ੨ ਖਜ਼ਾਨਾਂ। ੩ ਨੇੜੇ। ੪ ਮੌਕਾ। ੫ ਕਰਜ਼ਾ।
੬ ਫੌਜ। ੭ ਰੋਕਣਾ।

ਭ੍ਰਾਤਾ ਬਖਸਯੋ ॥ ੧੧ ॥ ਅਸ ਕਹਿ ਪੁਨ ਪ੍ਰਭ ਕੀਨ ਬਖਾਨਾ ।
ਜੋ ਭਗਤੂ ਸੁਤ ਹੈ ਤਿਸ ਥਾਨਾਂ ॥ ਸਭ ਵਹੀਰ ਸਾਬਤ ਲੈ ਆਵੈ ॥
ਲਰੈਂ ਤੁਰਕ ਸਭ ਹਾਨੀ ਪਾਵੈਂ ॥ ੧੨॥ ਇਮ ਕਹਿ [1]ਚਪਲ [2]ਤੁਰੰਗ
ਚਲਾਯੋ ॥ ਪਾਛੇ [3]ਕਟਕ ਚਲਯੋ [4]ਉਮਡਾਯੋ ॥ ਮਨ ਮਹਿੰ ਗਿਨੈ ਨ
ਸਤਿਗੁਰ ਮੁਰੇ ॥ ਹਮ ਕੌ ਲਰਨ ਹੁਕਮ ਨਹਿੰ ਕਰੇ ॥ ੧੩ ॥ ਕਿਤਕ
ਜਥੇਦਾਰਨ ਭੀ ਕਹਯੋ ॥ ਤਊ ਨ ਗੁਰ ਤਿਨ ਪਠਬੋ ਲਹਯੋ॥ ਉਤ
ਵਹੀਰ ਜਹਿ ਉਨ ਠਹਿਰਾਈ॥ ਚਹੈ ਕਿ ਅਬ ਲੂਟਹਿੰ ਮਨ ਭਾਈ
॥ ੧੪ ॥ ਗੌਰਾ ਸੈਨਾ ਸੈਤ ਤਹਿ ਆਯੋ ॥ ਪਿਖ ਸੁਨ ਕਰ ਮਨ
[5]ਕੋਪ ਬਢਾਯੋ ॥ ਨਿਜ ਸਵਾਰ ਇਕ ਤਹਾਂ ਪਠਾਯੋ ॥ ਗੁਰ ਵਹੀਰ
ਕਯੋਂ ਤੁਮ ਅਟਕਾਯੋ ॥ ੧੫ ॥ ਆਗਾ ਛੋਰ ਦੇਹੁ ਹਮ ਜਾਨਾ ॥
ਨਾਹਿ ਤ ਪਰੈ ਸ਼ਸ਼ਤ੍ਰ ਘਮਸਾਨਾ ॥ ਇਹਾ ਪੂਜਾ ਕੇ ਨਾਹਿਨ ਲੋਕ ॥
ਕਰ ਬਲ ਕੋ ਜਿਨ ਲੇਤੇ ਰੋਕ ॥ ੧੬॥ ਮਾਰਨ ਮਰਨੋ ਕਾਜ ਹਮਾਰੋ॥
ਨਹਿੰ ਸਨਮੁਖ ਹੁਇ ਖਰੇ ਨਿਹਾਰੋ ॥ ਸੁਨਤ ਮੁਹੰਮਦ ਯਾਰ ਸੁ [6]ਟੇਰਾ
॥ ਜਿਸ ਕੇ ਮਨ ਮਹਿੰ ਮਾਨ ਬਡੇਰਾ ॥ ੧੭ ॥ ਸ਼ਸਤ੍ਰ ਤੁਹਾਰੇ
ਛੀਨਹਿੰ ਸਾਰੇ ॥ ਭਾਗ ਜਾਓ ਨਤ ਪ੍ਰਾਨ ਉਬਾਰੇ ॥ ਪਿਤ ਕੋ [7]ਰਿਣ
ਮਹਿੰ ਚਹੋਂ ਉਤਾਰੇ ॥ ਲੂਟੋਂ ਗੁਰ ਵਹੀਰ ਬਿਨ ਬਾਰੇ ॥ ੧੮ ॥ ਇਮ
ਗੌਰੇ ਜਬ ਤਿਨ ਕੀ ਸੁਨੀ ॥ ਲਰਨ ਹੇਤ [8]ਰਿਸ ਕੀਨਸ ਘਨੀ ॥ ਅਬ
ਗੁਰ ਹਿਤ ਕੇ ਪ੍ਰਾਨ ਲਗਾਵੋਂ ॥ [9]ਕੈਰਨ ਜੀਤ ਖਤਾ ਬਖਸ਼ਾਵੋਂ॥੧੯।
ਸਮਾਂ ਪ੍ਰਤੀਖਤ ਰਹਯੋ ਹਮੇਸ ॥ ਪਾਯੋ ਆਜ ਸਮੋਂ ਇਸ ਵੇਸ ॥ ਅਸ
ਮਨ ਠਾਨਤ ਹੁਕਮ ਬਖਾਨਾ ॥ ਜੰਗੀ ਦੇਹੁ ਬਜਾਇ ਨਿਸ਼ਾਨਾ ॥
੨੦ ॥ ਮਮ ਜੋਧਾ ਲਿਹੁ ਬਲ ਸੰਭਾਰੇ ॥ ਜੁਗ ਲੋਕਨ ਕੇ ਗੁਰ
ਰਖਵਾਰੇ ॥ ਅਸ ਤੁਰਕਨ ਕੋ ਮਾਰੋ ਧਾਈ ॥ ਜਥਾ ਲਵੇ ਪਰ ਬਾਜ

੧ ਚੰਚਲ । ੨ ਘੋੜਾ । ੩ ਫੌਜ । ੪ ਉਮਡ ਆਈ । ੫ ਕਰੋਧ ।
੬ ਕਿਹਾ । ੭ ਕਰਜਾ । ੮ ਗੁਸਾ । ੯ ਮੈਦਾਨੇ ਜੰਗ ਨੂੰ ਜੀਤਨੇ ।

ਸੁ ਜਾਈ ॥ ੨੧ ॥ ਸੁਨ ਸੂਰਨ ਮਨ ਬਹੁ [1]ਹੁਲਸਾਯੋ ॥ [2]ਦੁੰਦਭ ਜੰਗੀ ਤਬ ਬਜਵਾਯੋ ॥ [3]ਅਰਨ [4]ਪਤਾਕ ਚਢਾਇ ਦਿਖਾਯੋ ॥ [5]ਅਰਧ ਕਟਕ ਵਹੀਰ ਦਿਸ ਬਾਯੋ ॥ ੨੨ ॥ ਅਰਧ ਭਈ ਤੁਰਕਨ ਕੇ ਆਗੇ ॥ [6]ਸਲਖ ਤੁਫੰਗਨ ਛੂਟਨ ਲਾਗੇ ॥ ਤੁਰਕ ਉਮਡ ਕਰ ਗਰਬਤ ਆਇ ॥ ਜੋ ਇਨ ਤੇ ਦਸ ਗੁਨ ਅਧਕਾਇ ॥ ੨੩ ॥

ਭੁਜੰਗ ਛੰਦ ॥ ਲਿਯੋ ਘੇਰ ਆਗੇ ਖਰੋ ਤਾਹਿ ਠੌਰੇ ॥ ਸਭੈ ਰੋਕ ਸ਼ੱਤ੍ਰ ਬਡੇ ਬੀਰ ਗੌਰੇ ॥ ਭਯੋ ਦੂਰ ਕੋ ਪੰਥ ਚਾਲਯੋ ਬਹੀਰੰ ॥ ਗੁਰੂ [7]ਓਰੈ ਕੋ ਛੋਰ ਚਿੰਤਾ ਸਧੀਰੰ ॥ ੨੪ ॥ ਰਿਪੂ ਦੌਰ ਜਾਹੀ ਦਿਸਾ ਕੋ ਚਲੰਤੇ ॥ ਤਿਤੈ ਘੇਰ ਆਗੇ ਤੁਫੰਗੈਂ ਹਨੰਤੇ ॥ ਨਹੀਂ ਜਾਨ ਦੀਨੇ ਬਹੀਰੰ ਪਿਛਾਰੀ ॥ ਰਚਯੋ ਜੰਗ ਭੀਮੰ ਰਿਸੇ ਸ਼ਸਤ੍ਰ ਧਾਰੀ ॥ ੨੫ ॥ ਕਰੇ ਤੇਜ ਤਾਜੀ ਧਰੇ ਹਾਥ ਨੇਜੇ ॥ ਪਰੋਏ ਪਰੇ ਸੋ [8]ਜਮੰ ਧਾਮ ਭੇਜੇ ॥ ਚਲੇ ਤੇਗ ਤੀਖੇ ਕਟੈਂ ਸੂਰ ਘੋਰਾ ॥ ਬਕੈਂ ਮਾਰ ਮਾਰੰ, ਭਯੋ [9]ਭੂਰ [10]ਰੋਰਾ ॥ ੨੬ ॥ ਜਬੈ ਮਾਰ ਐਸੀ ਕਰੀ ਸੂਰ ਗੌਰੇ ॥ ਹਟੇ [11]ਮੂੰਡ ਫੂਟੇ ਪਿਖੇ ਤਾਹਿ ਠੌਰੇ ॥ ਪਰੇ [12]ਘਾਵ ਖੈ ਕੈ ਕਿਤੇ ਪਾਨ ਜਾਚੈਂ ॥ ਭਕਾ ਭਕ ਲੋਹੂ ਚਲੈ [13]ਧੂਲ ਰਾਚੈਂ ॥ ੨੭ ॥

ਦੋਹਿਰਾ॥ [14]ਠਟਕੀ [15]ਚਮੂ [16]ਬਿਲੋਕ ਕੈ [17]ਰਿਸਯੋ ਕਹਿਤ ਉਮਰਾਵ॥
ਪਿਖਹੁ ਕਹਾਂ ਠਾਢੇ ਅਬੈ ਕਯੋਂ ਨ ਡਾਲਤੇ ਘਾਵ ॥ ੨੮ ॥

ਰਸਾਵਲ ਛੰਦ ॥ ਸੁਨੀ ਕਾਨ ਬਾਨੀ ॥ ਪਤੀ ਜਾਨ ਮਾਨੀ॥ ਧਵਾਇ ਤੁਰੰਗਾ ॥ ਬਡੇ [18]ਬੇਗ ਸੰਗਾ ॥ ੨੯ ॥ ਸੁ ਨੇਜੇ ਭ੍ਰਮਾਇ ॥ ਕਰੇ ਨੇਰ ਆਏ ॥ ਰਿਸਯੋ ਬੀਰ ਗੌਰਾ ॥ ਖਰਯੋ ਤਾਹਿ ਠੌਰਾ ॥ ੩੦॥

---

੧ ਪ੍ਰਸੰਨ। ੨ ਨਗਾਰੇ। ੩ ਲਾਲ। ੪ ਝੰਡੀ। ੫ ਅਧੀ ਫੌਜ। ੬ ਨਿਸ਼ਾਨੇ ਤੇ। ੭ ਤਰਫ। ੮ ਜਮਾਂ ਦੇ ਘਰ ਭਾਵ ਨਰਕਾਂ ਵਿਚ। ੯ ਬਹੁਤ। ੧੦ ਰੌਲਾ। ੧੧ ਸਿਰ। ੧੨ ਜ਼ਖਮ। ੧੩ ਮਿਟੀ ਨਾਲ। ੧੪ ਬਨ੍ਹੀ ਹੋਈ। ੧੫ ਫੌਜ। ੧੬ ਦੇਖ ਕੇ। ੧੭ ਕ੍ਰੋਧਵਾਨ। ੧੮ ਸ਼ੀਘਰ।

ਸੁ ਪੈਰੰ ਜਮਾਏ ॥ ਨਹੀਂ ਚਾਲ ਪਾਏ ॥ ਸੁ ਸੈਨਾਂ ਭੀ ਆਈ ॥
ਵਹੀਰੰ ਦਲਾਈ ॥ ੩੧ ॥ ਤੁਫੰਗਾਨ ਗੋਰੀ ॥ ਇਕੰ ਬਾਰ ਛੋਰੀ ॥
ਗਜੈਂ ਸਿੱਖ ਸਾਰੇ ॥ ਲਿਜੈ ਤੁਰਕ ਮਾਰੇ ॥੩੨॥ ਘਨੋ ਜੰਗ ਘਾਲਾ॥
ਭਈ ਭੂਮ ਲਾਲਾ ॥ ਗਿਰੇ ਰੁੰਡ ਮੁੰਡੰ ॥ ਕਰੇ [1]ਖੰਡ ਖੰਡੰ ॥ ੩੩ ॥
ਦੋਹਿਰਾ ॥ਲਰਤ ਰਹਯੋ ਗਨ ਤੁਰਕ ਸੋਂ ਹਤਹਿ [2]ਤੁਪਕ ਤਰਵਾਰ ॥
ਨਹੀਂ ਜਾਨ ਆਗੇ ਦੀਏ ਅਰਯੋ ਮਨਿੰਦ ਦਿਵਾਰ ॥ ੩੪ ॥
[3]ਕੋਸ਼ ਸਤਿਗੁਰੂ ਕਾ ਅਧਕ ਅਪਰ ਬਹੀਰ ਸਮੂਹ ॥
ਬਸਤ ਸਹਿਤ ਸੁਖ ਸੋਂ ਗਏ ਭਯੋ ਨ ਕੋ ਪ੍ਰਤ ਯੂਹ ॥ ੩੫॥
ਦਿਵਸ ਅਥਯੋ ਅੰਧਕਾਰ ਭਾ ਤੁਰਕ ਭਾਂਜ ਕੋ ਪਾਇ ॥
ਗੌਰਾ [4]ਬੰਬ ਬਜਾਵਤਹ ਗੁਰ ਦਿਵਸ ਹਰਖਤ ਆਇ॥੩੬॥

ਤੋਟਕ ਛੰਦ ॥ ਗੁਰ ਤੀਰ ਵਹੀਰ ਗਈ ਜਬਹੂੰ॥ ਪ੍ਰਭ ਬੂਝਨ ਕੀਨ ਮਿਲੇ ਸਭਹੂੰ ॥ ਸਭ ਦੀਨ ਸੁਨਾਇ ਜਥਾ ਸੁ ਭਯੋ ॥ ਸੁਨ ਗੌਰੇ ਪੈ ਪਰਸੰਨ ਥਯੋ ॥ ੩੭ ॥ [5]ਤਤ ਕਾਲ ਪਠਾਵਨ ਦਾਸ ਕਰਯੋ ॥ ਤਿਸ ਲਿਆਉ [6]ਹਕਾਰ ਬਿਸਾਲ ਲਰਯੋ ॥ ਸੁਨ ਆਇਸ ਸੇਵਕ ਧਾਇ ਗਯੋ ॥ ਗੁਰ ਬਾਕ ਸੁਨਾਵਤ ਤਾਹਿ ਭਯੋ ॥ ੩੮ ॥

ਦੋਹਿਰਾ ॥ ਸੁਨ ਹਰਖਯੋ ਗੌਰਾ ਅਧਕ ਤਤ ਛਿਨ ਗੁਰ ਢਿਗ ਆਇ॥
ਘਾਵ ਲਗੇ ਤੁਨ ਮਹਿਂ ਅਧਕ ਗੁਰ ਪਗ ਸੀਸ ਨਿਵਾਇ ॥ ੩੯ ॥

ਚੌਪਈ ॥ ਅਪਰਾਧੀ ਬਹੁ ਆਪ ਬਿਚਾਰੇ॥ ਹਾਥ ਜੋਰ ਥਿਤ ਭਯੋ ਅਗਾਰੇ ॥ ਸ੍ਰੀ ਹਰਿਰਾਇ ਬਿਲੋਕ ਕ੍ਰਿਪਾਲਾ ॥ ਮਨ ਤੇ ਭਏ ਪ੍ਰਸੰਨ ਬਿਸਾਲਾ ॥ ੪੦ ॥ ਕਹਯੋ ਗੁਰੂ ਬਰ ਜਾਚ ਪਿਆਰੇ ॥ ਦੀਨ ਸ੍ਰਾਪ ਸੋ ਬਖ਼ਸ਼ੇ ਸਾਰੇ ॥ ਸੁਨ ਕਰ ਗੌਰਾ ਅਤ ਹਰਖਾਯੋ॥ ਹਾਥ ਜੋਰ ਕਰ ਬਿਨੈ ਅਲਾਯੋ॥ ੪੧ ॥ ਨਿਜ ਸਿੱਖੀ ਕੌ ਦੀਜੈ ਦਾਨ ॥ ਦੀਨ

੧ ਟੁਕੜੇ ਟੁਕੜੇ। ੨ ਬੰਦੂਕਾਂ। ੩ ਖਜ਼ਾਨਾਂ। ੪ ਧੌਂਸਾ। ੫ ਸ਼ੀਘਰ। ੬ ਬੁਲਾ ਕੇ।

ਦਰਸ ਅਤਿ ਕ੍ਰਿਪਾ ਸੁ ਠਾਨ ॥ ਤੀਸਰ ਸ੍ਰਾਪ [1]ਫਾਹਿ ਮ੍ਰਿਤ ,ਕੇਰਾ ।
ਸੋ ਮੈਂ ਧਰੋਂ ਬਚਨ ਗੁਰ ਤੇਰਾ ॥ ੪੨ ॥ ਜੇ ਤਿਨ ਮਹਿੰ ਇਕ ਨਹਿੰ
ਸਫਲਾਵੈ ॥ ਕਿਤਕ ਅਸ਼ਰਧਕ ਏਵ ਅਲਾਵੈ ॥ ਗੁਰ ਕੇ ਬਚਨ ਭਏ
ਸਭ ਝੂਠੇ ॥ ਇਕ ਦਿਨ ਤੌ ਤਨ [2]ਅਵਸੋਂ ਛੂਟੇ ॥ ੪੩ ॥ ਸੁਨ ਕਰ
ਗੁਰ ਪ੍ਰਸੰਨ ਭੇ ਭਾਰੀ ॥ ਏਕ ਸ੍ਰਾਪ ਰਾਖਯੋ ਇਸ ਬਾਰੀ ॥ ਗੁਰ
ਮਹਿਮਾ ਮਹਿੰ ਚਿਤ ਪਰਬੀਨ ॥ ਅਪਨੋ ਭਲੋ ਸਰਬ ਬਿਧ ਕੀਨ ॥
੪੪ ॥ ਫਾਹੇ ਮੌਤ ਜੁ ਰਾਖਨ ਕਰੀ ॥ ਸੋ ਭੀ ਹੁਇ ਸੁਖੇਨ ਤਿਸ
ਘਰੀ ॥ ਮਰਹੁ [3]ਸੁਛੰਦ ਪਾਇ [4]ਗਰ ਫਾਸੀ ॥ ਲੈਹੋ [5]ਪਦ ਅਬਚਲ
ਅਬਨਾਸੀ ॥ ੪੫ ॥ ਇਮ ਗੌਰਾ ਬਖਸ਼ਯੋ ਸੁਖਦਾਏ ॥ ਘਾਵ ਲਗੇ
ਤਨ ਕੇ ਮਿਟਵਾਏ ॥ ਹਰਖਯੋ ਗੌਰਾ ਗੁਰ ਕਰਨਾ ਤੇ ॥ ਦੁਖਦ ਸ੍ਰਾਪ
ਚਿੰਤਾ ਜੁਤ ਹਾਤੇ ॥ ੪੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਸਪਤਮ ਮਹਿਲੇ ਗੌਰੇ
ਕੋ ਸ੍ਰਾਪ ਬਖ਼ਸ਼ਨ ਪ੍ਰਸੰਗ ਬਰਨਨੰ ਨਾਮ ਨਵਮੋਂ ਮੰਦਰਹਿ ॥ ੯ ॥

ਦੋਹਿਰਾ॥ [6]ਨਿਸਾ ਬਿਤੀ ਪੁਨ [7]ਪ੍ਰਾਤ ਭੀ ਉਠ ਕਰ ਸਤਿਗੁਰ ਨ੍ਹਾਇ॥
[8]ਨਿਜ ਸ੍ਵਰੂਪ ਮੇਂ ਮਗਨ ਹ੍ਵੈ ਜੋ ਸਿੱਖਨ ਸੁਖਦਾਇ ॥ ੧ ॥

ਚੌਪਈ ॥ ਗੌਰਾ ਲੀਨੋ ਨਿਕਟ ਹਕਾਹੇ ॥ ਆਇ ਚਰਨ ਪਰ
ਬੰਦਨ ਧਾਰੇ ॥ ਕਹਯੋ ਜਾਉ ਅਬ ਦੇਰ ਨ ਲਾਵੈ॥ ਕਿਤਕ [9]ਸਊਰ
ਸੰਗ ਲੈ ਜਾਵੈ ॥ ੨ ॥ [10]ਭਟ ਸ਼ਹੀਦ ਜੋ ਭਏ ਤੁਮਾਰੇ ॥ ਤਿਨ ਕੌ
ਕਰੋ ਭਲੇ ਸਸਕਾਰੇ ॥ ਭਏ ਮੁਕਤ ਪ੍ਰਭ ਤੇ ਬਖਸ਼ਾਇ ॥ ਹਮ ਪੁਰ
ਕੀਰਤ ਜਾਹਿ ਅਬਾਇ ॥ ੩ ॥ ਤੁਮ ਅਸ ਕ੍ਰਿਤ ਕਰ ਤਹਿ ਚਲ
ਆਯੋ ॥ ਸੁਨ ਪਗ ਬੰਦੇ ਗੌਰ ਸਿਧਾਯੋ ॥ ਸਤਿਗੁਰ ਚਢ ਕੀਰਤ ਪੁਰ

---

੧ ਫਾਂਸੀ । ੨ ਮੌਕਾ । ੩ ਸ੍ਰਿਸ਼ਟ ਜਸ । ੪ ਗਲ ਵਿਚ ਫਾਂਸੀ ।
੫ ਪਦਵੀ । ੬ ਰਾਤ । ੭ ਅੰਮ੍ਰਿਤ ਵੇਲਾ । ੮ ਆਪਣੇ ਅੰਦਰ ਵਾਹਿਗੁਰੂ
ਵਿਚ ਮਸਤ ਹੋਏ । ੯ ਸੂਰਮੇ । ੧੦ ਸੂਰਮੇ ।

ਆਏ ॥ ਪੁਰ ਜਨ ਮਿਲ ਸਭ ਬੰਦੇ ਪਾਏ ॥ ੪ ॥ ਬੂਝੀ [1]ਕੁਸਲ ਗੁਰੂ ਸਭਹਨ ਕੀ ॥ ਕਰੀ ਬਤਾਵਨ ਤਿਨ ਮਨ ਕੀ ॥ ਸੁੰਦਰ ਧਰਮਸਾਲ ਮਹਿ ਆਇ ॥ ਪੁਰ ਜਨ ਪਰਵਾਰੇ ਸਮਦਾਇ ॥ ੫ ॥ ਸੋਢੀ ਸੂਰਜ ਮੱਲ ਤੇ ਆਦ ॥ ਮਿਲੇ ਆਇ ਧਰ ਧਰ [2]ਅਹਿਲਾਦ ॥ ਜਥਾ ਜੋਗ ਸ੍ਰੀ ਗੁਰ ਸਤਕਾਰੇ ॥ ਬਟਯੋ [3]ਤਿਹਾਵਲ ਬਹੁ ਤਿਸ ਬਾਰੇ ॥ ੬ ॥ ਕਿਤਕ ਦੇਰ ਮਹਿ ਗੌਰਾ ਆਯੋ ॥ ਪਗ ਪਰ ਬੰਦਨ ਕਰ ਸੁਖ ਪਾਯੋ ॥ ਦਾਹ ਕਰੇ ਤਟ ਬ੍ਰਿਥਾ ਸੁਨਾਈ ॥ ਹਰਖਤ ਭੇ ਸੁਨ ਕਰ ਸੁਖਦਾਈ ॥ ੭ ॥ ਦੇਗ ਤਿਆਰ ਭਈ ਤਿਸ ਕਾਲਾ ॥ ਸੰਗਤ ਯੁਤ ਤਬ ਛਕ ਕ੍ਰਿਪਾਲਾ ॥ ਕਛੁਕ ਕਾਲ ਸੁਖ ਆਸਨ ਲਏ ॥ ਊਠੇ ਦੀਵਾਨ ਲਗਵਾਤ ਭਏ ॥ ੮ ॥ ਤਬ ਗੌਰਾ ਬੁਲਵਾਯੋ ਪਾਸ ॥ ਆਯੋ ਨਿਕਟ ਸੰਗ [4]ਗਨ ਦਾਸ ॥ ਕੈ ਸਾਦਰ ਸਤਿਗੁਰ ਬੈਠਾਯੋ ॥ ਸੁਜਸ ਸੂਰਤਾ ਸ੍ਰੀ ਮੁਖ ਗਾਯੋ ॥ ੯ ॥ ਕਹਯੋ ਕਿ ਅਬੈ ਬਠਿੰਡੇ ਜਾਵੋ ॥ ਦੇਸ ਤਾਹਿ ਮਹਿ ਰਾਜ ਕਮਾਵੋ ॥ ਹਾਥ ਜੋਰ, ਗੌਰਾ ਤਬ ਕਹੇ ॥ ਰਾਵਰ ਕੀ ਰਜਾਇ ਰਸ ਰਹੇ ॥ ੧੦ ॥ ਸਿਰੇ ਪਾਉ ਤਬ ਗੁਰੂ ਮੰਗਾਯੋ ॥ ਨਿਜ ਕਰ ਤੇ ਤਿਸ ਤਨ ਪਹਿਰਾਯੋ ॥ ਸਤਿਗੁਰ ਪਗ ਬੰਦਨ ਤਬ ਕੀਨ ॥ ਬਿਦਾ ਭਯੋ ਗੌਰਾ ਪਰਬੀਨ ॥ ੧੧ ॥ ਜੰਗਲ ਦੇਸ ਵਿਖੇ ਚਲ ਗਯੋ ॥ ਅਪਨੋ ਜੋਰ ਜਨਾਵਤ ਭਯੋ ॥ ਅਧਕ ਗ੍ਰਾਸ ਤਿਹ ਕੇ ਅਪਨਾਇ ॥ ਰਹਯੋ ਬਠਿੰਡੇ ਰਾਜ ਕਮਾਇ ॥ ੧੨ ॥ ਅੰਤ ਸਮਾਂ ਜਬ ਨਿਜ ਮਨ ਜਾਨਾ ॥ ਫਾਸੀ ਲੇ ਨਿਜ ਹਤੇ ਪਰਾਨਾ ॥ ਗੁਰੂ ਬਾਕ ਗੁਰ ਸਿੱਖ ਸੁਫਲਾਨਾ ॥ ਗੁਰ ਪੁਰ ਮਹਿ ਤਬ ਜਾਇ ਸਮਾਨਾ ॥ ੧੩ ॥ ਸ੍ਰੀ ਸਤਿਗੁਰ ਕੀਰਤ ਪੁਰ ਮਾਹਿ ॥ ਬਸ ਹੈਂ ਗਨ ਦਾਸਨ ਸੁਖਦਾਹਿ ॥ ਸੰਮਤ ਇਕ [5]ਸ਼ਤ ਪੁਨਹ ਸਤਾਸੀ ॥

---

੧ ਸੁਖ । ੨ ਖੁਸ਼ੀ ਨੂੰ । ੩ ਕੜਾਹ ਪ੍ਰਸ਼ਾਦ ਵਰਤਾਇਆ । ੪ ਸਮੂੰਹ । ੫ ਨਾਨਕ ਸ਼ਾਹੀ ੧੮੭ ।

ਵਦੀ ਨਵਮ ਥਿੱਥ [1]ਸ੍ਰਾਵਨ ਹਾਸੀ ॥ ੧੪ ॥ ਨਛਤ੍ਰ ਪੁਰਬਸਾ ਬੁੱਧ ਸੁ ਵਾਰ ॥ ਡੇਢ ਜਾਮ ਨਿਸ [2]ਸੇਸ ਬਿਚਾਰ ॥ ਸ੍ਰੀ ਹਰਿਰਾਇ ਪੁਤ੍ਰ ਜਨਮਯੋ ॥ ਉਤਸ਼ਵ ਅਤ ਗੁਰ ਘਰ ਮਹਿੰ ਥਯੋ ॥ ੧੫ ॥ ਬਾਜ ਉਠੇ ਦਰ ਪਰ ਸ਼ਦਿਆਨੇ ॥ ਬੰਦਨ ਵਾਰ ਪੌਰ ਲਰਕਾਨੇ ॥ ਹੁਵੈ ਬਧਾਈ ਗੁਰ ਘਰ ਮਾਹੀ ॥ ਸਿਖ ਸੰਗਤ ਮਨ ਆਨੰਦ ਪਾਹੀ ॥੧੬॥ ਬਟੈ ਪੰਚਾਮ੍ਰਤ ਲੇ ਹਰਖਾਵੈਂ ॥ ਗਨ ਮੰਗਤ ਮੁਖ਼ ਮਾਂਗਯੋ ਪਾਵੈਂ ॥ [3]ਭਾਟ [4]ਕਲਾਵਤ ਸਤੁਤ ਉਚਾਰੇ ॥ ਬਖਸ਼ਸ਼ ਦੇ ਹੈਂ ਗੁਰੂ [5]ਉਦਾਰੇ ॥ ੧੭ ॥ ਅਸ ਬਿਧ ਦਿਵਸ ਤ੍ਰੋਦਸੋ ਆਯੋ ॥ ਨਿਤ ਮੰਗਲ ਹੁਇ ਨਯੋ ਸਵਾਯੋ ॥ ਅਧਕ ਦਿਵਾਨ ਲਗਯੋ ਤਬ ਆਇ ॥ ਆਸਾ ਵਾਰ ਭੋਗ ਜਬ ਪਾਇ ॥ ੧੮ ॥ ਸ੍ਰੀ ਮਾਤਾ ਜਿਸ ਸੁਭ [6]ਪਟ ਮਾਹਿ ॥ ਕਰ ਲਪੇਟ ਦਾਸੀ ਕਰ ਦਾਹਿ ॥ ਆਇ ਗੁਰੂ ਪਗ ਨਮੋਂ ਕਰਾਈ ॥ ਸ੍ਰੀ ਸੂਰਜ ਮੱਲ ਚਰਨਨ ਪਾਈ ॥ ੧੯ ॥ ਮਨ ਹਰਖਤ ਸੂਰਜ ਮਲ ਭਏ ॥ ਪੋਥੀ ਖੋਲ੍ਹ ਸ਼ਬਦ ਪਠ ਲਏ ॥ ਪ੍ਰਥਮ ਹਕਾਰ [7]ਬਰਨ ਨਿਕਸਯੋ ॥ ਸ੍ਰੀ ਹਰਿ ਕ੍ਰਿਸ਼ਨ ਨਾਮ ਤਬ ਕਹਯੋ ॥ ੨੦ ॥ ਸੁਨ ਕਰ ਸਭ ਮਨ ਹਰਖ ਬਢਾਇ ॥ ਸੁੰਦਰ ਚੋਰਾ ਤਬ ਗਲ ਪਾਇ ॥ ਅਤ ਰੁਮਾਲ [8]ਸੁਠ ਸੀਸ ਬੰਧਾਯੋ ॥ ਕੰਚਨ [9]ਜਟਤ ਕੜੇ ਕਰ ਪਾਯੋ ॥ ੨੧ ॥ ਪਠ ਅਨੰਦ ਪੰਚਾਮ੍ਰਤ ਬਾਟਾ ॥ ਜੈ ਜੈ ਗੁਰਮੁਖ ਸਭ ਨੇ [10]ਰਾਟਾ ॥ ਬਧੈਂ ਨਿਤਾਪ੍ਰਤ ਗੁਰ ਸੁਤ ਅੰਗਾ ॥ ਦਾਸ ਲਡਾਵੈਂ ਚਾਇ [11]ਉਛੰਗਾ ॥ ੨੨ ॥ ਦੂਜ ਕਲਾ ਜਨ ਚੰਦ ਸੁਹਾਵੈਂ ॥ ਨਿਤ ਪ੍ਰਤ [12]ਬ੍ਰਿਧ ਪ੍ਰਕਾਸ ਅਸ ਪਾਵੈਂ ॥ ਸੁਭ ਮਾਤਾ [13]ਭੂਖਨ ਬਨਵਾਇ ॥ ਅਨਕ ਰੰਗ [14]ਪਟ ਅੰਬਰ ਪਾਇ ॥ ੨੩ ॥ ਪਿਖ ਕਰ ਮੁਖ ਸ਼ੋਭਾ

---

੧ ਸਾਵਨ ਹੈ ਸੀ। ੨ ਬਾਕੀ। ੩ ਭਟਾਂ ਨੇ। ੪ ਕਵੀਆਂ ਦੀਆਂ ਕਿਸਮਾਂ। ੫ ਸੁਖੀ ਉਦਾਰ ਚਿਤ। ੬ ਬਸਤ੍ਰ। ੭ ਪਹਿਲਾ ਅੱਖਰ। ੮ ਸੁੰਦਰ। ੯ ਸੋਨੇ ਦੇ ਵਿਚ ਹੀਰੇ ਮੋਤੀ ਜੜੇ ਹੋਏ। ੧੦ ਉਚਾਰਿਆ। ੧੧ ਕੁਛੜ ਵਿਚ। ੧੨ ਹਰ ਰੋਜ਼ ਵਧਦਾ ਹੈ। ੧੩ ਗਾਹਣੇ। ੧੪ ਰੇਸ਼ਮ ਦੇ ਨਾਲ ਕਢੇ ਹੋਏ ਕਪੜੇ ਪਾਏ।

ਬਲ ਜਾਵੈ ॥ ਕਬ ਕਬ ਦਾਸ ਦਿਵਾਨ ਲਿਆਵੈ ॥ ਬਠਲਾਵੈਂ ਸਤਿਗੁਰ ਨਿਜ ਪਾਮ ॥ ਜਾਨੈਂ ਰੂਪ ਹੁਵੈ ਮਮ ਖਾਸ ॥ ੨੪ ॥

ਦੋਹਿਰਾ ॥ ਪੁਰ ਬਰਾਮ ਮਹਿੰ ਇਕ ਬਸੈ [1]ਬਹਿਜ ਨੰਦਾ ਨਾਮ ॥
ਬਾਰਕ ਜਨਮਯੋਂ [2]ਸੌਂ [3]ਨਾਰਦ ਬਪੁ ਤਿਹ ਧਾਮ ॥ ੨੫ ॥

ਚੌਪਈ ॥ ਦੇਖ ਮਾਤ ਪਿਤ ਚਿੰਤ ਉਪਾਈ ॥ ਲੀਨ ਜੋਤਸੀ ਨਿਕਟ ਬੁਲਾਈ ॥ ਕਹਯੋ ਬਾਲ ਅਬ ਭਯੋ ਹਮਾਰੇ ॥ ਦੰਤ ਸਹਿਤ ਕਸ ਕਰੋ ਬਿਚਾਰੇ ॥ ੨੬ ॥ ਸੁਨ ਕਰ [4]ਗਨਕ ਕਹਯੋ ਇਹੁ ਬਾਲਾ॥ ਜੇ ਗ੍ਰਿਹ ਰਾਖਹੁ ਦੈ ਹੈ [5]ਗਾਲਾ ॥ ਤਾਂਤੇ ਇਸ ਕੌ ਅਬੈ ਉਠਾਵੋ ॥ ਕਿਤ [6]ਕਾਨਨ ਮਹਿੰ ਛੋਰ ਸੁ ਆਵੋ ॥ ੨੭ ॥ ਦਯਾ ਹੀਨ ਤੇ ਸੁਨ ਅਸ ਬਾਨੀ ॥ [7]ਦੰਪਤ ਨੇ ਕਰ ਭਲੇ ਸੁ ਮਾਨੀ ॥ ਲੇ ਸਿਸ [9]ਲੀਰਨ ਮਹਿੰ ਲਪਟਾਇ ॥ ਲੇ ਕਾਨਨ ਦਿਸ ਗੇ ਇਕ ਥਾਇ ॥ ੨੮ ॥ ਪਿਖਯੋ ਢੇਰ ਇਕ ਰੂੜੀ ਕੇਰਾ ॥ ਬਾਰਕ ਘੇਰ ਆਇ ਤਿਸ ਬੇਰਾ ॥ ਇਤ ਅੰਤਰਜਾਮੀ ਹਰਿਰਾਇ ॥ ਜਾਨਯੋ ਸਿਸ ਕਾਨਨ ਦੁਖ ਪਾਇ ॥ ੨੯ ॥ ਸੈਰ ਬਹਾਨੇ ਚਰੇ ਤੁਰੰਗ ॥ ਚਢੀ [10]ਬਾਹਿਨੀ ਸੰਗ ਉਮੰਗ॥ ਜਿਸ ਥਲ ਬਾਰਕ ਥੋ ਤਿਨ ਗੇਰਾ ॥ ਗਏ ਗੁਰੂ ਤਿਸ ਥਲ ਬਿਨ ਬੇਰਾ ॥ ੩੦ ॥ ਆਗੇ [11]ਸਿਸ ਰੋਵੈ ਦੁਖਿਆਰਾ ॥ ਮਾਨਹੁ ਗੁਰ ਪੈ ਕਰੈ ਪੁਕਾਰਾ ॥ ਕਹਯੋ ਗੁਰੂ ਸਿਖ ਕੋ ਤਿਸ ਕਾਲ ॥ ਪਿਖਹੁ ਜਾਇ ਕੋ ਰੋਦਤ ਬਾਲ ॥ ੩੧ ॥ ਸਿਖ ਸੁਨ ਜਾਇ ਬਿਲੋਕਨ ਕਰਾ ॥ ਬਾਲਕ ਪਰਯੋ ਰੁਦਤ [12]ਮਲ ਭਰਾ ॥ ਆਇ ਸਿੱਖ ਕਹਿ ਬਿਨੋ ਸੁਨਾਈ ॥ ਬਾਲ [13]ਕੋਥਰਾ ਪਰਾ ਗੁਸਾਈ ॥ ੩੨ ॥ ਸੁਨ ਗੁਰ ਕਹਯੋ ਉਠਾਇ ਲਿਆਵੋ ॥ ਹ੍ਵੈ ਹੈ ਸੁਥਰਾ ਨਹਿੰ ਡਰ ਪਾਵੋ ॥ ਜਾਇ

---

੧ ਖਤ੍ਰੀ। ੨ ਦੰਦ। ੩ ਨਾਰਦ ਸਰੂਪ। ੪ ਜੋਤਸ਼ੀ। ੫ ਗਾਲੀਆਂ। ੬ ਜੰਗਲ ਵਿਚ। ੭ ਪਤੀ ਪਤਨੀ। ੮ ਬਚੇ ਨੂੰ। ੯ ਪੁਰਾਣੇ ਕਪੜੇ ਵਿਚ। ੧੦ ਘੋੜੀ। ੧੧ ਬਚਾ। ੧੨ ਦੁਖੀ ਹੋਕੇ। ੧੩ ਗੰਦਗੀ ਨਾਲ ਲਿਬੜਿਆ ਹੋਇਆ ਹੈ। ੧੪ ਕੂੜੇ ਉਤੇ।

ਤਖਤ ਬਠਾਵਨ ਕੋ ਚਿਤ ਚਹਾ ॥ ੧੩ ॥ ਪੂਰਬ ਅਰ ਦੱਖਨ ਸਿਖ ਜੇਈ ॥ ਪਸਚਮ ਉਤਰ ਬਾਸੀ ਕੇਈ ॥ ਸਭ ਥਲ ਹੁਤੇ ਮਸੰਦ ਮਹਾਨੇ ॥ ਲਾਖਹੁ ਧਨ ਲੇਤੇ ਤਿਸ ਥਾਨੇ ॥ ੧੪ ॥ ਲਿਖੇ ਹੁਕਮ ਨਾਮੇ ਗੁਰ ਪੂਰੇ ॥ ਦੇਖਤ ਆਵਹੁ ਈਹਾਂ ਜਰੂਰੇ ॥ ਜੇਤਕ ਸੰਗਤ ਆਵਹਿ ਸੰਗ ॥ ਆਨਹੁ ਸਰਬ [1]ਹਕਾਰ [2]ਉਮੰਗ ॥ ੧੫ ॥ ਲੇ ਕਰ ਹਲਕਾਰੇ [3]ਗਨ ਦੌਰੇ ॥ ਪਹੁਚੇ ਜਾਇ ਸੁ ਜਿਤ ਕਿਤ [4]ਠੌਰੇ ॥ ਸਹਿਤ ਮਸੰਦਨ ਸੰਗਤ ਸਾਰੀ ॥ ਪਹੁਚੀ ਕੀਰਤ ਪੁਰੀ ਮਝਾਰੀ ॥ ੧੬ ॥ ਦਰਸਹਿੰ ਸ੍ਰੀ ਸਤਿਗੁਰ ਹਰਿ ਰਾਇ ॥ ਭੇਟ ਚਢਾਇ ਕਾਮਨਾ ਪਾਇ ॥ ਪੁਰ ਬਾਹਿਰ ਸਭ ਸੰਗਤ ਡੇਰੇ ॥ ਜਿਤ ਕਿਤ ਤੰਬੂ ਲਗੇ ਘਨੇਰੇ ॥ ੧੭ ॥ ਲਗਹਿ ਦਿਵਾਂਨ ਕਾਲ ਜੁਗ ਭਾਰੀ ॥ ਉਪਦੇਸਹਿੰ ਸਤਿਗੁਰ ਸੁਖਕਾਰੀ ॥ ਹੋਵੈ ਕੀਰਤਨ ਅਨਦ ਮਹਾਨਾ ॥ ਦੇਗ ਅਤੋਟ ਅਚੈਂ ਮਨ ਭਾਨਾ ॥ ੧੮ ॥ ਅਸ ਬਿਧ ਮਲ ਭਜੌ ਅਧਕਾਇ ॥ ਚਤੁ ਬੰਸ ਗੁਰ ਕੇ ਸਭ ਆਏ ॥ ਮਿਲੇ ਗੁਰਨ ਸੋਂ [5]ਮੋਦ ਬਢਾਏ ॥ ਸ੍ਵਨ ਪੌਤ੍ਰ ਬ੍ਰਿਧ ਨਿਜਰਾਏ ॥ ੧੯ ॥ ਕਰੈ ਬਜੀਰੀ ਸੇਵਾ ਜੋਏ ॥ ਭੰਡਾ ਤਾਤ ਸੰਗ ਜਿਹ ਸੋਏ ॥ ਅੰਤਰਯਾਮੀ ਗੁਰ ਹਰਿ ਰਾਇ ॥ ਦੇਹ ਅੰਤ ਚਹਿੰ ਗੁਰਤਾ ਦਾਇ ॥ ੨੦ ॥ ਲਘ ਸੁਤ ਸ੍ਰੀ ਹਰਿ ਕ੍ਰਿਸ਼ਨ ਬਿਚਾਰਾ ॥ ਸਰਬ [6]ਸਹਾਰਹਿੰ ਗੁਰਤਾ ਭਾਰਾ ॥ [7]ਛਮੀ [8]ਸਧੀਰ ਅਭੀਰ [9]ਗਹੀਰਾ ॥ ਸਤਿ ਸੰਤੋਖੀ ਸਾਂਤ ਸਰੀਰਾ ॥ ੨੧ ॥ ਅਜਰ ਜਰੈ ਚਾਹ ਨਹਿੰ ਦਿਖਰਾਵੈ ॥ ਸਦਾ ਅਡੋਲ ਅਤੋਲ ਅਲਾਵੈ ॥ ਕਮਲ ਸਮਾਨ ਪ੍ਰਫੁਲਤ [10]ਆਨਨ ॥ ਸੁਭ ਗੁਨ ਪੂਰਨ ਜਿਨ [11]ਸਮ ਆਨਨ ॥ ੨੨ ॥ ਸ੍ਰੀ ਸਤਿਗੁਰ ਹਰਿ ਰਾਇ ਕ੍ਰਿਪਾਲਾ ॥ ਅਸ ਸੁਤ ਕੋ ਚਹਿੰ

---

੧ ਬੁਲਾ ਕੇ। ੨ ਉਤਸ਼ਾਹ। ੩ ਬਹੁਤ। ੪ ਜਗ੍ਹਾ। ੫ ਖ਼ੁਸ਼ੀ ਨੂੰ। ੬ ਸ਼ਲਾਘਾ। ੭ ਖਿਮਾ ਕਰਨ ਵਾਲਾ। ੮ ਸਹਿਤ ਧੀਰਜ। ੯ ਡੂੰਘਾ। ੧੦ ਮੁਖ। ੧੧ ਸਦਰਸ।

ਤਖਤ ਬਠਾਲਾ ॥ ਅੰਮ੍ਰਿਤ ਕਾਲਹਿ ਉਠ ਕਰ ਨ੍ਹਾਇ ॥ ਥਿਰੇ ਧਜ਼ਾਨ [1]ਅਰਣੋਦਹਿ ਥਾਇ ॥ ੨੩ ॥ ਕਮਲ [2]ਬਿਲੋਚਨ [3]ਬਿਕਸੇ ਆਇ ॥ ਬਾਕ ਸਮੀਪੀ ਸਿਖਨ ਅਲਾਏ ॥ ਬੇਦੀ ਤੇਹਣ ਭਲਜਨ ਬੰਸ ॥ ਸੋਢੀ ਸਕਲ ਹਕਾਰਹੁ ਹੰਸ ॥ ੨੪ ॥ ਕੁਲ ਭਾਈ ਬੁੱਢੇ ਬੁਲਵਾਵਹੁ ॥ ਜੋ ਸੰਗਤ ਸਭਹਨ ਸੁਨਵਾਵਹੁ ॥ ਸਿਖ ਸੰਗਤ ਜੋ ਬਡੇ ਮਸੰਦ ॥ ਆਵਹਿੰ ਸਕਲ ਜਿ [4]ਅਲਪ [5]ਬਿਲੰਦ ॥ ੨੫॥ ਸਭ ਡੇਰਨ ਮਹਿੰ ਖਬਰ ਪੁਚਾਵਹੁ॥ਪੁਨ ਸ੍ਰੀ ਫਲ ਸੁੰਦਰ ਇਕ ਲਜ਼ਾਵਹੁ॥ ਹੁਕਮ ਸੁਨਯੋ ਸਤਿਗੁਰ ਜਿਸ ਬੇਰੇ ॥ ਸ਼ੁਭ ਨਰ ਸਭ ਡੇਰਨ ਮਹਿੰ ਫੇਰੇ ॥ ੨੬ ॥ ਇਤ ਗੁਰ ਸ਼ੁਭ ਦੀਵਾਨ ਲਗਾਏ। ਗਾਵਹਿੰ ਰਾਗੀ ਸ਼ਬਦ ਸੁਹਾਏ॥ [6]ਚਮਰ [7]ਚਾਰ ਢੁਰ ਹੈ ਗੁਰ ਸੀਸ ॥ ਸਤਿਗੁਰ ਪੂਰਨ ਬਿਸਵੇ ਬੀਸ ॥ ੨੭॥ ਖਰੋ [8]ਮੇਵਰਾ ਕਰ ਅਰਦਾਸ ॥ ਸਕਲ ਸਿਖਨ ਕੇ ਕਾਰਜ ਰਾਸ ॥ ਭਾਟ ਨਕੀਬ ਸਤੁਤ ਕੌ ਗਾਵੈਂ ॥ ਛਬ ਦਿਵਾਨ ਕਛੁ ਕਹੀ ਨ ਜਾਵੈ ॥ ੨੮ ॥ ਦੇਸ ਬਿਦੇਸਨ ਕੇਰ ਮਸੰਦ ॥ ਲੇ ਕਰ ਸੰਗਤ ਸੰਗ ਬਿਲੰਦ ॥ ਆਇ ਸਭੈ ਪਗ ਬੰਦਨ ਧਾਰੇ ॥ ਬੈਠਹਿੰ ਸ੍ਰੀ ਸਤਿਗੁਰ ਪਰਵਾਰੇ ॥ ੨੯ ॥ ਗੁਰੂ ਬੰਸ ਸਭ ਥਿਤ ਭੇ ਆਇ ॥ ਅਤ ਦਿਵਾਨ ਜਹਿੰ ਸ਼ੋਭਾ ਪਾਏ॥ [9]ਸੁਭਟ ਚਮੂ ਕੇ [10]ਆਯੁਧ ਧਰ ਧਰ ॥ ਬੈਠੇ ਇਕ ਦਿਸ ਬੰਦਨ ਕਰ ਕਰ ॥੩੦॥ ਮੇਲ ਬਿਲੰਦ ਭਯੋ ਜਬ ਆਇ ॥ ਤਾਹਿ ਸਮਹਿ ਸ੍ਰੀ ਗੁਰ ਹਰਿ ਰਾਇ ॥ ਕ੍ਰਿਪਾ ਦ੍ਰਿਸ਼ਟ ਲਘ ਸੁਤ ਪਰ ਡਾਰੀ ॥ਬਠਲਾਏ ਨਿਜ ਬਲ ਬਿਨ ਬਾਰੀ ॥ ੩੧ ॥ ਪੰਜ ਪੈਸੇ ਨਲੇਰ ਕਰ ਧਾਰਾ ॥ ਚਾਰ ਪ੍ਰਕਰਮਾ ਕੀਨ ਉਦਾਰਾ ॥ ਬੰਦਨ ਕਰ ਝੋਰੀ ਮਹਿੰ ਪਾਇ ॥ ਸਰਵਨ ਤੇ ਦਿਯ ਤਿਲਕ ਕਰਾਇ ॥ ੩੨ ॥ ਸਭ ਬਿਧ ਸ਼ਕਤ ਦੇਨ ਤਬ ਕੀਨ ॥ਜਸ

੧ ਦਿਨ ਚੜੇ। ੨ ਅਖਾਂ। ੩ ਖੋਲ੍ਹੀਆਂ। ੪ ਛੋਟੇ। ੫ ਵਡੇ। ੬ ਚੋਰ। ੭ ਸੁੰਦਰ। ੮ ਅਰਦਾਸੀਆ। ੯ ਸੂਰਮੇ। ੧੦ ਸ਼ਸ਼ਤ੍ਰ।

ਗੁਰ ਨਾਨਕ ਅੰਗਦ ਦੀਨ ॥ ਚਮਰ ਦਾਰ ਕੋ ਕਹਿ ਸਮਝਾਯੋ ॥ ਸ੍ਰੀ ਹਰਿ ਕ੍ਰਿਸ਼ਨ ਸੀਸ ਫਿਰਵਾਯੋ ॥ ੩੩ ॥ ਪੁਨ ਸਭਹਿਨ ਕੋ ਆਇਸ ਦਈ ॥ ਜਗ ਗੁਰਤਾ ਅਬ ਇਨਹੂੰ ਲਈ ॥ ਹਮ ਸਮ ਇਨਹਿੰ ਪੂਜਨਾ ਕੀਜਹਿ ॥ ਮਨ ਬਾਂਛਤ ਸਭ ਇਨ ਤੇ ਲੀਜਹਿ ॥ ੩੪ ॥ ਮਾਲਕ ਲੋਕ ਪ੍ਰਲੋਕਹਿ ਕੇਰੋ ॥ ਭੰਜਨ ਘੜਨ ਇਨਹੁੰ ਕਰ ਹੇਰੋ ॥ ਜੋ ਹਮ ਇਨ ਮਹਿ ਭੇਦਹਿ ਜਾਨੇ ॥ ਸਿੱਖੀ ਨਹਿੰ ਪ੍ਰਾਪਤ ਤਿਹ ਪਾਨੇ ॥ ੩੫ ॥ ਬਾਕ ਗੁਰੂ ਸੁਨ ਕਰ ਸਮਦਾਈ ॥ ਮਾਨ ਭਲੇ ਸਭ ਗ੍ਰੀਵ ਨਿਵਾਈ ॥ ਸਭ ਤੇ ਆਦ ਉਠੇ ਗੁਰ ਵੰਸ ॥ ਭੇਟ ਚੜ੍ਹਾਈ ਬ੍ਰਿਧ ਸੁਤ ਬੰਸ ॥੩੬ ॥ ਪੁਨ ਨਿਜ ਨਿਜ ਸੰਗਤ ਮਾਸੰਦ ॥ ਭੇਟ ਚੜ੍ਹਾਈ ਧਰ ਆਨੰਦ ॥ ਅਧਕ ਭਯੋ ਤਬ ਮੰਗਲ ਚਾਰਾ ॥ ਬਾਜੇ ਬਜੇ ਬਹੁਤ ਪਰਕਾਰਾ ॥ ੩੭ ॥ ਧੁਜਨੀ ਸ਼ਲਖ ਬੰਦੂਕ ਚਲਾਈ ॥ ਗੁਰ ਘਰ ਭਈ ਵਧਾਈ ਵਧਾਈ ॥ ਪ੍ਰਨਹਿ ਕਰਾਹਿ ਅਧਕ ਬਰਤਾਯੋ ॥ ਹਰਖਤ ਲੇ ਸਭ ਮੁਖ ਮਹਿੰ ਪਾਯੋ ॥ ੩੮ ॥

ਦੋਹਿਰਾ ॥ ਸੰਮਤ ਇਕ ਸ਼ਤ ਬਾਨਵੇਂ ਕ੍ਰਾਤਕ ਵਦੀ ਸੁਜਾਨ ॥
ਅਸ਼ਟਮ ਤਿਥ ਹਰਿ ਕ੍ਰਿਸ਼ਨ ਗੁਰ ਗੁਰਤਾ ਲੀਨ ਮਹਾਨ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਸਪਤਮ ਮਹਿਲੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਕੋ ਗੁਰਤਾ ਦੇਵਨ ਪ੍ਰਸੰਗ ਬਰਨਨੰ ਨਾਮ ਇਕ ਬਿੰਸਤ ਮੰਦਰਹਿ ॥ ੨੧ ॥

ਦੋਹਿਰਾ ॥ ਦਿਵਸ ਅਗਲੇ ਸਤਿਗੁਰੂ ਸ੍ਰੀ ਹਰਿ ਰਾਇ ਸੁਜਾਨ ॥
ਕਰ [1]ਮੱਜਨ [2]ਸੁਠ ਬਸਨ ਧਰ ਚਹਯੋ ਜੋਤ ਮਿਲ ਜਾਨ॥੧॥

ਚੌਪਈ ॥ ਲਗਯੋ ਦਿਵਾਨ ਅਧਕ ਤਿਸ ਬਾਰੀ ॥ ਥਿਤ ਹੈ ਸਤਿਗੁਰ ਦਿਹੈਂ ਦਿਦਾਰੀ ॥ ਸ੍ਰੀ ਸਤਿਗੁਰ ਹਰਿ ਕ੍ਰਿਸ਼ਨ ਸੁਹਾਇ ॥ ਪਿਤਾ ਗੁਰੂ ਢਿਗ ਬੈਠੇ ਆਇ ॥ ੨ ॥ ਜਨ ਮੁਸ਼ਾਲ ਤੇ ਜਗੀ

੧ ਇਸ਼ਨਾਨ। ੨ ਸੁੰਦਰ।

ਖੁਸ਼ਾਲ ॥ ਦਰਸ਼ਨ ਤੇ ਅਘ [1]ਓਘਹਿ ਟਾਲ ॥ ਆਸਾ ਵਾਰ ਭੋਗ
ਜਬ ਪਾਯੋ ॥ ਸ੍ਰੀ ਸਤਿਗੁਰ ਹਰਿ ਰਾਇ ਅਲਾਯੋ ॥ ੩ ॥ ਸਿਖ
ਸੰਗਤ ਸੁਨੀਅਹਿ ਗੁਰ ਪਿਆਰੀ ॥ ਅਬ ਹਮ ਗੁਰ ਪੁਰ ਕਰੈਂ
ਪਧਾਰੀ ॥ ਹਮਰੂ ਰੂਪ ਕ੍ਰਿਸ਼ਨ ਹਰਿ ਭਏ ॥ ਇਨ ਸੇਵਾ ਤੇ ਸਭ
ਸੁਖ ਲਏ ॥ ੪ ॥ ਅਬ ਕਰੀਅਹਿ ਸਭ ਬਿਧ ਕੀ ਤਿਆਰੀ ॥ ਪੁਰੀ
ਪਤਾਲ ਜਹਾਂ ਨਿਰਧਾਰੀ ॥ ਚਿਤਾ ਰਚੋ ਤਿਹ ਭਲੀ ਪ੍ਰਕਾਰ ॥ ਸੁਨ
ਸਭ ਮਨ ਮੁਰਝੇ ਤਿਸ ਬਾਰ ॥ ੫ ॥ ਬੇਬਸ ਹ੍ਵੈ ਸਭ ਕਰੀ ਤਿਆਰੀ ॥
ਚੰਦਨ ਚਿਤਾ ਰਚੀ ਤਿਸ ਬਾਰੀ ॥ ਸੁਨ ਸੁਨ ਸਭ ਸੰਗਤ ਚਲ
ਆਵੈਂ ॥ ਦਰਸ ਕਰੈਂ ਨਰ ਤਨ ਸਫਲਾਵੈਂ ॥ ੬ ॥ ਗੁਰਬਾਣੀ ਧੁਨ
ਹ੍ਵੈ ਅਧਕਾਈ ॥ ਵਾਹਿਗੁਰੂ ਸਭ ਸਿਖ ਮੁਖ ਗਾਈ ॥ ਦਿਪਹਿ ਜੋਤ
ਸਤਿਗੁਰੂ ਸੁਹਾਈ ॥ ਜਿਨ ਮਹਿਮਾ ਨਹਿੰ ਬਰਨੀ ਜਾਈ ॥ ੭ ॥
ਸਤਿਗੁਰ ਬਹੁ ਕਰਾਹੁ ਕਰਵਾਯੇ ॥ ਸਭ ਸੰਗਤ ਮਹਿੰ ਤਬ ਬਰਤਾਯੋ॥
ਉਠੇ ਬਹੁਰ ਮੁਖ ਸ੍ਰੀ ਜਪੁ ਗਾਇ ॥ ਸੰਗਤ ਸੰਗ ਭਈ ਸਮਦਾਇ ॥
੮ ॥ ਪੁਰੀ ਪਤਾਲ ਚਿਤਾ ਜਿਹ ਕਰੀ ॥ ਪਹੁੰਚਤ ਭੇ ਸਤਿਗੁਰ ਤਿਹ
ਘਰੀ ॥ ਸਭ ਕੇ ਦੇਖਤ ਗੁਰ ਗੁਨ ਜਾਨੀ ॥ ਚਢੇ ਚਿਤਾ ਜਿਨ ਚਲਤ
ਮਹਾਨੀ ॥ ੯ ॥ ਆਸਾ ਸ਼ਬਦ ਆਦਿ ਗੁਰ ਗਾਯੋ ॥ ਬ੍ਰਹਮ ਅਗਨ
ਕੋ ਤਬ ਪ੍ਰਗਟਾਯੋ ॥ [2]ਨਭ ਤੇ ਅਤ ਬਿਬਾਨ ਸੁਠ ਆਯੋ॥ ਦੇਵਨ
ਜੈ ਜੈ ਕਾਰ ਅਲਾਯੋ ॥ ੧੦ ॥ ਕਰ ਬਿਨਤੀ ਤਿਹ ਮਹਿੰ ਬੈਠਾਯੋ ॥
[3]ਹਰਿ ਹਰੁ ਹਰ [4]ਸੱਕ੍ਰ ਉਚਵਾਯੇ ॥ ਬਹੁ ਬਿਧ ਕੇ ਬਾਜੇ ਤਬ ਬਾਜੇ ॥
ਚਲੈ ਉਰਧ ਬਹੁ ਮੰਗਲ ਸਾਜੇ ॥੧੧ ॥ ਜਹਿ ਲਗ ਸ਼ਕਤ ਦੇਵਤਨ
ਆਈ ॥ ਤਿਹ ਲਗ ਗੇ ਪੁਨ ਬੰਦਨ ਗਾਈ ॥ ਅਨਕ ਲੋਕ ਉਲਘੇ
ਗੁਰ ਰਾਈ ॥ ਗੁਰ ਪੁਰ ਮਹਿੰ ਗੁਰ ਜੋਤ ਮਿਲਾਈ ॥ ੧੨ ॥ ਇਤ
ਸਭ ਸੰਗਤ ਕੌਤਕ ਹੇਰ ॥ ਕਹੈਂ ਧੰਨ ਗੁਰ ਜਰਤ ਬਡੇਰ ॥ ਚਹੈਂ

੧ ਸਮੂੰਹ ਪਾਪ । ੨ ਅਕਾਸ਼ । ੩ ਵਿਸ਼ਨੂੰ ਬ੍ਰਹਮਾ ਸ਼ਿਵ ਜੀ । ੪ ਇੰਦਰ ।

ਕਰੈਂ ਸਭ ਬਿਧ ਸਮਰੱਥ॥ ਭੰਜਨ ਘਟਨ ਜਿਨਹੁ ਕੇ ਹੱਥ॥ ੧੩॥ ਜਿਮ ਘਨ ਅਪਨੋ ਤਨ ਬਿਦਤਾਵੈ ॥ ਜਲ ਬਰਸਾਇ ਸਿਯਰ ਬਰਤਾਵੈ॥ ਸਭ ਜਗ ਬਰ ਉਪਕਾਰ ਕਰੰਤਾ ॥ [1]ਪੋਖਤ ਹੈ ਬਹੁ ਤਪਤ ਮਿਟੰਤਾ॥ ੧੪॥ ਸਤਿਗੁਰ ਜਗ ਬਯਾਕੁਲ ਦੇਖ॥ ਬਿਸ਼ਹਿ ਤਪਤ ਤੇ ਤਪਹਿ ਵਿਸੇਖ॥ ਪਚਹਿ ਪਾਪ ਮਹਿੰ ਪੁਨ ਪੁਨ ਲਾਗੇ॥ ਪਰਹਿੰ ਨਰਕ ਮਹਿੰ ਮਹਿਦ ਕੁਭਾਗੇ ॥ ੧੫ ॥ ਤਿਨ ਪਰ ਦਯਾ ਕਰਨ ਕੇ ਕਾਰਨ॥ ਸਤਿਗੁਰ ਕਰਹਿੰ ਸਰੀਰਨ ਧਾਰਨ ॥ ਲਾਖਹੁੰ ਸਿੱਖਨ ਕੌ ਮੁਖ ਦੀਨਸ॥ ਹਲਤ ਪਲਤ ਹ੍ਵੈ ਊਜਲ ਕੀਨਸ॥ ੧੬॥ ਰਰਖ ਨ ਸ਼ੋਕ ਰਾਗ ਨਹਿੰ ਦ੍ਵੈਸੇ॥ ਸਦਾ ਅਲੇਪ ਕਮਲ ਜਲ ਜੈਸੇ॥ ਹੰਤਾ ਮਮਤਾ ਲੇਸ ਨ ਮੋਹੂ॥ ਮਾਨ ਨ ਲੋਭ ਨ ਕਾਮ ਨ ਕ੍ਰੋਹੂ॥ ੧੭॥ ਰਿਦਾ ਏਕ ਰਸ ਪਰਮ ਪੁਨੀਤ ॥ ਸਤਿ ਚੇਤਨ ਆਨੰਦ ਸੁ ਚੀਤ॥ ਸ੍ਰੀ ਸਤਿਗੁਰ ਪੂਰਨ ਹਰਿ ਰਾਇ॥ ਨਿਜ ਇੱਛਾ ਤੇ ਜੋਤ ਸਮਾਇ॥ ੧੯॥ ਇਤ ਆਦਕ ਸਤਿਗੁਰ ਗੁਨ ਗਾਵੈਂ॥ ਸ਼ਬਦ ਧੁਨੀ ਵਈਰਾਗ ਅਲਾਵੈਂ ॥ ਗੁਰ [2]ਬ੍ਰਿਧ ਬੰਸ ਸਿੱਖ ਸਮਦਾਇ ॥ ਸਿਮਰ ਸਿਮਰ ਗੁਰ ਗੁਨ ਪੁਨ ਨ੍ਹਾਇ॥ ੧੯॥ ਧਰਮਸਾਲ ਪੁਨ ਆਵਤ ਭਏ॥ ਰਾਗੀ ਸ਼ਬਦ ਸੁ ਗਾਵਤ ਭਏ॥ ਭਯੋ ਤਿਆਰ ਤਿਹਾਵਲ ਭਾਰੀ ॥ ਸੁਹਿਲਾ ਪਠ ਬਰਤਯੋ ਤਿਸ ਬਾਰੀ॥ ੨੦॥ ਸਕਲ ਨਿਸਾ ਜਾਗ੍ਰਤ ਸਭ ਕੀਨ ॥ ਸਤਿਗੁਰ ਚਰਨਨ ਮਹਿੰ ਸਭ ਲੀਨ॥ ਅੰਮ੍ਰਿਤ ਕਾਲ [3]ਮੱਜੇ ਸਭ ਆਇ॥ ਆਸਾ ਵਾਰ ਦੀਵਾਨ ਲਗਾਇ॥ ੨੧॥ ਸਕਲ ਦਿਵਸ ਗੁਰਬਾਨੀ ਪਾਠ॥ ਹੁਵੈ ਕਥਾ ਸਦ ਉੱਤਮ ਠਾਰ ॥ ਚੌਥੇ ਦਿਵਸ ਚਿਤਾ ਅਸਥਾਨ॥ ਸਭ ਗੇ ਦਰਸੇ ਬੰਦਨ ਠਾਨ॥ ੨੨ ॥ ਗੁਰ ਤੌ ਦੇਹ ਸਾਥ ਥੇ ਗਏ॥ [4]ਸ਼ਤਦ੍ਰਵ ਮਹਿ ਬਿਭੂਤਿ ਪਰਵਏ॥ ਰਚ ਦੇਹੁਰਾ

੧ ਭਰਦੇ ਹਨ। ੨ ਬਾਬਾ ਬੁਢਾ ਜੀ ਦੀ ਬੰਸ। ੩ ਇਸ਼ਨਾਨ। ੪ ਸਤਲੁਜ।

ਤਬ ਭਲੀ ਪ੍ਰਕਾਰਾ ॥ ॥ ਆਵਤ ਭੇ ਧਰਮਸਾਲ ਮਝਾਰਾ ॥ ੨੩ ॥
ਆਨੰਦ ਪਾਠ ਪ੍ਰਸਾਦ ਬ੍ਰਤਾਯੋ ॥ ਲੇ ਸਭ ਗੁਰੂ ਸਿਮਰ ਮੁਖ ਪਾਯੋ ॥
ਜਿਤ ਕਿਤ ਸੁਨ ਸੁਨ ਸਿਖ ਸਭ ਆਵੈਂ ॥ ਸ੍ਰੀ ਗੁਰੂ ਹਰੀ ਕ੍ਰਿਸ਼ਨ
ਦਰਸਾਵੈਂ ॥ ੨੪ ॥ ਸਿਮਰ ਸਿਮਰ ਸਤਿਗੁਰ ਹਰਿ ਰਾਇ ॥
ਪਰਚੌਣੀ ਕਰ ਹੈਂ ਇਸ ਭਾਇ ॥ ਅਸ ਬਿਧ ਦੁਸਹਿਰਾ ਆਯੋ ॥
ਲਗਯੋ ਦੀਵਾਨ ਕੀਰਤਨ ਗਾਯੋ ॥ ੨੫ ॥ ਜਿਤ ਕਿਤ ਕੇ ਸਿਖ ਜੋ
ਸਮਦਾਇ ॥ ਗੁਰੂ ਬੰਸ ਥਿਤ ਭੇ ਤਬ ਆਇ ॥ ਧਯਾਨ ਦਾਸ ਸੱਦ
ਕਥਾ ਸੁਨਾਈ ॥ ਗੁਰ ਅੰਗਦ ਪੌਤ੍ਰ ਸੁਖਦਾਈ ॥ ੨੬॥ ਸਭ ਗੁਰ
ਬੰਸਨ ਦੇ ਦਸਤਾਰ ॥ ਸ੍ਰੀ ਹਰਿ ਕ੍ਰਿਸ਼ਨ ਲੀਨ ਸਿਰ ਧਾਰ ॥ ਗੁਰ
ਘਰ ਕੀ ਮਰਯਾਦ ਭਲੇਰੀ ॥ ਸ੍ਰਵਨ ਕਰੀ ਸਭ ਬਿਧ ਤਿਸ ਬੇਰੀ ॥
੨੭ ॥ ਦਿਵਸ ਪੰਚ ਦਸਮੋਂ ਜਬ ਆਯੋ ॥ ਸਤਿਗੁਰ ਬਡੋ ਯੱਗ
ਕਰਵਾਯੋ ॥ ਸਿੱਖ ਸੰਤ ਚਹੁ ਦਿਸ ਕੇ ਆਇ ॥ ਬਹੁ ਬਿਧ ਦਾਨ ਕੀਨ
ਸੁਖਦਾਇ ॥ ੨੮ ॥ [1]ਘੋਰੇ ਜੋਰੇ [2]ਧੇਨ ਘਨੇਰੀ ॥ ਦੀਏ ਦਾਨ ਬਹੁ
ਬਿਧ ਤਿਸ ਬੇਰੀ ॥ [3]ਬੈਸ [4]ਅਲਪ ਪਰ ਜੋਤ ਸਵਾਈ ॥ ਸੁਜਸ
ਸਭਨ ਮਹਿ ਭਾ ਅਧਕਾਈ ॥ ੨੯॥ ਤਬ ਗੁਰ ਬੰਸਨ ਲੇ ਦਸਤਾਰ॥
ਸੀਸ ਬੰਧਾਈ ਗੁਰੂ ਉਦਾਰ ॥ ਬਾਜ ਉਠੇ ਤਬ ਬਡ [5]ਸ਼ਦਿਆਨੇ ॥
ਸਭ ਕੇ ਮਨ ਭੇ ਅਨਦ ਮਹਾਨੇ ॥ ੩੦ ॥ ਪੁਨ ਸਭ ਸੰਗਤ ਬਿਨਤੀ
ਗਾਈ ॥ ਹੇ ਸਤਿਗੁਰ ਸਭ ਕੇ ਸੁਖਦਾਈ ॥ ਆਦਿ ਗੁਰੂ ਜਸ ਤਨ
ਲੋਪਾਯੋ ॥ ਪਾਛੇ ਸ੍ਰੀ ਅੰਗਦ ਪ੍ਰਗਟਾਯੋ ॥ ੩੧ ॥ ਤਿਨ ਤੇ
ਅਮਰਦਾਸ ਪੁਨ ਭਏ ॥ ਪੁਨ ਸੋਢੀ ਕੁਲ ਮਹਿੰ ਪ੍ਰਗਟਏ ॥ ਸ੍ਰੀ
ਅਰਜਨ ਪੰਚਮ ਤਨ ਭਏ ॥ ਖਸ਼ਟਮ ਰੂਪ ਪੁਨਹਿੰ ਪ੍ਰਗਟਏ ॥੩੨॥
ਤਿਨ ਤੇ ਰਾਵਰ ਪਿਤ ਭੇ ਆਇ ॥ ਤਿਨ ਨਿਜ [6]ਅੱਛਤ ਆਪ

੧ ਘੋੜੇ। ੨ ਗਊਆਂ। ੩ ਉਮਰਾਂ। ੪ ਛੋਟੀ।
੫ ਨਗਾਰੇ। ੬ ਹੁੰਦਿਆਂ।

ਬੈਠਾਇ ॥ ਜਿਮ ਗੁਰ ਪ੍ਰਿਥਮ ਕ੍ਰਿਪਾ ਕਰ ਭਾਰੀ ॥ ਖ਼ਿਤ ਗਾਦੀ ਹੈ ਦਯੋ ਦਿਦਾਰੀ ॥ ੩੩ ॥ ਅਬ ਤੇ ਤਿਮ ਰਾਵਰ ਦਿਹੁ ਦਰਸ ॥ ਸਿੱਖ ਲਹੈਂ ਫਲ ਚਰਨਨ ਪਰਸ ॥ ਅਸ ਬਿਧ ਬਿਨਤੀ ਬਹੁ ਪਰਕਾਰ ॥ ਸੁਨ ਕਰ ਸ੍ਰੀ ਮੁਖ ਕੀਨ ਉਚਾਰ ॥ ੩੪ ॥ ਮੈਂ ਸੰਗਤ ਕੇ ਨਿਤ ਅਨੁਸਾਰੀ ॥ ਕਰੈਂ ਤਥਾ ਜਮ ਇੱਛ ਤੁਮਾਰੀ ॥ ਸੁਨ ਸੰਗਤ ਸਭ ਮਨ ਹੁਲਸਾਇ ॥ ਧੰਨ ਧੰਨ ਕਹਿ ਸੀਸ ਨਿਵਾਇ ॥ ੩੫ ॥

ਦੋਹਿਰਾ ॥ ਸੰਮਤ ਇਕ ਸ਼ਤ ਬਾਨਵੇਂ ਕੱਤਕ ਵਦਿ ਗ੍ਰਿਹ ਜਾਨ ॥
ਸ੍ਰੀ ਸਤਿਗੁਰ ਹਰਿ ਰਾਇ ਜੀ ਗੁਰ ਪੁਰ ਕਿਯ ਪ੍ਰਸਥਾਨ ॥ ੩੬ ॥
ਸਪਤਮ ਸਤਿਗੁਰ ਕੀ ਕਥਾ ਜਥਾ ਮਤੇ ਗੁਰ ਦੀਨ ॥
ਪ੍ਰੇਮ ਧਾਰ ਹਰਿ ਪ੍ਰੇਮ ਜੀ ਤਥਾ ਸੁਨਾਵਨ ਕੀਨ ॥ ੩੭ ॥
ਭਈ ਸਪੂਰਨ ਗਾਥ ਅਬ ਪਠੈ ਸੁਨਹਿ ਮਨ ਲਾਇ ॥
ਸ੍ਰੋਤਾ ਬਾਜਕਤਾ ਸੁਖ ਲਹੈ ਅੰਤ ਮੁਕਤ ਕੋ ਪਾਇ ॥ ੩੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਸਪਤਮ ਮਹਿਲੇ ਸ੍ਰੀ ਸਤਿਗੁਰੂ ਹਰਿ ਰਾਇ ਸਾਹਿਬ ਜੀ ਜੋਤੀ ਜੋਤ ਸਮਾਵਨ ਪ੍ਰਸੰਗ ਬਰਨਨੰ ਕਵਿ ਸੰਤ ਰੇਂਣ ਪ੍ਰੇਮ ਸਿੰਘ ਭਾਖਾ ਵਿਰੱਚਯਤੇ ਨਾਮ ਜੁਗ ਬਿੰਸਤ ਮੰਦਰਹਿ ॥ ੨੨ ॥

ਸ੍ਰੀ ਸਪਤਮ ਗੁਰ ਗਾਥਾ ਸ਼ੁਭ ਸਮਾਪਤੰ ॥ ੭ ॥

ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਸ੍ਰੀ ਅਕਾਲ ਜੀ ਸਹਾਇ ॥ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ੴ ਸਤਿਗੁਰ ਪ੍ਰਸਾਦਿ ॥

# ਅਥ ਸ੍ਰੀ ਗੁਰ ਪ੍ਰਰ ਪ੍ਰਕਾਸ਼ ਗ੍ਰੰਥ

# ਅਸ਼ਟਮ ਮਹੱਲੇ ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਕੀ ਕਥਾ ਪ੍ਰਾਰੰਭਜਤੇ ॥

ਦੋਹਿਰਾ ॥ ਪਾਰ ਬ੍ਰਹਮ ਪਰਮਾਤਮਾ ਬਜਾਪਕ ਸਕਲ ਸਮਾਨ ॥
ਸਭ [1]ਅਲੰਬ ਪ੍ਰੇਰਕ ਪ੍ਰਭੂ ਬੰਦਹੁੰ ਕਰ ਕਲਜਾਨ ॥ ੧ ॥
ਉਪਦੇਸ਼ਤ ਜਗ ਗੁਰ ਭਏ ਫੈਲਯੋ ਜਸ ਜਿਮ ਚੰਦ ॥
ਬਿਘਨ ਬਿਨਾਸਹਿ ਕ੍ਰਿਪਾ ਤੇ ਸ੍ਰੀ ਨਾਨਕ ਪਦਬੰਦ ॥ ੨ ॥
ਅਜਰ ਜਰਨ ਧੀਰਜ ਧਰਨ ਅਮਰ ਕਰਨ ਸਿਖ ਬ੍ਰਿੰਦ ॥
ਸ੍ਰੀ ਅੰਗਦ ਸੰਕਟ ਹਰਨ ਨਮਹਿ ਪਦਮ ਅਰ ਬਿੰਦ ॥ ੩ ॥
ਕਰੇ ਨਿਹਾਲ ਬਿਸਾਲ ਜਨ ਟਾਲ ਕਾਲ ਦੁਖ ਜਾਲ ॥
ਅਮਰ ਦਾਸ ਸ੍ਰੀ ਸਤਿਗੁਰੂ ਰਿਦੈ ਸੰਭਾਲ ਕ੍ਰਿਪਾਲ ॥ ੪ ॥
[2]ਤ੍ਰਾਸ ਨਾਸ ਨਿਜ ਦਾਸ ਕੇ ਬਾਕ ਬਿਲਾਸ ਪ੍ਰਕਾਸੁ ॥
ਰਾਮ ਦਾਸ ਸ੍ਰੀ ਸਤਿਗੁਰੂ ਬਾਸਹੁ ਰਿਦੈ [3]ਅਵਾਸੁ ॥ ੫ ॥
[4]ਤਰਜਨ ਦੁਖ ਬਰਜਨ ਸਿਰਜਨ ਜਨ ਕਲਜਾਨ ॥

੧ ਆਸਰਾ । ੨ ਡਰ । ੩ ਹਿਰਦੇ ਰੂਪ ਘਰ ਵਿਚ । ੪ ਤਿਆਗਣੇ ਵਾਲੇ ।

ਸ੍ਰੀ ਅਰਜਨ ਅਰਜਨ ਸੁਨਹਿੰ ਨਮੋ ਪਦਮ ਪਰਨਾਨ ॥ ੬॥
ਜਨ [1]ਬ੍ਰਿੰਦਨ ਆਨੰਦ ਦੇ ਜਿਮ ਦਿਨਿੰਦ [2]ਅਰਬਿੰਦ ॥
ਸ੍ਰੀ ਗੁਰ ਹਰਿ ਗੋਬਿੰਦ ਜੀ ਨਮੋ ਸਛੰਦ ਮੁਕੰਦ ॥ ੭ ॥
ਸੁਖ ਬਿਸਾਲ ਦਾਸਨ ਬਖਸ਼ [3]ਰਿਪਨ ਬਚਨ ਤੇ ਹਾਨ ॥
ਸ੍ਰੀ ਸਤਿਗੁਰ ਹਰਿ ਰਾਇ ਜੀ ਨਮਹਿ ਕਰੋ ਕਲਆਨ ॥੮॥
ਦਰਸਨ ਤੇ ਸੰਕਟ ਨਸੈ ਪਗ ਪਰਸਨ ਸੁਖਦਾਇ ॥
ਜਨ ਹਰਸਨ ਸਰਸਨ ਸਦਾ ਸ੍ਰੀ ਹਰਿ ਕ੍ਰਿਸ਼ਨ ਸੁਭਾਇ॥੯॥
ਤਿਣ ਤਲ ਤਨ ਤਜ ਤੁਰਤ ਤਿਹ ਤੁਰਕਨ ਤੇਜ [4]ਨਿਕੰਦ ॥
ਤੇਗ ਬਹਾਦਰ ਸਤਿਗੁਰੂ ਚਰਨ ਕਮਲ ਤਿਨ ਬੰਦ ॥੧੦॥
ਰਚਯੋ ਨਿਖਾਲਸ ਖਲਕ ਤੇ ਪੰਥ ਖਾਲਸਾ ਸੁੱਧਜ ॥
ਸ੍ਰੀ ਗੁਰ ਗੋਬਿੰਦ ਸਿੰਘ ਜੀ ਹਤ [5]ਰਿਪ ਕ੍ਰੁਧਤ ਜੁੱਧਜ॥੧੧॥
ਪ੍ਰੇਮ ਹਰੀ ਤਬ ਕਹਿਤ ਭਾ ਸਪਤ ਮੋਹਿਲ ਦਰਸਾਇ ॥
ਅਸ਼ਟਮ ਅਬ ਦਰਸਾਈਯੇ ਜਿਹ ਤੇ ਮਨ ਸੁਖ ਪਾਇ॥੧੨॥
ਅਹੋ ਬੰਸ ਅਤ ਪਾਵਨੰ ਗੁਰ ਨਾਨਕ ਸੁਖ ਸਾਰ ॥
ਸੁਨਨ ਚਹੇ ਇਤਹਾਸ ਗੁਰ ਸਿੱਖਨ ਉਪਕਾਰ ॥ ੧੩ ॥
[6]ਪਗ ਸਰੋਜ ਸਭ ਗੁਰਨ ਕੇ [7]ਪ੍ਰਿਥਮਹਿ ਭਲੇ ਮਨਾਇ ॥
ਦਰਸਾਵਹੁ [8]ਅਸਟਮਮਹਿਲ ਸਭਬਿਧ ਹੋਹਿੰ ਸਹਾਇ॥੧੪॥
ਅਸ਼ਟਮ ਤਨ ਧਰ ਸਤਿਗੁਰੂ ਪੰਚ ਬਰਸ ਤ੍ਰੈ ਮਾਇ ॥
[9]ਅਠ ਬਿੰਸਤ ਦਿਨ ਊਪਰੇ ਗੁਰਤਾ ਤਖ਼ਤ ਸੁਹਾਇ॥ ੧੫॥

ਸਵੱਯਾ ॥ ਸੁੰਦਰ ਸੂਰਤ [10]ਮਾਧਰੀ ਮੂਰਤ ਕਾਮਨ ਦਾਸ ਅਨੇਕ ਭਰੀ ॥ ਸਾਤ ਸ੍ਵਰੂਪ ਧਰੇ ਗੁਰ ਪੂਰਬ ਅਸ਼ਟਮ ਦੇਹ ਅਬੈ ਸ

---

੧ ਸਮੂੰਹ। ੨ ਕਮਲ। ੩ ਵੈਰੀ। ੪ ਕਟਣ ਵਾਲੇ। ੫ ਵੈਰੀ। ੬ ਚਰਨ ਕਮਲ। ੭ ਪਹਿਲੇ। ੮ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ। ੯ ਅਠਾਵੀ ਦਿਨ। ੧੦ ਸੁੰਦਰ ਤੋਂ ਸੁੰਦਰ ਸੂਰਤ।

ਧਰੀ ॥ ਦਰਸ ਕਰੇ ਦੁਖ [੧]ਬ੍ਰਿੰਦ ਟਰੇ ਪੁਨ ਨਾਮ ਲਿਯੇ ਯਮ ਜਾਹਿੰ ਟਰੀ ॥ ਐਸੇ ਸ੍ਰੀ ਹਰਿ ਕ੍ਰਿਸ਼ਨ ਗੁਰੂ ਸੰਗ ਪ੍ਰੀਤਿ [੨]ਹਿਯੇ ਸਦ ਕਯੋਂ ਨ ਕਰੀ ॥ ੧੬ ॥ ਉਠ ਹੈਂ ਨਿਤ [੩]ਜਾਮਨੀ ਡੇਢ ਰਹੇ ਕਰ ਹੈਂ ਪੁਨ ਸੌਚ ਸਨਾਨ ਭਲੇ ॥ ਥਿਤ ਹ੍ਵੈ ਨਿਜ ਰੂਪ ਕੇ ਧਯਾਨ ਵਿਖੈ ਅਵਨਾਸ਼ੀ [੪]ਅਖੰਡ ਸਦਾ ਅਚਲੇ ॥ ਆਸਹਿ ਵਾਰ ਦੀਵਾਨ ਲਗੈ ਆਇ ਸਿੱਖ ਸੁਨਹਿੰ ਵਡਭਾਗ ਭਲੇ ॥ ਜਬ ਭੋਗ ਪੜੈ ਤਬ ਸ੍ਰੀ ਮੁਖ ਤੇ ਉਪਦੇਸ਼ ਦਿਹੈਂ [੫]ਅਘ ਬ੍ਰਿੰਦ ਟਲੇ ॥ ੧੭॥ ਪੁਨ [੬]ਦੇਗ ਤਿਆਰ ਹੁਵੈ ਜਬਹੀ ਆਇ ਦਾਸ ਕਰੈਂ ਅਰਦਾਸ ਤਬੈ ॥ ਸਿਖ ਸੰਗਤ ਸੋਂ ਮਿਲਕੈ ਗੁਰੂ ਜੀ [੭]ਅਚ ਹੈਂ ਪਰਸਾਦ ਮਹਾਂ ਜੁ ਫਬੈ ॥ [੮]ਮਧਯਾਨਹਿ ਕਾਲ ਕਰੈਂ ਵਿਸਰਾਮ ਉਠਹੈਂ ਪੁਨ [੯]ਤੀਸਰ ਜਾਮ ਜਬੈ ॥ਪੰਜ ਸਨਾਨ ਕੈ ਬਸਤ੍ਰ ਸਜੈਂ ਪੁਨ ਲਾਇੰ ਦੀਵਾਨ ਮਹਾਂ ਅਜਬੈ ॥ ੧੮ ॥ ਰਾਗੀ ਕਰੈਂ ਧੁਨ ਰਾਗਨ ਕੀ ਬਰਖੈ ਜਨ ਅੰਮ੍ਰਿਤ ਬਾਣੀ ਕੀ ਧਾਰਾ ॥ ਹ੍ਵੈ ਜਬੈ ਪਿਖ ਹੈਂ ਤਬ ਸੋਦਰ ਆਇ ਲਗੈ ਸੁਖਕਾਰਾ ॥ ਦੇਗ ਅਚੈਂ ਪੁਨ ਸੁਹਿਲਾ ਸੁਨੈਂ [੧੦]ਨਿਸ ਜਾਮ ਗਏ [੧੧]ਸੁਪਤੈਂ ਜੁ ਦਇਆਰਾ ॥ਅਸ ਭਾਂਤ ਨਿਤ ਪ੍ਰਤਿ ਨੇਮ ਗੁਰੂ ਹਰਿ ਕ੍ਰਿਸ਼ਨ ਸਦਾ ਦੁਖ ਦਾਸਨ ਟਾਰਾ ॥ ੧੯ ॥

ਕਬਿੱਤ ॥ ਗੁਰੂ ਹਰਿ ਕ੍ਰਿਸ਼ਨ [੧੨]ਬਿਦਤ ਭਏ ਪੁਰ ਪੁਰ ਸੰਗਤ ਅਨੇਕ ਇਕ ਆਇ ਇਕ ਜਾਤ ਹੈਂ ॥ ਕੀਰਤ ਕਰਤ ਦੁਖ ਹਰਤ ਦਰਸ ਕਰ ਪਰਮ ਪ੍ਰਸੰਨਤਾ ਕੋ ਉਰ ਉਪਜਾਤ ਹੈਂ ॥ ਲਹੈਂ ਉਪਦੇਸ਼ ਨਾਇ ਸਿੱਖ ਹ੍ਵੈਂ [੧੩]ਅਸੇਸ ਜਿਨ ਭਾਗ ਹੈਂ ਅਸੇਸ ਸੋ ਸ਼ਰਨ ਗੁਰ ਆਤ ਹੈਂ ॥ ਗਯਾਨ ਅਵਦਾਤ ਹੈਂ ਅਨੰਦ [੧੪]ਉਮਗਾਤ ਹੈਂ [੧੫]ਬਿਲੰਦ ਸਭ [੧੬]ਭਾਤ ਹੈਂ ਮਨਾਵੈ ਸੁਖ ਪਾਤ ਹੈਂ ॥ ੨੦ ॥

੧ ਸਮੂੰਹ। ੨ ਹਿਰਦੇ ਵਿਚ। ੩ ਡੇਢ ਪਹਿਰ ਰਾਤ ਰਹਿੰਦੀ। ੪ ਇਕ ਰਸ। ੫ ਪਾਪ। ੬ ਲਗਰ। ੭ ਪ੍ਰਸ਼ਾਦ ਛਕਦੇ ਹਨ। ੮ ਦੁਪਹਿਰ। ੯ ਸੰਧਿਆਂ ਸਮੇਂ। ੧੦ ਰਾਤ। ੧੧ ਸੌਂ ਗਏ। ੧੨ ਪ੍ਰਗਟ। ੧੩ ਸ੍ਰਿਸ਼ਟ। ੧੪ ਅਨੰਦ ਤੇ ਉਤਸ਼ਾਹ ਪੈਦਾ ਹੁੰਦਾ ਹੈ। ੧੫ ਉਚਾ। ੧੬ ਤਰ੍ਹਾਂ।

ਚੌਪਈ ॥ ਅਸ ਬਿਧ ਸ੍ਰੀ ਹਰਿ ਕ੍ਰਿਸ਼ਨ ਸੁਹਾਇ ॥ ਕੀਰਤ ਪਸਰੀ ਦਸ ਦਿਸ ਮਾਇ ॥ ਮਨੋ ਕਾਮਨਾ ਸਭ ਕੀ ਪੂਰੇ ॥ ਜੋ ਸ਼ਰਧਾ ਧਰ ਆਇ ਹਜ਼ੂਰੇ ॥ ੨੧ ॥ ਪ੍ਰਥਮ ਗੁਰਨ ਸਮ ਭਾ ਪਰਤਾਪਾ ॥ ਸ੍ਰੀ ਹਰਿ ਰਾਇ ਦਯੋ ਪਦ ਆਪਾ ॥ ਐਸੇ ਸਤਿਗੁਰ ਪੈ ਬਲ ਜਾਯੇ ॥ ਜਿਨ ਡਿੱਠੇ ਦੁਖ ਦੂਰ ਨਸਾਯੇ ॥ ੨੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਸਪਤਮ ਮਹਿਲੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨਿੱਤ [1]ਆਚਰਨ ਪ੍ਰਸੰਗ ਬਰਨਨੰ ਨਾਮ ਪ੍ਰਥਮ ਮੰਦਰਹਿ ॥ ੧ ॥

ਦੋਹਿਰਾ ॥ ਸ੍ਰੀ ਸਤਿਗੁਰ ਹਰਿ ਕ੍ਰਿਸ਼ਨ ਜੀ ਭਨਨ ਘਰਨ ਸਮਰੱਥ ॥
[2]ਆਇਸ ਮਹਿੰ [3]ਤ੍ਰੈ ਲੋਇ ਜਿਨ ਪਗ ਬੰਦਹੁ ਧਰ ਮੱਥ ॥ ੧ ॥

ਚੌਪਈ ॥ ਦੇਸ ਵਿਦੇਸਨ ਸੰਗਤ ਆਵੈਂ ॥ ਕਰੈਂ ਦਰਸ ਮਨ ਕਾਮਨ ਪਾਵੈਂ ॥ [4]ਚਮੂ ਤਾਬਿਆ ਪਿਤ ਗੁਰ ਵਾਰੀ ॥ [5]ਬ੍ਰਿਧ ਵੰਸ ਸ੍ਰਵਨ ਕੀਨ [6]ਜੋਹਾਰੀ ॥ ੨ ॥ ਝੰਡਾ ਤਾਤ ਸੰਗ ਜਿਸ ਕੇਰੇ ॥ ਬੈਠਤ ਭਾ [7]ਢਿਗ ਹਰਖ ਬਡੇਰੇ ॥ ਹਾਥ ਜੋਰ ਕਰ ਬਿਨਹੁ ਅਲਾਈ॥ ਹੇ ਸਤਿਗੁਰ ਪੂਰਨ ਸੁਖਦਾਈ ॥ ੩ ॥ ਤਨ ਤਜਾਗਨ ਅਬ ਸਮਾ ਹਮਾਰਾ ॥ ਜਾਵੋਂ ਸਤਿਗੁਰ ਚਰਨ ਮਝਾਰਾ॥ ਅਸ ਕਹਿ ਝੰਡੇ ਬਾਂਹੁ [8]ਗਹਾਈ ॥ ਪਾਵਨ ਚਰਨਨ ਸੀਸ ਨਿਵਾਈ ॥ ੪ ॥ ਸ੍ਰੀ ਗੁਰੂ ਹਰੀ ਕ੍ਰਿਸ਼ਨ ਦਾਤਾਰਾ ॥ ਸ੍ਰੀ ਮੁਖ ਤੇ ਅਸ ਬਚਨ ਉਚਾਰਾ ॥ ਤੁਮ ਗੁਰ ਘਰ ਕੇ ਅਹੋ ਬਜੀਰਾ ॥ ਨਹਿੰ ਪਿਖ ਹੋ ਅੰਤਕ ਕੀ ਪੀਰਾ ॥ ੫ ॥ ਜਾਵਹੁ ਅਬ ਰਮਦਾਸ ਮਝਾਰੋ॥ ਦੇਹ ਤਿਆਗ ਗੁਰ ਪੁਰਹਿ ਪਧਾਰੋ॥ ਪੁਨ ਝੰਡਾ ਹਮਰੇ ਢਿਗ ਆਏ ॥ ਜੈ ਹੈਂ ਦਿਹਲੀ ਖੇਲ ਮਚਾਏ ॥੬॥

੧ ਕਰਤਬ । ੨ ਆਗਿਅ । ੩ ਤਿੰਨਾਂ ਲੋਕਾਂ ਵਿਚ ਮਾਤ ਲੋਕ, ਪਤਾਲ ਲੋਕ, ਸ੍ਵਰਗ ਲੋਕ । ੪ ਫੌਜ । ੫ ਬਾਬਾ ਬੁਢਾ ਜੀ ਦੀ ਬੰਸ । ੬ ਨਮਸ਼ਕਾਰ । ੭ ਪਾਸ । ੮ ਪਕੜੀ ।

ਸੁਨ ਅਚਰਜ ਹ੍ਵੈ ਬੰਦਨ ਕੀਨ ॥ ਗੁਰ ਮੂਰਤ ਹਿਰਦੇ ਦ੍ਰਿਢ ਲੀਨ ॥ ਪਹੁਚਯੋ ਗੁਰ ਰਾਮਦਾਸ ਮਝਾਰਾ ॥ ਦੇਹ ਤਯਾਗ ਵਈਕੁੰਠ ਸਿਧਾਰਾ ॥ ੭ ॥ ਛੰਡੇ ਮ੍ਰਿੱਤ ਕ੍ਰਿਆ ਸਭ ਕੀਨ ॥ [1]ਸਪਤ ਦਸੇ ਦਿਨ ਯਗ ਰਚ ਦੀਨ ॥ [2]ਗਨ ਰੰਕਨ ਕੌ ਦੀਨਸ ਦਾਨ ॥ ਪੁਨ ਆਯੋ ਗੁਰ ਢਿਗ ਸੁਖ ਮਾਨ ॥ ੮ ॥ ਰਹਿਨ ਲਗਯੋ ਜਸ ਪਿਤਾ ਰਹਾਇ ॥ ਸ੍ਰੀ ਹਰਿ ਕ੍ਰਿਸ਼ਨ [3]ਚਰਿਤ ਸੁਖਦਾਇ ॥ ਏਕ ਦਿਵਸ ਸੁਖ ਪਾਲ [4]ਅਰੋਹੇ॥ ਸੈਨ ਚਢੀ ਸੰਗ ਹ੍ਵੈ ਮੁਦ ਹੋਹੇ ॥ ੯ ॥ ਧੌਂਸੇ ਧੁੰਕਾਰੇ ਬਹੁ ਭਾਇ ॥ ਸਤਿਗੁਰ ਬਨ ਦਿਸ ਹਰਖਤ ਜਾਇ ॥ ਮਗ ਮਹਿਂ ਇਕ ਨਰ ਕੁਸ਼ਟੀ ਪਾਯੋ ॥ ਦੁਖੀ ਵੇਖ [5]ਸੁਖਪਾਲ ਠਰ੍ਹਾਯੋ ॥ ੧੦ ॥ [6]ਕਰਨਾ ਕਰ ਅਸ ਬਚਨ ਬਖਾਨਾ ॥ ਕੋ ਹੈਂ ਤੂੰ ਤਨ ਕੁਸ਼ਟ ਮਹਾਨਾ ॥ ਕਹਿ ਕੁਸ਼ਟੀ ਹੇ ਦੀਨ ਦਯਾਰਾ ॥ ਮੋਂ ਤਨ [7]ਬਿੱਪ੍ਰ ਕੁਸ਼ਟ ਦੁਖ ਭਾਰਾ ॥ ੧੧ ॥ ਕਿਸੂ ਪਾਪ ਤੇ ਅਸ ਗਤ ਪਾਈ ॥ ਹੇ ਸਤਿਗੁਰ ਅਬ ਹੋਹੁ ਸਹਾਈ ॥ ਸੁਨ ਸ੍ਰੀ ਕਰ ਤੇ ਦੀਨ ਰੁਮਾਲ ॥ ਬਚਨ ਕਹਯੋ ਸ੍ਰੀ ਮੁਖ ਇਸ ਢਾਲ ॥ ੧੨ ॥ ਇਸਹਿ [8]ਪਖਾਰਹੁ ਅਚਵਨ ਕੀਜਹਿ ॥ ਸਭ ਤਨ ਪਰ ਇਸ ਭਲੇ ਮਲੀਜਹਿ ॥ ਅਸ ਬਰ ਦੇ ਕਰ ਬਨ ਦਿਸ ਗਏ ॥ ਸੈਰ ਕਰੀ ਡੇਰੇ ਪੁਨ ਅਏ ॥ ੧੩ ॥ ਉਤ ਕੁਸ਼ਟੀ ਜਨ ਸੁਰ ਤਰ ਪਾਯੋ ॥ [9]ਨੀਠ ਨੀਠ ਇਕ ਜਲ ਢਿਗ ਆਯੋ ॥ ਗੁਰ ਕਰ ਕੋ ਰੁਮਾਲ ਥੋ ਜੋਇ ॥ ਲੀਨ ਭਿਗੋਇ [10]ਅੰਭ ਮਹਿਂ ਸੋਇ ॥ ੧੪ ॥ ਪੁਨ ਸੋ ਮੁਖ ਮਹਿਂ ਚੂਸਨ ਕੀਨ ॥ [11]ਮਰਦਨ ਤਨ ਪਰ ਭਲ ਕਰ ਲੀਨ ॥ ਤਾਤ ਕਾਲ ਕੰਚਨ ਸਮ ਥਾਯੋ ॥ ਨਯੋ ਜਨਮ ਜਨ ਆਜਹਿ ਪਾਯੋ ॥ ੧੫ ॥ ਪਿਖ ਪਿਖ ਤਨ ਬਹੁ ਹਰਖ ਬਢਾਵੈ ॥ ਕੋ ਕਵਿ

---

੧ ਸਤਾਰਵੇਂ ਦਿਨ। ੨ ਬਹੁਤ ਸਾਰੇ ਗਰੀਬਾਂ ਨੂੰ। ੩ ਕੌਤਕ। ੪ ਸਵਾਰ ਹੋਏ। ੫ ਸ੍ਰੀ ਗੁਰੂ ਹਰਿ ਕ੍ਰਿਸ਼ਨ ਮਹਾਰਾਜ ਜੀ। ੬ ਕਿਰਪਾ ਦੀ ਖਾਣ। ੭ ਬ੍ਰਹਮਣ। ੮ ਧਣਾ ਕਰਕੇ ਜਲ ਨਿਚੋੜ ਕੇ ਪੀਣਾ ਕਰ। ੯ ਹੌਲੀ ਹੌਲੀਂ। ੧੦ ਜਲ ਵਿਚ। ੧੧ ਸਰੀਰ ਪਰ ਮਲਣਾ ਕੀਤਾ।

ਤਾਹਿੰ ਅਨੰਦ ਸੁਨਾਵੈ ॥ ਹਿਕੇ ਤ ਦੀਨ ਹੁਤੇ ਸਭ ਭਾਤੀ ॥ ਕੁਸ਼ਟ ਰੋਗ ਤੇ ਦੁਖ ਦਿਨ ਰਾਤੀ ॥ ੧੬ ॥ ਨਿਕਟ ਹੋਨ ਕੋ ਨਹਿੰ ਤਿਸ ਕੈ ਹੈਂ ॥ ਜਿਤ ਕੋ ਜਾਇ ਧ੍ਰਿਕਾਰ ਹਟੈ ਹੈਂ ॥ ਹਿਕੇ ਤ ਤਨ [1]ਨੂਤਨ ਅਸ ਭਯੋ ॥ ਮਨਹੁ ਸੁੰਦ੍ਰਤਾ ਤਨ ਧਰ ਲਯੋ ॥ ੧੭॥ ਮਨ ਹਰਖਤ ਕੀਰਤ ਪੁਰ ਆਯੋ ॥ ਗੁਰ ਜਸ ਸਭ ਕੋ ਭਾਖ ਸੁਨਾਯੋ ॥ ਸੁਨ ਸੁਨ ਪਿਖ ਪਿਖ ਕਰ ਸਮਦਾਇ ॥ ਧਨ ਧਨ ਸਤਿਗੁਰ ਮੁਖਹੁ ਅਲਾਇ ॥੧੮॥ ਕੀਰਤ [2]ਵਿਸਤੀਰੀ ਦਿਸ ਚਾਰੀ ॥ ਅਨਕ ਦਿਸਨ ਤੇ ਰੋਗੀ ਭਾਰੀ॥ ਆਵੈਂ ਦਰਸ ਕਰੈਂ ਸੁਖ ਪਾਵੈਂ ॥ ਯਸ ਉਚਰਤ ਨਿਜ ਨਿਜ ਪੁਰ ਜਾਵੈਂ ॥ ੧੯ ॥ [3]ਗਿਰਨ ਪਤੀ ਨ੍ਰਿਪ ਯਸ ਗੁਰ ਕੇਰੇ ॥ ਸੁਨ ਆਵੈਂ ਦਰਸਨ [4]ਸੁਠ ਹੇਰੇ॥ ਅਨਕ ਪ੍ਰਕਾਰ [5]ਅਕੋਰ ਚਢਾਵੈਂ ॥ ਮਨੋ ਕਾਮਨਾ ਗੁਰ ਤੇ ਪਾਵੈਂ ॥ ੨੦ ॥ ਪਿਖਹਿੰ ਬੈਸ ਦਿਸ ਅਚਰਜ ਹੋਵੈਂ ॥ ਜੋਤ ਸਪੂਰਨ ਸਭ ਬਿਧ ਜੋਵੈਂ ॥ ਅਸ ਬਿਧ ਕੀਰਤ ਪੁਰੀ ਮਝਾਰੀ ॥ ਸ੍ਰੀ ਹਰਿ ਕ੍ਰਿਸ਼ਨ ਬਸੈਂ ਸੁਖ ਸਾਰੀ ॥ ੨੧ ॥ ਉਤ [6]ਨੁਰੰਗ ਕੀ ਸੁਨਹੁ ਕਹਾਨੀ ॥ ਭੀ ਦੇਹਲੀ ਮਹਿੰ ਜਸ ਬਿਧ ਆਨੀ ॥ ਸੁਨਯੋਂ ਸਤਿਗੁਰੂ ਜੋਤ ਸਮਾਇ ॥ [7]ਲਘ ਸੁਤ ਨਿਜ ਬਲ ਗੇ ਬੈਠਾਇ ॥ ੨੨ ॥ ਰਾਮ ਰਾਇ ਸੰਗ ਭਯੋ [8]ਬਿਗਾਰਾ ॥ ਪਦ ਉਲਟਨ ਤੇ ਕਿਯ [9]ਤ੍ਰਿਸਕਾਰਾ ॥ ਅਹੈ [10]ਕੋਸ਼ ਗੁਰ ਘਰ ਮਹਿੰ ਭਾਰੀ ॥ ਅਬ ਅਸ ਕਰੀਅਹਿ ਕੋ [11]ਉਪਚਾਰੀ ॥ ੨੩ ਜਿਸ ਤੇ ਧਨ ਸਭ ਕਰ ਮਹਿੰ ਆਵੈ ॥ ਬਿਗਰਹਿੰ ਭ੍ਰਾਤਾ ਤਬ ਸੁਖ ਪਾਵੈ ॥ ਕੁਟਲ ਮਤੀ ਅਸ ਕੀਨ ਬਿਚਾਰਾ ॥ ਰਾਮ ਰਾਇ ਤਬ ਨਿਕਟ ਹਕਾਰਾ ॥ ੨੪ ॥ ਬਹੁ ਸਨਮਾਨਤ ਕੀਨ ਬਠਾਵਨ ॥ ਮੁਖ ਤੇ ਅਸ ਬਿਧ

---

੧ ਨਵੀਨ । ੨ ਫੈਲੀ । ੩ ਪਹਾੜੀ ਰਾਜੇ । ੪ ਸੁੰਦਰ । ੫ ਭੇਟਾ । ੬ ਔਰੰਗਜ਼ੇਬ । ੭ ਛੋਟਾ ਪੁਤਰ । ੮ ਵਿਗੜ । ੯ ਨਿਰਾਦਰ । ੧੦ ਖਜ਼ਾਨਾ । ੧੧ ਇਲਾਜ ।

ਕਿਯ [1]ਉਗਲਾਵਨ ॥ ਸੁਨੀਅਹਿ ਰਾਮ ਰਾਇ ਮਮ ਪਿਆਰੇ ॥
ਸੁਨਯੋਂ ਗੁਰੂ ਵੈਕੁੰਠ ਸਿਧਾਰੇ ॥ ੨੫॥ ਪਰ ਗਾਦੀ ਜੋ ਹੱਕ ਤੁਮਾਰਾ ॥
ਨਹਿੰ ਦੀਨਸ ਲਘ ਸੁਤ ਬੈਠਾਰਾ ॥ ਸੋ ਅਯੋਗ ਹਮ ਕੋ ਨਹਿੰ ਭਾਈ॥
ਕਹੋ ਜਥਾ ਕਰ ਹੈਂ ਤਸ ਆਈ ॥ ੨੬ ॥ ਸੁਨ ਕਰ ਰਾਮ ਰਾਇ
ਸ਼ਾਹ ਪਾਈ ॥ ਲੋਭ ਲਹਿਰ ਤੇ ਮਤ [2]ਬਿਚਲਾਈ ॥ ਕੁਟਲ ਮਤੀ ਕੀ
ਚਾਲ ਨ ਜਾਨੀ ॥ ਨੌਰੰਗ ਸੋਂ ਅਸ ਕੀਨ ਬਖਾਨੀ ॥ ੨੭ ॥
ਹਜ਼ਰਤ ਪਿਤ [3]ਲਘ ਸੁਤ ਪਦ ਦੀਨ ॥ [4]ਯੋਗ ਅਯੋਗ ਬਿਚਾਰ ਨ
ਕੀਨ ॥ ਪੰਚ ਬਰਸ ਕੀ [5]ਬੈ ਤਿਸ ਕੇਰੀ ॥ ਕਿਮ [6]ਸਮਾਲ ਹੈ [7]ਕਾਰ
ਬਡੇਰੀ ॥ ੨੮ ॥ ਜੇ ਕਰ ਖੈਰ ਹਮਾਰੀ ਚਾਹੋ ॥ ਤੌ ਇਸ ਬਿਧ ਨੀਕੇ
ਕਰਵਾਹੋ ॥ ਪਠ ਪਰਵਾਨਾ ਨਿਕਟ ਬੁਲਾਹੋ ॥ ਕਰਾਮਾਤ ਤਿਸ
ਪਿਖ ਅਜ਼ਮਾਹੋ ॥ ੨੯ ॥ ਨਿਜ ਢਿਗ ਰਾਖਹੁ ਜਿਮ ਹਮ ਰਹੇ ॥
ਹਮ ਜਾਹੈਂ ਪਿਤ ਪਦ ਗੁਰ ਲਹੇ ॥ ਸੁਨਤ ਨੁਰੰਗੇ ਕੀਨ ਬਿਚਾਰ ॥
ਆਛੀ ਭਈ [8]ਜੁਗਲ ਪਰਕਾਰ ॥ ੩੦ ॥ ਮੈਂ ਅਬ ਤਿਸ ਕੋ ਨ੍ਰਿਕਟ
ਬੁਲਾਵੋਂ ॥ ਜੇ ਆਵੈ ਅਜ਼ਮਤ ਅਜਮਾਵੋਂ ॥ ਨੈ ਕੁਛ ਤੌ ਨਹਿੰ ਕਛੂ
ਅਲਾਵੋਂ ॥ ਜੁਗ ਭ੍ਰਾਤਨ ਮਹਿ [9]ਬਾਦ ਉਠਾਵੋਂ ॥ ੩੧ ॥ ਜੇ ਨਹਿ
ਆਵਹਿ ਫੌਜ ਪਠਾਵੰ ॥ ਜਿਤੋ ਖਜ਼ਾਨਾ ਸਭ ਮੰਗਵਾਵੋਂ ॥ ਅਸ
ਬਿਚਾਰ ਮਨ ਮਹਿੰ ਠਹਿਰਾਇ ॥ ਰਾਮ ਰਾਇ ਭੀ ਮਨ ਹਰਖਾਇ ॥
੩੨ ॥ ਕਹੈ ਕਿ ਮੋਕਹੁ ਪਿਤਾ [10]ਨਿਕਾਰਾ ॥ ਗੁਰਤਾ ਪਦ ਤਿਸ
ਦੀਨਸ ਭਾਰਾ ॥ ਅਬ ਸੋ ਕਰ ਮੇਰੇ ਮਹਿੰ ਆਹਿ ॥ ਪਦ ਬਦਲਾਯੋ
ਭਾ ਸੁਖਦਾਇ ॥ ੩੩ ॥ ਨੌਰੰਗ ਪੱਖੀ ਭਯੋ ਹਮਾਰਾ ॥ ਤਿਸਹਿ
ਬੁਲਾਵਹਿ ਇਤ ਜਿਸ ਬਾਰਾ ॥ ਕਰੋਂ ਐਸ ਜਿਸ ਤੇ ਰਸ ਜਾਇ ॥

---

੧ ਕਹਿਣ ਲਗੇ। ੨ ਫਿਰ ਗਈ। ੩ ਹਰਿ ਕ੍ਰਿਸ਼ਨ। ੪ ਚੰਗੇ ਮਾੜੇ ਦੀ ਵਿਚਾਰ ਨਾ ਕੀਤੀ। ੫ ਉਮਰਾ। ੬ ਸੰਭਾਲ। ੭ ਸੇਵਾ। ੮ ਦੋਵਾਂ ਵਿਚ। ੯ ਝਗੜਾ। ੧੦ ਕਢਿਆ।

ਪਦ ਪਾਵਹੁੰ ਬਡ ਸਹਿਜ ਸੁਭਾਇ ॥ ੩੪ ॥ ਅਸ ਬਿਧ ਜੁਗ ਕੇ ਮਿਲੇ ਸੁਭਾਇ ॥ ਮਨਹੁ [1]ਕਾਠ [2]ਘ੍ਰਿਤ ਭੇ ਇਕ ਥਾਇ ॥ ਪਾਪ ਅਗਨ ਭੀ ਐਸ ਪ੍ਰਕਾਸ ॥ ਜਿਹ ਤੇ ਸੁਖ ਹ੍ਵੈਂ ਜੁਗ ਕੇ ਨਾਸ ॥੩੫॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਸਪਤਮ ਮਹਿਲੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਪ੍ਰਤਾਪ ਨੁਰੰਗ ਔ ਰਾਮ ਰਾਇ ਮਸਲਤ ਪ੍ਰਸੰਗ ਬਰਨਨੰ ਨਾਮ ਦ੍ਵਿਤਿਯ ਮੰਦਰਹਿ ॥ ੨ ॥

ਦੋਹਿਰਾ ॥ ਰਾਮਰਾਇ ਨੌਰੰਗ ਮਿਲ ਅਸ ਬਿਧ ਮਤੇ ਪਕਾਇ ॥
ਆਵਹਿੰ ਦੇਹਲੀ ਪੁਰ ਬਿਖੈ ਹਰੀ ਕ੍ਰਿਸ਼ਨ ਸੁਖ ਥਾਇ ॥ ੧ ॥

ਚੌਪਈ ॥ [3]ਨਵੀ ਸਿੰਧ ਤਬ ਨਿਕਟ ਬੁਲਾਯੋ ॥ ਸ਼ੌਕ ਨਾਮ ਐਸੇ ਲਿਖ਼ਵਾਯੋ ॥ ਗੁਰ ਨਾਨਕ ਕੇ ਅਸ਼ਟਮ ਥਾਇ ॥ ਬਹੁ ਬੰਦਨ ਹ੍ਵੈ ਚਰਨਨ ਪਾਇ ॥ ੨ ॥ ਦਰਸ ਲਾਲਸਾ ਬਹੁ ਮਨ ਮੇਰੇ ॥ ਪਰ ਨਹਿੰ ਆਇ ਸਕੋਂ ਕਿਸ ਬੇਰੇ ॥ ਬਡੇ ਗੁਰਨ ਸਮ ਕ੍ਰਿਪਾ ਸੁ ਠਾਨੋ ॥ ਦੇਹੁ ਦਰਸ ਨਿਜ ਆਇ ਹਮਾਨੋ ॥ ੩ ॥ ਅਸ ਲਿਖ ਕੈ ਪੁਰ ਨ੍ਰਿਪਤ ਬੁਲਾਯੋ ॥ ਜੈ ਸਿੰਗ ਸੋ ਬਡ ਸੂਰ ਕਹਾਯੋ ॥ ਕਹਯੋ ਕਿ ਤੁਮ ਜਾਵਹੁ ਗੁਰ ਪਾਸ ॥ ਲੇ ਆਵਹੁ ਗੁਰ ਕਰ ਅਰਦਾਸ ॥ ੪ ॥ ਮੋ ਦਿਸ ਤੇ ਭੇਟਾ ਲੇ ਜਾਵੋ ॥ ਹਰਖਤ ਕਰ ਗੁਰ ਕੋ ਲੇ ਆਵੋ ॥ ਅਸ ਕਹਿ ਕਲਗੀ ਜਿਗਾ ਮੰਗਾਈ ॥ ਮੋਤੀ ਮਾਲਾ ਸੰਗ ਮਿਲਾਈ ॥ ੫ ॥ ਸੁੰਦਰ ਰਥ ਖਾਸਾ [4]ਸੁਠ ਦਯੋ ॥ ਭੇਟਾ ਦੇ ਖਾਸੇ ਚਢ ਲਜਯੋ ॥ ਸੁਨਤ ਸਿੰਗ ਜੈ ਤਿਆਰੀ ਠਾਨ ॥ ਪਰਸ ਰਾਮ ਸੰਗ ਲੀਨ ਦਿਵਾਨ ॥ ੬ ॥ ਸਭ ਬਿਧ ਸੌਜ ਭੇਟ ਕੀ ਲੀਨ ॥ ਨ੍ਰਿਪਨ ਮਾਹਿੰ ਥੋ ਜੋ ਪਰਬੀਨ ॥ ਦਿਹਲੀ ਤੇ ਕੀਰਤ ਪੁਰ ਆਯੋ ॥ ਗੁਰੂ [5]ਮੁਸਹਿਬਨ [6]ਸਿਵਰ ਕਰਾਯੋ ॥ ੭ ॥ ਆਗਲ ਭਲਕ ਲਗਯੋ ਦੀਵਾਨ ॥ ਸੋਭਾ ਨਹਿੰ ਕੋ ਸਕਹਿ

੧ ਲਕੜ । ੨ ਘਿਉ । ੩ ਮੁਨਸ਼ੀ । ੪ ਸੁੰਦਰ ।
੫ ਅਹਿਲਕਾਰਾਂ ਨੂੰ । ੬ ਡੇਰਾ ।

ਬਖਾਨ ॥ ਜੈ ਹਰਿ ਨ੍ਰਿਪ ਦਰਸ਼ਨ ਹਿਤ ਆਯੋ ॥ ਬਹੁ ਬਿਧ ਕੀ ਭੇਟਾ ਸੰਗ ਲਯਾਯੋ ॥ ੮ ॥ ਜਬ ਦਰਸ਼ਨ ਸਤਿਗੁਰ ਕੋ ਕੀਨਾ ॥ ਤ੍ਰਾਤ ਕਾਲ ਭਾ ਸੀਤਲ [1]ਸੀਨਾ ॥ ਸੀਸ ਗੁਰੂ ਹੈ [2]ਚਮਰ ਸੁਹਾਇ ॥ ਸਨਮੁਖ ਸ਼ਬਦ ਸੁ ਰਾਗੀ ਗਾਇ ॥ ੯ ॥ ਇਕ ਦਿਸ [3]ਸਨਧ ਬੱਧ ਖਿਤ ਸੂਰੇ ॥ ਇਕ ਦਿਸ ਬੈਠੇ ਸਿੱਖ ਹਜ਼ੂਰੇ ॥ ਖਰੋ [4]ਮੇਵਰਾ ਕਰ ਅਰਦਾਸ ॥ ਸਕਲ ਸਿਖਨ ਕੀ ਪੂਰਨ ਆਸ ॥ ੧੦ ॥ ਤਬ ਜੈ ਪੁਰ ਪਤਿ ਆਗੇ ਆਇ ॥ ਬੰਦਨ ਕੀਨਸ ਭੇਟ ਚੜ੍ਹਾਇ ॥ ਸਤਿਕਾਰਤ ਗੁਰ ਢਿਗ ਬੈਠਾਯੋ ॥ ਸੁਖ ਅਨੰਦ ਬੂਝਯੋ ਨ੍ਰਿਪ ਪਾਯੋ ॥ ੧੧ ॥ ਕਹਯੋ ਪ੍ਰਭੂ ਸਭ ਕ੍ਰਿਪਾ ਤੁਮਾਰੀ ॥ ਜਿਸ ਤੇ ਪਾਯੋ ਦਰਸ ਉਦਾਰੀ ॥ ਪੁਨ ਬਿਨਤੀ ਸ਼ਾਹ ਦਿਸ ਤੇ ਕੀਨ ॥ ਨਾਮਾ ਸ਼ੌਕ ਸੁਨਾਵਨ ਕੀਨ ॥ ੧੨ ॥ ਸੁਨ ਕਰ ਸਭਨ ਮਾਹਿੰ ਗੁਰ ਕਹਯੋ ॥ ਹਮ ਚਲਬੇ ਆਗੇ ਚਿਤ ਚਹਯੋ ॥ ਪਿਤਾ ਗੁਰੂ ਜਬ ਮਰਦ ਪਠਾਯੋ ॥ ਤਿਹ ਸੰਗ ਪ੍ਰਿਥਮਹਿੰ ਬਚਨ ਅਲਾਯੋ ॥ ੧੩ ॥ ਸੋ [5]ਪ੍ਰਤੀਖਤੇ ਸ੍ਰਮਾਂ ਰਹਾਇ ॥ ਅਬ ਆਯੋ ਚਲਹੈਂ ਹਰਖਾਇ ॥ ਹੁਕਮ ਦੀਨ ਗੁਰ ਝੰਡੇ ਤਾਈ ॥ ਸਭ ਬਿਧ ਕੀ ਤਿਆਰੀ ਕਰਵਾਈ ॥੧੪॥ ਮਾਤਾ ਕ੍ਰਿਸ਼ਨੌਂ ਜੀ ਸੁਨ ਲਯੋ ॥ ਅਤ ਬਿਖਾਦ ਮਨ ਮਹਿੰ ਤਬ ਭਯੋ ॥ ਜਬ ਹਰਿ ਕ੍ਰਿਸ਼ਨ ਗੁਰੂ ਗ੍ਰਿਹ ਆਏ ॥ ਸ੍ਰੀ ਮਾਤਾ ਜੀ ਐਸ ਅਲਾਏ ॥ ੧੫ ॥ ਅਹੋ ਪੁਤ੍ਰ ਪ੍ਰਾਨਨ ਤੇ ਪਿਆਰੇ ॥ ਨਹਿੰ ਜਾਵੋ ਪੁਰ ਦਿਲੀ ਮਝਾਰੇ ॥ ਲਿਖ ਭੇਜਹਿੰ ਹਮ ਅਬ ਢਿਗ ਸ਼ਾਹਿ ॥ ਆਵੈਂਗੇ ਗੁਰ ਸਹਿਜ ਸੁਭਾਇ ॥ ੧੬ ॥ ਸਤ ਅਠ ਬਰਖ ਪਿਛਾਰੀ ਜੱਯੈ ॥ ਅਬ ਨਹਿੰ ਚਲੋ ਮਾਨ ਬਚ ਲੱਯੈ ॥ ਸੁਨਤ ਮਾਤ ਕੇ ਬਚਨ ਬਖਾਨਾ ॥ਹੇ ਮਾਤਾ ਕਰਤੇ ਕਾ ਭਾਨਾ ॥ ੧੭ ॥ ਤਹਾਂ ਜਾਇ ਹਮ ਕਰਨਾ ਖੇਲ ॥ ਇਸ

੧ ਛਾਤੀ । ੨ ਚੌਰ । ੩ ਤਿਆਰ ਬਰ ਤਿਆਰ ਹਥਿਆਰ ਦੇ ਸਹਿਤ । ੪ ਅਰਦਾਸੀਆ । ੫ ਇੰਤਜ਼ਾਰ ।

ਮਹਿੰ ਨਹਿੰ ਸੰਸਾ ਕਛ ਮੇਲ ॥ ਸੁਨ ਮਾਤਾ ਦ੍ਰਿਢ ਗੁਰ ਹਠ ਜਾਨਾ॥ ਤਬ ਅਸਬਿਧ ਕੀਯ ਬਾਕ ਬਖਾਨਾ ॥ ੧੮ ॥ ਜੇ ਨਹਿੰ ਟਰਹੋ ਦੇਹਲੀ ਜਾਵਹੁ ॥ ਹਮ ਕੌ ਭੀ ਨਿਜ ਸੰਗ ਲਜਾਵਹੁ ॥ ਸੁਨ ਸਤਿਗੁਰ ਕਹਿੰ ਆਛੀ ਕਹੀ ॥ ਨਿਜ ਕਰ ਤੇ ਸੰਭਾਰ ਸਭ ਚਹੀ ॥ ੧੯ ॥ ਅਸ ਬਿਧ ਕਹਿ ਸੁਨ ਭੋਜਨ ਖਾਯੋ ॥ ਸੁਖ ਸਿਹਜਾ ਪਰ [1]ਨਿਸਾ ਬਿਤਾਯੋ ॥ ਪ੍ਰਾਤ ਉਠੇ [2]ਮੱਜਨ ਕੋ ਠਾਨਾ ॥ ਨਿਜ ਸ੍ਰੂਪ ਕੋ ਲਾਇ ਧਯਾਨਾ ॥ ੨੦ ॥ ਆਸਾ ਵਾਰ ਭੋਗ ਜਬ ਪਾਯੋ ॥ ਜੈ ਹਰਿ ਨ੍ਰਿਪ ਏਤੇ ਨਹਿੰ ਆਯੋ ॥ ਸਤਿਗੁਰ ਕੀ ਤਿਆਰੀ ਲਖ ਸਾਰੀ ॥ ਹਰਖ ਭਯੋ ਜੈ ਪੁਰ ਪਤ ਭਾਰੀ ॥ ੨੧ ॥ ਸ੍ਰੀ ਸੂਰਜ ਮਲ ਭੀ ਸੁਨ ਆਯੋ ॥ ਦੇ ਆਦਰ ਗੁਰ ਢਿਗ ਬੈਠਾਯੋ ॥ ਪੁਨਹਿੰ ਕਹਯੋ ਬਾਬਾ ਸੁਭ ਥਾਏ ॥ ਕ੍ਰਿਪਾ ਕਰੀ ਆ ਦਰਸ ਦਿਖਾਏ ॥ ੨੨ ॥ ਕਾਰ ਬਾਰ ਗ੍ਰਿਹ ਭਲੇ ਸਮਾਰੇ ॥ ਹਮ ਦਿਹਲੀ ਦਿਸ ਭਏ ਤਿਆਰੇ ॥ ਸੁਨ ਸੂਰਜ ਮਲ ਭੀ [3]ਬਚ ਕਹਯੋ ॥ ਅਬ ਨਹਿੰ ਜਾਨ ਸਮੋਂ ਤੁਮ ਲਹਯੋ॥ ੨੩ ॥ ਅਪਰ ਕਿਸੂ ਕੋ ਦਿਹੈ [4]ਪਠਾਇ ॥ ਜਿਮ ਤਵ ਪਿਤ ਪਠਯੋ ਰਾਮ ਰਾਇ ॥ ਸੁਨ ਕਰ ਸ੍ਰੀ ਸਤਿਗੁਰ ਬਚ ਕਹਯੋ ॥ ਹਮ ਜਾਵਨ ਨਿਜ ਕਾਲ ਸੁ ਲਯੋ ॥ ੨੪ ॥ ਅਸ ਕਹਿ ਝੰਡਾ ਭਾਈ ਬੁਲਾਯੋ ॥ ਕਹਯੋ ਕਿ ਤੁਮ ਰਹੁ ਬਾਬੇ ਪਾਯੋ ॥ ਗੁਰਦਿੱਤਾ ਸੁਤ ਜੋਊ ਤੁਮਾਰੇ ॥ ਦਿਹਲੀ ਹਮਰੇ ਸੰਗ [5]ਪਧਾਰੇ ॥ ੨੫ ॥ ਸੱਤ ਬਚਨ ਕਰ ਪੁਤ੍ਰ ਤਿਆਰਾ ॥ ਗੁਰ ਕਰਵਯੋ ਕੜਾਹੁ ਅਪਾਰਾ ॥ ਕਰ ਅਰਦਾਸਾ ਦੀਨ ਬ੍ਰਤਾਇ ॥ ਖਾਸੇ ਪਰ ਸਵਾਰ ਤਬ ਥਾਇ ॥ ੨੬ ॥ ਸ੍ਰੀ ਮਾਤਾ ਰਥ ਪਰ [6]ਆਰੋਹੀ ॥ ਦਾਸੀ ਦਾਸ ਸੰਗ ਗਨ ਹੋਹੀ ॥ ਕਛੁਕ ਸਵਾਰ ਚਮੂ ਤੇ ਲਏ ॥ ਦੇਹਲੀ ਦਿਸ ਪ੍ਰਸਥਾਵਤ ਭਏ ॥ ੨੭ ॥ ਸਿਖ

---

੧ ਰਾਤ। ੨ ਇਸ਼ਨਾਨ। ੩ ਬੇਨਤੀ ਦੇ ਬਚਨ ਕਹੇ। ੪ ਭੇਜ ਦੇਣੇ ਕਰੇ। ੫ ਗਏ। ੬ ਸਵਾਰ ਹੋਈ।

[1]ਅਨਗਨ ਤਬ ਸੰਗ ਸਿਧਾਏ ॥ਗੁਰ ਮੋਰਹਿੰ ਨਹਿ ਮੁਰਹਿੰ ਪਿਛਾਏ॥ ਆਪਸ ਮਹਿੰ ਕਹਿੰ ਦੇਹਲੀ ਜਾਵੈਂ ॥ ਗੁਰ ਮਾਤਾ ਕੀ ਸੇਵ ਕਮਾਵੈਂ ॥੨੮॥ [1]ਗੁਰ [2]ਲਘ ਮਾਤਾ ਜੀ ਸੰਗਾ ॥ ਹਮਰੋ ਇਤ ਰਹਿਨਾ ਨਹੀਂ ਚੰਗਾ ॥ ਜਿਤ ਇਹੁ ਰਹੈ ਤਿਤੇ ਹਮ ਰਹੈਂ ॥ ਦਰਸਨ ਕੋ ਲਾਹਾ ਨਿਤ ਲਹੈਂ ॥ ੨੯ ॥ ਸਤਿਗੁਰ [3]ਕ੍ਰਮ ਕ੍ਰਮ ਆਗੇ ਜਾਇ ॥ ਦਿਨ ਥੋਰਾ ਰਹਿ [4]ਸਿਵਰ ਲਗਾਇ ॥ ਇਰਦ ਗਿਰਦ ਸੁਨ ਸੰਗਤ ਸਾਰੀ ॥ ਆਵੈ ਦਰਸ਼ਨ ਹਿਤ ਬਿਨ ਬਾਰੀ ॥ ੩੦ ॥ ਜੋ ਆਵੈਂ ਚਹਿ ਸੰਗ ਸਿਧਾਵੈਂ ॥ ਪੁਨ ਗ੍ਰਿਹ ਦਿਸ ਕੋ ਨਹਿੰ [5]ਲੋਟਾਵੈਂ ॥ ਭਈ ਹਜਾਰਨ ਕੀ ਤਬ ਭੀਰ ॥ ਤਯਾਗ ਨ ਸਕ ਹੈਂ ਦਰਸ ਗੰਭੀਰ ॥ ੩੧ ॥ ਦੁਖ਼ ਤੇ ਦੁਖੀ ਅਨਕ ਚਲ ਆਵੈਂ ॥ ਦਰਸ ਕਰੈਂ ਸਭ ਰੋਗ ਮਿਟਾਵੈਂ ॥ ਸਤਿਗੁਰ [6]ਨਿਤ ਪ੍ਰਤ ਆਗੇ ਜਾਵੈਂ ॥ ਰੈਨ ਪਰੈ ਤਬ ਸਿਵਰ ਲਗਾਵੈਂ ॥ ੩੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਅਸ਼ਟਮ ਮਹਿਲੇ ਸ੍ਰੀਸਤ੍ਰਿਗੁਰੂ ਜੀ ਦੇਹਲੀ ਗਮਨ ਪ੍ਰਸੰਗ ਬਰਨਨੰ ਨਾਮ ਤ੍ਰਿਤਿਯੋ ਮੰਦਰਹਿ॥ ੩ ॥

ਦੋਹਿਰਾ॥ ਸ੍ਰੀ ਸਤਿਗੁਰ ਹਰਿ ਕ੍ਰਿਸ਼ਨ ਜੀ ਪੁਰ ਪੰਜੋਖਰੇ ਜਾਇ ॥
ਸੁੰਦਰ ਥਲ ਪਿਖ ਏਕ ਤਿਹ ਦੀਨੋ ਸਿਵਰ ਲਗਾਇ ॥ ੧॥

ਚੌਪਈ ॥ ਇਕ ਸਿਖ ਆ ਕਰ ਬਿਨੈ ਉਚਾਰੀ ॥ ਗੁਰ ਜੀ ਸੰਗਤ ਆਵਤ ਭਾਰੀ ॥ ਇਕ ਦਿਨ ਇਹਾਂ [7]ਮੁਕਾਮ ਕਰੀਜਹਿ ॥ ਪ੍ਰੇਮੀ ਸਿੱਖਨ ਦਰਸਨ ਦੀਜਹਿ ॥ ੨ ॥ ਸੁਨ ਸ੍ਰੀ ਸਤਿਗੁਰ ਰਿਦੇ ਬਿਚਾਰੀ ॥ ਨਿਤ ਪ੍ਰਤ ਸੰਗਤ ਪਹੁਚਤ ਭਾਰੀ ॥ ਹਮ ਕੋ ਗਮਨਤ ਸੁਨ ਬਹੁ ਧਾਵਹਿੰ ॥ ਮਾਰਗ ਬਿਖੇ [8]ਸ੍ਰਮਤ [9]ਅਕੁਲਾਵਹਿੰ ॥ ੩ ॥ ਯਾਂਤੇ ਕਛ ਉਪਾਇ ਅਸ ਕਰ ਹੈਂ ॥ ਜਿਹ ਤੇ

੧ ਬਹੁਤ। ੨ ਛੋਟੀ। ੩ ਹੌਲੀ ਹੌਲੀ। ੪ ਡੇਰਾ। ੫ ਵਾਪਸ ਨਹੀਂ ਹੁੰਦੇ। ੬ ਹਰ ਰੋਜ। ੭ ਡੇਰਾ। ੮ ਥਕੇਵਾਂ। ੯ ਦੁਖੀ।

ਸੰਗਤ ਆਇ ਨ ਥਿਰ ਹੈਂ ॥ ਅਸ ਬਿਚਾਰ ਗੁਰ ਸ੍ਰੀ ਸੁਖਦਾਈ ॥ ਇਕ ਥਲ ਸੁੰਦਰ ਪਿਖ ਤਿਹ ਥਾਈ ॥ ੪ ॥ [1]ਸਿਕਤਾ ਬਿਥਰੀ ਜਹਿ ਰਮਣੀਕਾ ॥ ਆਇ ਥਿਰੇ ਤਿਹ ਸੋਢਿਨ ਟੀਕਾ ॥ ਸਿੱਖਨ ਕੋ ਤਬ ਹੁਕਮ ਸੁਨਾਯੋ ॥ ਸਿਕਤਾ ਕੋ ਸੁਭ ਥੜਾ ਬਨਾਯੋ ॥ ੫ ॥ ਸੁਨ ਸਿਖ ਹੁਕਮ ਸਭੀ ਲਗ ਧਰੇ ॥ ਥਰੋ ਤਿਆਰ ਤਤ ਛਿਨ ਤਿਹ ਕਰੇ॥ ਪੁਨ ਗੁਰ ਫਰਸ਼ ਭਲੇ ਕਰਵਾਇ ॥ ਥਿਤ ਭੇ ਆਪ ਦਿਵਾਨ ਲਗਾਇ ॥ ੬ ॥ ਸਿਖ ਸੰਗਤ ਚਹੁ ਦਿਸ ਥਿਤ ਭਈ ॥ ਹੋਵਹਿ ਕੀਰਤ ਜਸ ਪ੍ਰਭ ਮਈ ॥ ਪਾਛਲ ਸੰਗਤ ਭੀ ਤਿਹ ਆਈ ॥ਦਰਸ਼ਨ ਕੀਨ ਗੁਰੂ ਸੁਖਦਾਈ ॥ ੭ ॥ ਅਨਕ ਪ੍ਰਕਾਰਨ ਭੇਟ ਚੜ੍ਹਾਈ ॥ ਮਨੋ ਕਾਮਨਾ ਗੁਰ ਤੇ ਪਾਈ ॥ ਦੇਗ ਅਤੋਟ ਹੋਇ ਗੁਰ ਕੇਰੀ ॥ਸਿਖ ਸੰਗਤ ਸਭ ਛਕਹਿ ਘਨੇਰੀ ॥ ੮ ॥ ਪ੍ਰੇਮ ਜਾਨ ਬਹੁ ਸੰਗਤ ਕੇਰਾ ॥ ਰਾਖਯੋ ਗੁਰ ਮੁਕਾਮ ਤਿਹ ਡੇਰਾ ॥ ਨਿਸ ਬਿਤੀਤ ਭੀ ਪ੍ਰਾਤੀ ਥਾਈ ॥ ਲਗਯੋ ਦਿਵਾਨ ਅਧਕ ਸੁਖਦਾਈ ॥ ੯ ॥ ਇਕ ਸਿਖ ਰਾਮੇ ਬਿਨੋ ਉਚਾਰੀ ॥ ਹੇ ਸ੍ਰੀ ਸਤਿਗੁਰ ਜੀ ਬਲਿਹਾਰੀ ॥ ਜਿਸ ਵਿਧ ਹੋਇ ਉਧਾਰ ਹਮਾਰਾ ॥ ਸੋ ਉਪਦੇਸ ਕਰੋ ਸੁਖ ਸਾਰਾ ॥ ੧੦ ॥ ਸੁਨ ਸ੍ਰੀ ਸਤਿਗੁਰ ਕ੍ਰਿਪਾ ਨਿਧਾਨਾ ॥ ਸ੍ਰੀ ਮੁਖ ਤੇ ਤਬ ਬਾਕ ਬਖਾਨਾ ॥ ਹੇ ਸਿੱਖਹੁ ਸਤਿਗੁਰ ਕੇ ਪਿਆਰੇ ॥ ਦੁਰਲਭ ਮਾਨਸ ਜਨਮ ਬਿਚਾਰੇ ॥ ੧੧ ॥ ਬਡੇ ਭਾਗ ਤੇ ਪ੍ਰਾਪਤ ਹੋਏ ॥ ਜੋ ਗੁਰਮੁਖ ਨਿਸਫਲ ਨਹਿੰ ਖੋਏ ॥ ਸਿਖ ਕੋ ਮੁਖੀ ਕਰਮ ਇਹੁ ਜਾਨੋ ॥ ਸੱਤਜ ਅਸੱਤਜ ਰੂਪ ਪਰਿਚਾਨੋ ॥ ੧੨ ॥ ਸੁਨ ਸਿਖ ਨੇ ਤਬ ਬਿਨਤੀ ਗਾਈ ॥ ਹੇ ਸ੍ਰੀ ਸਤਿਗੁਰ ਜਗ ਕੇ [2]ਰਾਈ ॥ ਸਤ ਕੋ ਅਹੈ ਅਸਤ ਕੋ ਅਹੈ ॥ ਹਮ ਅਜਾਨ ਨਹਿੰ ਭੇਦਹਿੰ ਲਹੈ ॥ ੧੩ ॥ ਕਰਹੁ ਕ੍ਰਿਪਾ ਨਿਜ ਦਾਸ ਲਖੀਜਹਿ ॥ ਸੱਤਜ ਅਸੱਤਜ ਭੇਦ ਦਿਖਰੀਜਹਿ ॥ ਸੁਨ ਸਿਖ ਤੇ

੧ ਰੇਤ। ੨ ਰਾਜਾ ਰੂਪ।

ਅਸ ਬਿਨੇ ਮਹਾਨੀ ॥ [1]ਚੰਦ ਬਦਨ ਤੇ [2]ਅਮੀ ਸਮਾਨੀ ॥ ੧੪ ॥
ਕਹਯੋ ਬਚਨ ਹੇ ਗੁਰ ਸਿਖ ਪਿਆਰੇ ॥ ਸੱਤਜ ਆਤਮਾ ਲੇਹੁ
ਬਿਚਾਰੇ ॥ ਦੇਹ ਅਸੱਤ ਲਖੋ ਸਭ ਕਾਲਾ ॥ ਜਨਮ ਮਰਨ ਕੇ ਸੰਕਟ
ਜਾਲਾ ॥ ੧੫ ॥ ਆਤਮ ਨਹਿੰ ਜਨਮਹਿੰ ਨਹਿੰ ਮਰਹਿੰ ॥ [3]ਨਭ ਸਮ
ਇਕ ਰਸ ਹੈ ਸਦ ਥਿਰਹਿੰ ॥ ਹਰਖ ਸੋਕ ਜਿਸ [4]ਲੇਸ ਨ ਕੋਈ ॥
ਸਤ੍ਰ ਮਿਤ੍ਰ ਨਹਿੰ ਜਿਸ ਕਬ ਹੋਈ ॥ ੧੬ ॥ ਜੋ ਗੁਰ ਸਿਖ ਉਠ
ਅੰਮ੍ਰਿਤ ਵੇਲਾ ॥ ਮੰਤ੍ਰ ਭਿਆਸਹਿੰ ਗੁਰੂ ਸੁਹੇਲਾ ॥ ਐ ਗੁਰਬਾਨੀ
ਪਠੈ ਬਿਚਾਰਹਿ ॥ ਨਾਹਿਨ ਕਬ ਕਿਸ ਰਿਦਾ ਦੁਖਾਰਹਿ ॥ ੧੭ ॥
ਸਤਿ ਸੰਗਤ ਮਹਿੰ ਨਿਤ ਪ੍ਰਤ ਜਾਵਹਿ ॥ ਜਪਹਿ ਨਾਮ ਪੁਨ ਅਪਰ
ਜਪਾਵਹਿ ॥ ਕਿਰਤ ਧਰਮ ਦਸ ਨਵ ਕੀ ਕਰੈ ॥ ਸਾਧ ਸੰਤ ਸੇਵਾ
ਹਿਤ ਧਰੈ ॥ ੧੮ ॥ ਇਸ ਤੇ ਮਨ ਉੱਜਲਤਾ ਪਾਵੈ ॥ ਸਭ ਅਸੱਤ
ਤਬ ਨਿਰਨੈ ਥਾਵੈ ॥ ਅਸ ਕਹਿ ਕ੍ਰਿਪਾ ਦ੍ਰਿਸ਼ਟ ਸਿਖ ਹੇਰਾ ॥ ਆਤਮ
ਗਜਾਨ ਭਯੋ ਤਿਸ ਬੇਰਾ ॥ ੧੯ ॥ ਬਢਯੋ ਹਰਖ ਮਨ ਕਹਯੋ ਨ
ਜਾਈ ॥ ਜੈਸੇ ਗੂੰਗੇ ਕੀ ਮਠਿਆਈ ॥ ਗੁਰ ਚਰਨਨ ਪਰ ਧਰਯੋ
[5]ਭਾਲ ॥ ਰਾਮਾ ਭਯੋ ਨਿਹਾਲ ਨਿਹਾਲ ॥ ੨੦ ॥ ਬਹੁ ਬਿਧ
ਉਸਤਤਿ ਕਰਬੇ ਲਾਗਾ ॥ ਜਨਮ ਜਨਮ ਕਾ ਸੋਯਾ ਜਾਗਾ ॥ ਅਪਰ
ਸਿਖ ਪਿਖ ਰਾਮੇ [6]ਓਰਾ ॥ ਸਭ ਕੇ ਮਨ [7]ਅਚੰਭ ਨਹਿੰ ਥੋਰਾ ॥੨੧॥
ਧੰਨਯ ਧੰਨਯ ਸਭ ਮੁਖਹੁ ਉਚਾਰਹਿੰ ॥ ਬਾਲ ਰੂਪ ਪਰ ਸਰਧਾ
ਧਾਰਹਿੰ ॥ ਗੁਰ ਬਾਨੀ ਮਹਿੰ ਨਿਸਚੇ ਕਰਿਯੋ ॥ ਜਿਸ ਤੇ ਮਾਨਸ
ਜਨਮ ਉਬਰਯੋ ॥ ੨੨ ॥ ਤਾਹਿ ਸਮਹਿੰ ਸ੍ਰੀ ਗੁਰ ਫੁਰਮਾਯੋ ॥ਸੁਨਹੋ
ਸਿਖ ਸੰਗਤ ਸਮਦਾਯੋ ॥ ਹਮ ਦਿਹਲੀ ਜਾ ਖੇਲ ਮਚਾਨਾ ॥ ਇਤ
ਸਿਖ ਸੰਗਤ ਆਇ ਮਹਾਨਾ ॥ ੨੩ ॥ ਤਾਂਤੇ ਅਬ ਜੋ ਸੰਗਤ ਆਵੈ।

---

੧ ਚੰਨ ਮੁਖੜਾ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ। ੨ ਅੰਮ੍ਰਿਤ। ੩ ਅਕਾਸ਼।
੪ ਰੰਚਕ ਭਰ। ੫ ਮਸਤਕ। ੬ ਤਰਫ। ੭ ਅਸਚਰਜਤਾ।

ਇਸ ਥਲ ਦਰਸ ਕਰੈ ਸੁਖ ਪਾਵੈ॥ਜੋ ਗੁਰ ਦਰਸਨ ਲਾਭ ਬਿਸਾਲੇ॥ ਇਸ ਥਲ ਦਰਸੇ ਲਹੇ ਸੁਖਾਲੇ ॥ ੨੪॥ ਲਿਆਇ [1]ਉਪਾਇਨ ਜੋ ਹਮ ਕਾਰਨ ॥ ਅਰਪਹਿ ਇਹਾਂ ਹੋਇ ਦੁਖ ਟਾਰਨ ॥ ਖਰੇ ਹੋਇ ਅਰਦਾਸ ਕਰਾਵੈ॥ ਪਹੁਚਹਿ ਹਮੇ ਨ ਸੰਕ ਉਪਾਵੈ ॥ ੨੫॥ ਹਮਰੀ ਆਗਯਾ ਕਹੁ ਇਮ ਜਾਨੈ ॥ ਇਸ ਥਲ ਤੇ ਨਹਿੰ ਅਗ੍ਰ ਪਯਾਨੈ॥ ਜੋ ਹਮ ਪਾਛੇ ਆਗੈ ਜਾਵੈ॥ ਸਿੱਖੀ ਤੇ ਖਾਰਜ ਹੁਇ ਜਾਵੈ ॥ ੨੬ ॥ [2]ਗਨ ਸਿੱਖਨ ਸੁਖ ਦੈਬੇ ਕਾਰਨ॥ ਸਭਨ ਸੁਨਾਵਤ ਕੀਨ ਉਚਾਰਨ ॥ ਇਕ ਨਿਸ਼ਾਨ ਤਿਹ ਖਰੋ ਕਰਾਇ ॥ ਕਛੁ ਕੁ ਸਿੱਖ ਤਿਹ ਥਾਨ ਟਿਕਾਇ॥ ੨੭ ॥ ਸੁਨ ਸਿਖ ਸਤਿਗੁਰ ਕੀ ਸੁਭ ਬਾਨੀ॥ ਬਿਬਸ ਹੋਇ ਸਭ ਸਿਰ ਧਰ ਮਾਨੀ ॥ ਤਿਹ ਦਿਨ [3]ਨਿਸ ਗੁਰ ਤਿਹ [4]ਥਿਤ ਭਏ ॥ [5]ਆਗਲ ਦਿਵਸ ਤਿਆਰਾ ਕਏ॥ ੨੮ ॥ [6]ਸੁਠ ਖ਼ਾਸੇ ਪਰ ਗੁਰ [7]ਆਰੋਹੇ॥ ਸੰਗ [8]ਬਾਹਿਨੀ ਕੇ [9]ਭਟ ਹੋਹੇ॥ ਧੌਂਸਾ ਧੁੰਕਾਰਯੋ ਬਹੁ ਭਾਰੀ॥ ਸਭ ਸੰਗਤ ਪਗ ਬੰਦਨ ਧਾਰੀ॥ ੨੯॥ ਦੇ ਧੀਰਜ ਸਤਿਗੁਰੂ ਪਯਾਨੇ ॥ ਸੰਗਤ ਥਿਤ ਭੀ ਤਿਸੀ ਸਥਾਨੇ॥ ਗੁਰੂ ਬਚਨ ਨਹਿੰ [10]ਉਲਘ ਸਕ ਇ॥ ਜਿਹ ਲਗ ਗੁਰ ਦਰਸੇ ਦਰਸਾਇ॥ ੩੦॥ ਪੁਨ ਸ੍ਰੀ ਸਤਿਗੁਰ ਅਗ੍ਰ ਸਿਧਾਏ ॥ ਬਿਬਸ ਹੋਇ ਸਿਖ ਪਾਛਹਿ ਆਏ॥ ਤਬ ਤੇ ਜੋ ਸਿਖ ਚਲਕੈ ਆਵੈ॥ ਗੁਰ ਦਰਸ਼ਨ ਕੌ ਚਿਤ ਲ਼ਲਚਾਵੈ ॥੩੧॥ ਸੁਨੈ ਹੁਕਮ ਸ੍ਰੀ ਸਤਿਗੁਰ ਕੇਰਾ॥ ਨਹਿੰ ਗਮਨਹਿੰ ਆਗਹਿ ਤਿਸ ਬੇਰਾ॥ ਥਲ ਪੰਜੋਖਰੇ ਗੁਰ ਦਰਸਾਵੈਂ ॥ ਮਨ ਬਾਂਛਤ ਕੌ ਪਾ ਫਿਰ ਆਵੈਂ ॥ ੩੨॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਅਸ਼ਟਮ ਮਹਿਲੇ ਸ੍ਰੀ ਗੁਰੂ ਜੀ ਪੰਜੋਖਰੇ ਪ੍ਰਸੰਗ ਬਰਨਨੰ ਨਾਮ ਚਤੁਰਥੋ ਮੰਦਰਹਿ॥ ੪॥

੧ ਭੇਟਾ। ੨ ਸਮੂੰਹ। ੩ ਰਾਤ। ੪ ਟਿਕ ਗਏ। ੫ ਅਗਲੇ ਦਿਨ। ੬ ਸੁੰਦਰ। ੭ ਸਵਾਰ ਹੋਏ। ੮ ਫੌਜ। ੯ ਸੂਰਮੇ। ੧੦ ਮੁੜ ਨਹੀਂ ਸਕਦੇ।

ਦੋਹਿਰਾ ॥ ਪੁਰ ਪੰਜੋਖਰੇ ਤੇ ਚਲੇ ਸਤਿਗੁਰ ਦੀਨ ਦਯਾਰ ॥
ਜਿਸ ਮਾਰਗ ਮਹਿੰ ਜਾਇ ਹੈਂ ਕਰੈਂ ਅਨੇਕ ਉਧਾਰ ॥ ੧ ॥
ਚੌਪਈ ॥ ਰੈਨ ਪਰੈ ਜਹਿੰ [1]ਸਿਵਰ ਲਗਾਵਹਿੰ ॥ ਦਿਵਸ ਮਾਹਿੰ ਚਲ ਹੈਂ ਸੁਖ ਪਾਵਹਿੰ ॥ ਅਸ ਵਿਧ ਗਮਨਤ ਦੀਨ ਦਯਾਰੁ ॥ ਕੁਰੁਖੇਤਰ ਆਏ ਸੁਖ ਸਾਰੁ ॥ ੨ ॥ ਕਰਯੋ ਸਿਵਰ ਤਿਹ ਉਤਰ ਪਰੇ ਹੈਂ ॥ [2]ਵਾਹਿਨ ਪਾਏ ਜੀਨ ਖਰੇ ਹੈਂ ॥ ਨਾਮ ਲਾਲ ਜੀ ਇਕ ਤਿਹ ਪੰਡਤ ॥ ਬਡ ਹੰਕਾਰ ਮਹਿੰ ਜਿਹ ਬੁਧਿ [3]ਮੰਡਤ ॥ ੩ ॥ ਇਕ ਤੌ ਬਿੱਦਯਾ ਕੋ [4]ਮਦ ਭਾਰੀ ॥ ਦੁਤੀਏ [5]ਬਿਪ੍ਰ ਜਾਤ ਹੰਕਾਰੀ ॥ ਅਪਨੇ ਸਮ ਨਹਿੰ ਜਾਨਹਿੰ ਕਾਹੂੰ ॥ ਜੋ [6]ਸਵਿੱਦਯ [7]ਬਾਦਹਿ ਸੰਗ ਤਾਹੂੰ ॥ ੪ ॥ [8]ਬਿਜੈ ਕਰਹਿ ਬਹੁ ਮਾਨ ਘਟਾਵਹਿ ॥ ਬਿੱਦਯਾ ਬਲ ਤੇ ਮਦ ਉਪਜਾਵਹਿ ॥ ਸਹਿਜ ਸੁਭਾਇਕ ਸੋ ਚਲ ਆਯੋ ॥ ਜਹਿ ਸ੍ਰੀ ਸਤਿਗੁਰ [9]ਸਿਵਰ ਲਗਾਯੋ ॥ ੫ ॥ ਇਕ ਸਿਖ ਸੋਂ ਤਬ ਬੂਝਨ ਲਾਗਾ ॥ ਉਤਰਯੋ ਆਨ ਕੌਨ ਇਸ ਜਾਗਾ ॥ ਕਹਯੋ ਸਿੱਖ ਨੇ ਸ਼ਤਿਗੁਰ ਅਹੈ ॥ ਸ੍ਰੀ ਹਰਿ ਕ੍ਰਿਸ਼ਨ ਨਾਮ ਜਗ ਕਹੈ ॥ ੬ ॥ ਸ੍ਰੀ ਗੁਰ ਨਾਨਕ ਅਸ਼ਟਮ ਥਾਨ ॥ ਜੋ ਅਵਤਰੇ ਜਗਤ ਕਲਯਾਨ ॥ ਸੁਨ ਸਹਿ ਸਕਯੋ ਨ [10]ਖੁਨਸਯੋ ਮਾਨੀ ॥ ਕਹਿਤ ਭਯੋ ਭੋ ਕ੍ਰਿਸਨ ਮਹਾਨੀ ॥ ੭ ॥ ਬ੍ਰਹਮ ਗਯਾਨ [11]ਮਯ ਗੀਤਾ ਕੀਨਸ ॥ ਜਿਹ ਪਠ ਸੁਨ ਕੈ ਲੇ ਸਭ ਚੀਨਸ ॥ ਤਿਨ ਨਾਮਨ ਤੇ ਇਨ ਅਧਕਾਯੋ ॥ ਸ੍ਰੀ ਹਰਿ ਕ੍ਰਿਸਨ ਨਾਮ ਰਖਵਾਯੋ ॥ ੮ ॥ ਪੁਨ ਸਤਿਗੁਰੂ ਜਗਤ ਕਹਿਵਾਯੋ ॥ ਕ੍ਰਿਸ਼ਨ ਜੁ ਗੀਤਾ ਗ੍ਰੰਥ ਬਨਾਯੋ ॥ ਤਿਸ ਸਲੋਕ ਕੇ ਅਰਥ ਮਹਾਨੇ ॥ ਇਨ ਤੇ ਸੋ ਪਿ ਨ ਜਾਇੰ ਬਖਾਨੇ ॥ ੯ ॥ ਨਾਮ ਧਰਾਵਨ ਅਹੈ

---

੧ ਡੇਰਾ। ੨ ਘੋੜੇ। ੩ ਇਸਥਿਤ। ੪ ਹੰਕਾਰ। ੫ ਬ੍ਰਾਹਮਣ ਜਾਤ ਕਰਕੇ। ੬ ਸਹਿਤ ਵਿਦਿਆ। ੭ ਝਗੜੇ। ੮ ਜਿਤਣਾ ਕਰਦੇ ਹਨ। ੯ਡੇਰਾ। ੧੦ ਦੁਖੀ ਹੋਇਆ। ੧੧ ਸਰੂਪ।

ਸੁਖੈਨ ॥ ਤਿਨ ਕੇ ਗੁਨ ਸੁਭ ਤਿਸ ਮਹਿੰ ਹੈ ਨ ॥ ਜਾਹੁ ਆਪਨੇ ਸਤਿਗੁਰ ਪਾਸ ॥ ਹਮ ਦਿਸ ਤੇ ਕਹੁ ਬਾਕ ਪ੍ਰਕਾਸ ॥ ੧੦ ॥ ਜੇ [1]ਸਾਰਥ ਇਹ ਨਾਮ ਧਰਾਵਹੁ ॥ ਕਰ ਗੀਤਾ ਕੇ ਅਰਥ ਸੁਨਾਵਹੁ ॥ ਨਾਹਿੰ ਤ ਨਾਮ ਅਪਨ ਬਦਲਾਵਹੁ ॥ ਨਹਿੰ ਪੁਨ ਸ੍ਰੀ ਹਰਿ ਕ੍ਰਿਸ਼ਨ ਕਹਾਵਹੁ ॥ ੧੧ ॥ ਸੁਨਤ ਸਿਖ ਆਯੋ ਗੁਰ ਪਾਸ ॥ ਸਿਰ ਨਿਵਾਇ ਕੀਨਸ ਅਰਦਾਸ ॥ ਦਿਜ ਕੀ ਕਹਿਵਤ ਸਕਲ ਸੁਨਾਹੀ ॥ ਖਰੋ ਅਹੈ ਪ੍ਰਭ ਉੱਤਰ ਚਾਹੀ ॥੧੨॥ਮੁਸਕਾਵਤ ਸ੍ਰੀ ਮੁਖ ਤੇ ਕਹ੍ਯੋ ॥ ਬਿੱਪ੍ਰ ਹੰਕਾਰੀ [2]ਬਾਦੀ ਲਹ੍ਯੋ ॥ ਚਹਿਤ ਜਿ ਉਤਰ ਦੇਬੋ ਤਾਹੀ ॥ ਕਰਹੁ [3]ਹਕਾਰਨ ਹਮਰੇ ਪਾਹੀ ॥ ੧੩ ॥ ਸੁਨ ਸਿਖ ਗਯੋ ਬਿਪ੍ਰ ਸੋਂ ਭਾਖਾ॥ ਗੁਰ ਢਿਗ ਚਲ ਜਿ ਬੂਝਬੇ [4]ਕਾਂਖਾ ॥ ਸੁਨ ਕਰ ਬਿਪ੍ਰ [5]ਚੌਪ ਕਰ ਚਾਲਾ ॥ ਸੰਸੈ ਪ੍ਰਸ਼ਨ ਬਿਚਾਰ ਬਿਸਾਲਾ ॥ ੧੪ ॥ ਗਰਬਤ ਬੈਠਯੋ ਜਾਇ ਨਜੀਕਾ ॥ ਪਿਖ ਬੋਲੇ ਸੋਢੀ ਕੁਲ ਟੀਕਾ ॥ ਜੇਕਰ ਹਮ ਤੁਝ ਅਰਥ ਸੁਨਾਵਹਿੰ ॥ ਤਊ ਕਲਪਨਾ ਅਨਕ ਉਠਾਵਹਿੰ ॥੧੫॥ ਧਨੀ ਪੁਰਖ ਇਹ ਭਾਗ ਬਲੀ ਹੈਂ ॥ ਕਿਨਹੁ ਪਢਾਇ ਭਾਂਤ ਭਲੀ ਹੈਂ ॥ ਪ੍ਰਿਥਮ ਪਠੀ ਹੁਇਗੀ ਕਿਸ ਪਾਸ ॥ ਇਮ ਜਾਨਹਿ ਨਹਿੰ ਹੁਇ ਬਿਸਵਾਸ ॥ ੧੬ ॥ ਯਾਂਤੇ ਪ੍ਰਿਥਮ ਬਾਤ ਇਮ ਕੀਜਹਿ ॥ ਆਪ ਨਗਰ ਮਹਿ ਜਾਇ ਪਿਖੀਜਹਿ ॥ਜੋ ਅਪਠਤ ਹੁਇ [6]ਮੂੜ ਬਿਸਾਲਾ॥ ਤਿਹ ਬੁਲਾਇ ਆਨਹੁ ਇਸ ਕਾਲਾ ॥ ੧੭ ॥ ਤਿਸ ਤੇ ਉਤਰ ਤੁਝਹਿ ਦਿਵਾਵਹਿੰ ॥ ਤੁਮਰੇ ਮਨ ਕਾ ਭਰਮ ਮਿਟਾਵਹਿੰ ॥ ਸੁਨ ਸਤਿਗੁਰ ਕੋ [7]ਬਾਕ ਰਸੀਲਾ ॥ [8]ਬਿਪਰ ਭਯੋ ਮਦ ਤੇ ਕੁਛ ਢੀਲਾ ॥ ੧੮ ॥ ਗਯੋ ਨਗਰ ਮਹਿ ਝੀਵਰ [9]ਹੇਰਾ ॥ ਛੱਜੂ [10]ਆਖ੍ਯ [11]ਬਦਰ

---

੧ ਸਹਿਤ ਅਰਥ ਦੇ। ੨ ਝਗੜੇ ਲੈਂਦਾ ਹੈ। ੩ ਬੁਲਾਵਨ। ੪ ਇਛਾ। ੫ ਬ੍ਰਾਹਮਣ ਉਤਸ਼ਾਹ ਨਾਲ। ੬ ਮੂਰਖ ਵਾ ਜੜ। ੭ ਸੁੰਦਰ ਬਚਨ। ੮ ਪੰਡਤ। ੯ ਦੇਖਿਆ। ੧੦ ਨਾਮ। ੧੧ ਡੋਰਾ।

[1]ਮੂਕੇਰਾ ॥ ਮਹਾਂ ਮੂਢ ਕਛੁ ਭੀ ਨਹਿੰ ਜਾਨੈ ॥ ਪੇਟ ਭਰਨ ਕੋ ਕਾਰਜ ਠਾਨੈ ॥ ੧੯ ॥ ਕਾਰੇ ਬਰਨ ਬਸਤ੍ਰ ਤਨ ਧਾਰੇ ॥ ਜਿਨ ਪਢਤੇ ਨਰ ਨਹੀਂ ਨਿਹਾਰੇ ॥ ਤਹਿ [2]ਗਹਿ ਬਾਹਿ ਗੁਰੂ ਢਿਗ ਲਜਾਯੋ ॥ ਬੈਠਯੋ [3]ਬਿਸਮਤ ਪਿਖਨ ਪ੍ਰਭਾਯੋ ॥ ੨੦ ॥ ਚਿਤਵਤ ਪ੍ਰਸ਼ਨ ਰਿਦੇ ਬਡ [4]ਗਾਢੇ ॥ ਇਹ [5]ਧੀਵਰ ਕੀ ਬੁਧ ਕਿਮ ਬਾਢੇ ॥ ਸ੍ਰੀ ਗੁਰ ਹੇਰਯੋ [6]ਕ੍ਰਿਪਾ ਕਟਾਖੀ ॥ ਨਿਜ ਕਰ ਛਟੀ [7]ਧੀਓਰ ਸਿਰ ਰਾਖੀ ॥ ੨੧ ॥ ਅਗਮ ਨਿਗਮ ਸੋਝੀ ਹ੍ਵੈ ਆਈ ॥ ਭਾਵਾ ਚਾਲ ਬੋਲ ਇਸ ਭਾਈ ॥ ਅਹੋ ਖਿੱਪ੍ਰ ਕਯਾ ਤੁਹਿ ਮਨ ਆਯੋ ॥ ਬੂਝਹੁ ਜੋ ਚਿਤ ਮਹਿੰ ਅਬ ਚਾਯੋ ॥ ੨੨ ॥ ਸੁਨਤ ਲਾਲ ਜੀ ਅਤ ਵਿਸਮਾਯੋ ॥ ਛੱਜੂ ਮੂਕ ਕੈਸ ਆਲਾਯੋ ॥ ਤਊ ਹਠ ਤੇ ਕਰ ਸੰਕ ਮਹਾਨਾ ॥ ਬ੍ਰੱਹਮ ਰੂਪ ਤੁਮ ਕੈਸੇ ਜਾਨਾ ॥ ੨੩ ॥ ਸੁਨ ਕਰ ਛੱਜੂ [8]ਗਰਜ ਅਲਾਯੋ ॥ ਮੂਢੇ ਕਜਾ ਬਡ ਪ੍ਰਸ਼ਨ ਅਲਾਯੋ ॥ ਸੁਨਹੁ ਅਬੇ ਤੁਹਿ ਬ੍ਰਹਮ ਦਿਖਾਹੀਂ ॥ ਬ੍ਰਹਮ ਰੂਪ ਕਿਤ ਲੁਪਯੋ ਨਾਹੀਂ ॥ ੨੪ ॥ ਦੇਖਨ ਮਹਿੰ ਜੋ ਕੁਛ ਭੀ ਆਵੈ ॥ ਔ ਜੋ ਸੁਨਯੋ ਸ੍ਰਵਨ ਤੇ ਜਾਵੈ ॥ ਧਰਤ ਅਕਾਸ [9]ਪਹਾਰ ਪਤਾਲਾ ॥ ਰੂਪ ਬ੍ਰਹਮ ਨਾਹਿੰ ਲਖਹੁ ਨਿਰਾਲਾ ॥ ੨੫ ॥ ਪਸ ਪੰਛੀ ਮਹਿੰ ਬ੍ਰਹਮ ਬਿਚਾਰੋ ॥ ਦੇਵ ਮਨੁਖ ਯਹ [10]ਖਾਣੀ ਚਾਰੋ ॥ ਤੁਮ ਹਮ ਸਭ ਮਹਿੰ ਏਕੋ ਬ੍ਰਹਮ ॥ ਬਿਨ ਬ੍ਰਹਮ ਜਾਨੇ ਮਿਟੇ ਨ ਭ੍ਰਮ ॥ ੨੬ ॥ ਅਰ ਜੋ ਪਰਤਖ ਬ੍ਰਹਮਹਿ ਚਾਇਏ ॥ ਤਜਹੁ ਮਾਨ ਗੁਰ ਪਗ ਲਪਟਾਇਏ ॥ ਕਹਿਨੋਂ ਝੂਠ ਨ ਜਾਨ ਹਮਾਰੇ ॥ ਸਤਿਗੁਰ ਬ੍ਰਹਮ ਪ੍ਰਤੱਖ ਨਿਹਾਰੋ ॥ ੨੭ ॥ ਜਾਗੇ ਪੂਰਬ ਭਾਗ ਬਿਸਾਲਾ ॥ ਭਯੋ ਨਮ੍ਰ ਮਨ ਤੇ ਤਿਸ ਕਾਲਾ ॥ ਹਾਥ ਜੋਰ ਕਰ ਪਰਯੋ ਅਗਾਰੀ ॥ ਕਰੀ [11]ਸ਼ਟਾਂਗ ਪ੍ਰੇਮ

---

੧ ਗੁੰਗਾ । ੨ ਬਾਂਹ ਤੋਂ ਪਕੜਕੇ । ੩ ਅਸਚਰਜ । ੪ ਇਸਥਿਤ । ੫ ਛਜੂ ਝੀਵਰ । ੬ ਕਿਰਪਾ ਰੂਪੀ ਅਖਾਂ ਨਾਲ ਵੇਖਿਆ । ੭ ਝੀਵਰ । ੮ ਗਜ ਕੇ । ੯ ਪਹਾੜ । ੧੦ ਅੰਡਜ, ਜੇਰਜ, ਸੇਤਜ, ਉਤ ਭੁਜ । ੧੧ ਡੰਡੌਤ ਲੰਮਾ ਪੈਕੇ ਅਠ ਅੰਗ ਧਰਤੀ ਤੇ ਲਗ ਜਾਣ ।

ਕਰ ਭਾਰੀ ॥ ੨੮ ॥ ਬੋਲਯੋ ਮਹਿਮਾ ਲਖੀ ਅਨੂਪ॥ ਗੁਰ ਅਵਤਾਰ ਸਭਨ ਪਰ ਭੂਪ ॥ ਮੈਂ ਜਾਤੀ ਬਿੱਦਯਾ ਕੋ ਮਾਨੀ ॥ ਅੰਧ ਹੁਤੋ ਕਛ ਲਖ ਨ ਸਕਾਨੀ ॥ ੨੯ ॥ ਤੁਮ ਸਤਿਗੁਰ ਹੈ ਬੈਦ ਹਮਾਰੇ ॥ ਕਰੀ ਕ੍ਰਿਪਾ ਦਿਯੇ [1]ਨੈਨ ਉਘਾਰੇ ॥ ਭਵ ਸਾਗਰ ਤੇ ਮੋਹਿ ਉਧਾਰੋ ॥ ਦਾਨ ਦੇਹੁ ਸਿੱਖੀ ਉਪਕਾਰੋ ॥ ੩੦ ॥ ਅਸ ਕਹਿ ਗੁਰ ਕੇ ਚਰਨ [2]ਪਖਾਰੇ॥ ਛਕ ਲੀਨਸ ਭਾ ਅਨਦ ਉਦਾਰੇ ॥ ਪਿਖ ਨਿਰਮਾਨ ਸਤਿਗੁਰੂ ਪੂਰੇ॥ ਸੱਤਿਨਾਮ ਉਪਦੇਸਯੋ [3]ਰੂਰੇ ॥ ੩੧ ॥ ਬ੍ਰਹਮ ਰੂਪ ਤਬ ਨਦਰੀ ਆਯੋ ॥ ਗੁਰੂ ਮਹਾਤਮ ਕੋ ਲਖ ਪਾਯੋ ॥ ਬਡ ਭਾਗਾ ਛੱਜੂ ਸਿਖ ਭਯੋ ॥ ਸਤਿਗੁਰ ਯਸ ਜਗ ਰਵ ਸਮ ਭਯੋ ॥ ੩੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਅਸ਼ਟਮ ਮਹਿਲੇ ਸ੍ਰੀ ਗੁਰੂ ਜੀ [4]ਮੂਕ [5]ਵਾਚਾਲ ਕਰਨ ਪ੍ਰਸੰਗ ਬਰਨਨੰ ਨਾਮ ਪੰਚਮੋਂ ਮੰਦਰਹਿ ॥ ੫ ॥

ਦੋਹਿਰਾ ॥ ਕੁਰਖੇਤਰ ਤੇ ਗੁਰ ਚਲੇ ਜੈ ਹਰਿ ਨ੍ਰਿਪ ਕੇ ਸੰਗ ॥
ਦੇਹਲੀ ਪੁਰ ਕੇ ਨਿਕਟ ਭੇ ਸੁਨ ਭੀ ਸਿਖਨ ਉਮੰਗ ॥ ੧ ॥

ਚੌਪਈ ॥ ਦਿਲਵਾਲੀ ਸੰਗਤ ਮਿਲ ਸਾਰੀ ॥ ਆਵਤ ਭੀ ਸਤਿਗੁਰੂ ਅਗਾਰੀ ॥ ਚਰਨ ਕਮਲ ਪਰ ਸੀਸ ਨਿਵਾਯੋ ॥ [6]ਕੁਸਲਾ ਨੰਦ ਬੂਝ ਹਰਖਾਯੋ ॥ ੨ ॥ ਮਹਿਲ ਸਿੰਗ ਜੈ ਜਹਾਂ ਸੁਹਾਇ ॥ ਗੁਰੁ ਉਤਾਰਯੋ ਤਹਿ ਹਰਖਾਇ ॥ ਸਿਖ ਸੰਗਤ ਬਹੁ ਭੇਟ ਚੜ੍ਹਾਈ ॥ ਨੌਰੰਗ ਢਿਗ ਸੁਧ ਨ੍ਰਿਪ ਪਹੁੰਚਾਈ ॥ ੩ ॥ ਸੁਨਤ ਨੁਰੰਗਾ ਮਨ ਹਰਖਾਯੋ ॥ ਪ੍ਰਿਥਮ ਸਰਿਸ਼ਤਾ ਜੋ ਠਹਿਰਾਯੋ ॥ ਰਸਤ ਆਦ ਬਹੁ ਬਿਧ ਪਠਵਾਈ ॥ [7]ਪੰਜ ਸ਼ਤ ਨਿਤ ਭੇਟਾ ਅਰਪਾਈ ॥ ੪ ॥ ਕਹਯੋ ਕਿ ਹੇ ਹਰਿ ਜੈ [8]ਨਿਰਪਾਰਾ ॥ ਕਿਸੂ ਕਾਲ ਗੁਰ ਦੇਹਿੰ ਦਿਦਾਰਾ ॥

---

੧ ਅਖਾਂ ਤਕੀਆਂ। ੨ ਚਰਨ ਧੋਤੇ। ੩ ਸੁੰਦਰ। ੪ ਗੂੰਗਾ। ੫ ਬੋਲਣ ਵਾਲਾ। ੬ ਸੁਖ ਅਨੰਦ। ੭ ਪੰਜ ਸੌ। ੮ ਰਾਜਾ।

ਜੈ ਸਿੰਗ ਸੁਨ ਸਲਾਮ ਕਰ ਆਯੋ ॥ ਗੁਰ ਚਰਨਨ ਪਰ ਸੀਸ ਨਿਵਾਯੋ ॥ ੫ ॥ ਸ਼ਾਹਿ ਹਕੀਕਤ ਸਕਲ ਸੁਨਾਈ ॥ ਸੁਨ ਕਰ ਕਹਿਤ ਭਏ ਗੋਸਾਈ ॥ ਹੇ ਰਾਜਨ ਸੁਨੀਅਹਿ [1]ਨਿਰਧਾਰਾ ॥ ਨਹਿੰ ਦੇਨੋਂ [2]ਯਵਨੇਸ ਦਿਦਾਰਾ ॥ ੬॥ ਅਰ ਨਹਿੰ ਕਰਨੋ ਦਰਸਨ ਤਾਹਿ॥ ਪ੍ਰਣ ਹਮਰੋ ਜਾਨਹੁ ਮਨ ਮਾਹਿ ॥ ਪ੍ਰਾਨ ਅੰਤ ਲੌ ਇਹੀ ਨਿਬੈਹੈਂ ॥ ਲੈਬੇ ਦੈਬੇ ਦਰਸ ਨ ਚੈਹੈਂ ॥ ੭ ॥ ਅਰ ਜੋ ਭੇਟ ਸ਼ਾਹੁ ਤੇ ਆਇ ॥ ਤਿਸ ਕੋ ਲੰਗਰ ਦੇਹੁ ਲਗਾਇ ॥ ਜੋ ਆਵੈ ਸੋ ਛਕਤੋ ਜਾਇ ॥ ਅਸ ਬਿਧ ਸਭ ਧਨ ਕੋ ਖਰਚਾਇ ॥ ੮ ॥ ਸੁਨ ਕਰ ਜੈ ਸਿੰਗ ਬਿਸਮਤ ਲਯੋ ॥ ਗੁਰੂ ਕਠਨ ਪ੍ਰਨ ਕਰਤੋ ਭਯੋ ॥ ਪਰ ਸਾਮ੍ਰਥ ਜੋ ਕਰੈਂ ਸੁ ਹੋਈ ॥ ਸੰਕ ਨ ਹਮ ਕੋ ਚਹੀਅਹਿ ਕੋਈ ॥ ੯ ॥ ਅਸ ਨਿਸਚਾ ਕਰ ਨ੍ਰਿਪ ਮਨ ਮਾਹੀ ॥ ਦਰ ਪਰ ਦੀਨਸ ਦੇਗ ਲਗਾਹੀ ॥ ਗੁਰ [3]ਜੁਗ ਕਾਲ ਦਿਵਾਨ ਲਗਾਵਹਿ ॥ ਦਿਲ ਵਾਲੀ ਸੰਗਤ ਸਭ ਆਵਹਿ ॥ ੧੦ ॥ ਤਨ ਕੋ ਰੋਗੀ ਤਪ [4]ਦ੍ਰਿਗ ਖਾਸੀ । ਦਰਸਤ [5]ਰੁਜ ,ਗਨ ਤੁਰਤ ਬਿਨਾਸੀ ॥ ਗੁਰ ਸਿੱਖਨ ਕੇ ਜਬ ਦੁਖ ਗਏ ॥ ਅਪਰ ਸਮੀਪ ਤਿਨਹੁ ਸੁਨ ਲਏ ॥ ੧੧ ॥ ਰੁਜ ਪੀੜਤ ਤਨ ਸੰਕਟ ਪਾਇ ॥ ਸੁਨਤ ਸੁ ਜਸ ਦਰਸਨ ਹਿਤ ਧਾਇ ॥ਦ੍ਰਿਗ ਤੇ ਦਿਖਹਿ ਨ ਦਰਸਨ ਜਾਵਦ ॥ ਅਨਕ ਰੀਤ ਰੁਜ ਪੀੜਹਿ [6]ਤਾਵਦ ॥ ੧੨ ॥ ਚਾਰੁ ਮੁਖਾਰ ਬਿੰਦ ਜਬ ਦਰਸਹਿੰ ॥ ਤਾਤ ਕਾਲ ਹੁਇ ਆਵਤ ਹਰਸਹਿੰ॥ ਪੁਰ ਮਹਿੰ ਘਰ ਘਰ ਕੀਰਤ ਫੂਲੀ ॥ ਮਨਹੁ ਮਾਲਤੀ ਬਿਗਸਤ ਝੂਲੀ ॥ ੧੩ ॥ ਸੁਨ ਸੁਨ ਪਹੁੰਚਤ ਹੈਂ ਰੁਜ ਵਾਰੇ ॥ ਭਰੀ ਭੀਰ ਰਹਿ ਸਤਿਗੁਰ ਦ੍ਵਾਰੇ ॥ ਐਸੇ ਰੋਗ ਦਰਸ ਤੇ ਨਾਸੇ ॥ ਜਿਮ ਦਿਨ ਮਣ ਅੰਧਕਾਰ ਬਿਨਾਸੇ ॥ ੧੪॥ ਅਸ ਬਿਧ ਕੇਤਕ ਸਮੇਂ ਬਿਤਾਯੋ ॥

੧ ਨਿਰਨੇ ਕਰਕੇ । ੨ ਮੁਸਲਮਾਨਾਂ ਦਾ ਰਾਜਾ ਔਰੰਗਜ਼ੇਬ । ੩ ਦੋਵੇਂ ਸਮੇਂ ।
੪ ਅਖਾਂ । ੫ ਰੋਗ । ੬ ਤਦ ਤਕ ।

ਹੈਜ਼ਾ ਦੇਹਲੀ ਪੁਰ ਬਹੁ ਥਾਯੋ ॥ ਇਕ ਸਿਖ ਬਾਲਕ ਕੋ ਭੀ ਹੋਵਾ ॥ ਨਿਸਚਾ ਕਰ ਆ ਗੁਰ ਪਗ ਧੋਵਾ ॥ ੧੫ ॥ ਆਇ ਪ੍ਰਤ ਕੋ ਕੀਨ ਅਚਾਵਨ ॥ ਗਾ ਹੈਜ਼ਾ ਤਨ ਭਾ ਸੁਖ ਦਾਵਨ ॥ ਅਸ ਬਿਧ ਸੁਨ ਦੁਤੀਯੋ ਸਿਖ ਆਯੋ ॥ ਤੈਸ ਕਰਯੋ ਤਿਹ ਭੀ ਸੁਖ ਪਾਯੋ ॥ ੧੬ ॥ ਇਕ ਤੇ ਸੁਨ ਕਰ ਦੂਸਰ ਆਵੈ॥ ਆਇ ਸਤਿਗੁਰੂ [1]ਪਗ ਪਖਲਾਵੈ॥ ਭੀਰ ਭਈ ਗੁਰ ਕੇ ਦਰਬਾਰ ॥ ਚਰਨ ਪਖਾਰਨ ਮਿਲਹਿ ਨ ਬਾਰ ॥ ੧੭ ॥ ਸਿਖ ਉਪਕਾਰੀ ਗੁਰ ਸੰਗ ਜੋਇ ॥ ਤਿਨ ਗੁਰ ਕੇ ਪਗ ਲੀਨਸ ਧੋਇ ॥ ਏਕ ਚੁਬੱਚਾ ਥੋ ਤਿਸ ਥਾਇ ॥ ਚਰਨਾਂਮ੍ਰਿਤ ਤਿਹ ਮਹਿੰ ਦਿਯ ਪਾਇ ॥ ੧੮ ॥ ਹੁਕਮ ਸੁਨਾਯੋ ਹੈਜ਼ਿਨ ਵਾਰੇ ॥ ਲੇ ਜਾਵਹੁ ਜਲ ਰੋਗ ਬਿਦਾਰੇ ॥ ਹਿੰਦੂ ਤੁਰਕ ਜੋਊ ਚਲ ਆਵੈਂ ॥ ਚੋਬੱਚੇ ਤੇ ਜਲ ਲੇ ਜਾਵੈਂ ॥ ੧੯ ॥ ਹੈਜ਼ੇ ਰੁਜੀ ਪੁਰਖ ਕੌ ਦੇਵੈਂ ॥ ਰੁਜ ਪਰਹਰ ਬਡ [2]ਮੁਦਤਾ ਲੇਵੈਂ ॥ ਜਹ ਕਹ ਮਿਲ ਨਰ ਨਾਰ ਕਹੰਤੇ ॥ ਪਰਮ ਪੁਰਖ ਇਨ ਪੁਰ ਦੁਖ ਹੰਤੇ ॥ ੨੦ ॥ ਬਡੋ ਭ੍ਰਾਤ ਸਭ [3]ਅਜ਼ਮਤ ਲਾਇਕ ॥ ਤਊ ਦਿਖਾਇ ਤੁਰਕ ਗਨ ਨਾਇਕ ॥ ਇਹੁ ਤੌ ਸਭ ਦੀਨਨ ਕੇ ਦਾਨੀ॥ ਦਰਸਨ ਦਿਖੇ ਦੋਖ ਦੁਖ ਹਾਨੀ॥ ੨੧ ॥ ਇਤ ਆਦਿਕ ਜਸ ਭਨਤ ਸੁਨਤ ਹੈਂ ॥ ਮਹਿਮਾ ਸਭ ਤੇ ਅਧਕ ਗੁਨਤ ਹੈਂ ॥ ਗੁਰ ਸਿਮਰੇ ਪੁਨ ਇਕ ਦਿਨ ਸ਼ਾਹੂ ॥ ਕਰਤ ਬਾਰਤਾਲਾਪ ਜਿ ਪਾਹੂ ॥ ੨੨ ॥ ਸੁਜਸ ਬਖਾਨਯੋ ਸਤਿਗੁਰ ਕੇਰਾ ॥ ਪੁਰ ਤੇ ਨਾਸ ਕੀਨ ਰੁਜ ਡੇਰਾ ॥ ਮਹਾਂ ਗੰਭੀਰ ਧੀਰ ਸੁਖ ਸਾਗਰ ॥ [4]ਬਜ [5]ਲਘ ਬਡ ਬੁੱਧੀ ਕੇ ਆਗਰ ॥ ੨੩ ॥ ਸਰਬ ਲੋਕ ਜਸ ਪਾਵਨ ਕਹੈਂ ॥ ਧਨੀ ਰੰਕ ਜਿਨ ਕੋ ਸਮ ਅਹੈਂ ॥ ਸੁਨਤ ਸ਼ਾਹੁ ਮਨ ਸਰਧਾ ਧਾਰੀ ॥ ਚਾਹਯੋ ਸਤਿਗੁਰ ਕੋਰ ਦਿਦਾਰੀ॥ ੨੪ ॥ ਜੈ ਹਰਿ

੧ ਚਰਣ ਧੋਣਾ ਕੀਤੇ। ੨ ਖੁਸ਼ੀ ਨੂੰ। ੩ ਕਰਾਮਾਤ। ੪ ਉਮਰਾ। ੫ ਛੋਟੀ।

ਕੈ ਕਹਿ ਦਰਸ ਕਰਾਵੈ ॥ ਬਹੁ ਲਾਲਸ ਪੂਰਹੁ ਮਮ ਚਾਵੈ॥ ਸੁਨ ਜੈ ਸਿੰਗ ਕਰ ਜੋਰ ਬਖਾਨੀ ॥ ਸੁਨੀਅਹਿ ਪਾਤਿਸਾਹਿ ਸੁਖ ਦਾਨੀ ॥ ੨੫ ॥ ਸ੍ਰੀ ਹਰਿ ਕ੍ਰਿਸ਼ਨ ਜੁ ਜਾਤ ਖੁਦਾਇ ॥ ਕਰਾਮਾਤ ਸਾਹਿਬ ਸੁਖਦਾਇ॥ ਚਰਨ ਪਰੇ ਜਿਨ ਕੇ ਇਤ ਆਇ ॥ ਸਭ [1]ਰੁਜ ਡੇਰੇ ਦੀਨ ਉਠਾਇ ॥ ੨੬ ॥ ਹਜਰਤ ਸ਼ਰਧਾ ਪਿਖ ਇਤ ਆਏ ॥ ਚਹੈਂ ਤੁ ਆਵਹਿੰ ਦਰਸ ਦਿਖਾਏ ॥ ਨਹਿੰ ਆਵਹਿੰ ਤੌ ਉਨਹੁ ਰਜਾਇ ॥ ਰਾਜੀ ਰਹੁ ਤੁਮ ਭੀ ਇਸ ਭਾਇ ॥ ੨੭ ॥ ਸੁਨਤ ਸ਼ਾਹੁ ਮਨ ਹਰਖ ਬਢਾਯੋ ॥ ਕਹਿਤ ਭਯੋ ਜਿਮ ਤੁਮ ਮਨ ਭਾਯੋ ॥ ਰੁਖ ਹੇਰਹੁ ਤਿਨ ਕੋ ਜਬ ਰਾਇ ॥ ਏਕ ਬੇਰ ਦਿਹੁ ਦਰਸ ਕਰਾਇ ॥ ੨੮ ॥ ਅਸ ਬਿਧ ਬਚ [2]ਬਿਲਾਸ ਤਹਿ ਥਾਯੋ ॥ ਰਾਮ ਰਾਇ ਇਤਨੇ ਮਹਿੰ ਆਯੋ ॥ [3]ਲਘ ਭ੍ਰਾਤਾ ਕੀ ਸੁਨ ਬਡਿਆਈ ॥ ਜਰ ਨ ਸਕਯੋ ਮਨ ਬਹੁ ਖੁਨਸਾਈ ॥ ੨੯ ॥ ਮਨ ਮਹਿੰ ਕਹੈ ਕਿ ਮੈਂ ਬੁਲਵਾਯੋ ॥ ਬਿਗਰਹਿ ਸ਼ਾਹੁ ਸੰਗ ਦੁਖ ਥਾਯੋ ॥ ਸੋ ਤੌ ਰਹੀ ਭਈ ਬਡਿਆਈ ॥ ਜਰੀ ਨ ਮੋ ਤੇ ਇਹੁ ਕਿਮ ਜਾਈ ॥ ੩੦ ॥ ਅਸ ਮਨ ਕਲਪਤ ਸ੍ਰਾਪ ਅਲਾਯੋ ॥ ਇਹੁ ਤੌ [4]ਖਾਜ ਸੀਤਲਾ ਆਯੋ ॥ ਨੌਰੰਗ ਸਹਿਤ ਸੁਨਤ ਬਿਸਮਾਇ ॥ ਦ੍ਵੈਸ਼ [5]ਅਨਜ ਸੌਂ ਸ੍ਰਾਪ ਅਲਾਇ ॥ ੩੧ ॥ ਸਭਾ ਬਿਖੈ ਇਮ ਭਾ ਬਿਰਤਾਤ ॥ ਕਹਿਤ ਸੁਨਤ ਸਭ ਨਿਜ ਘਰ ਜਾਤ ॥ ਪਸਰੀ ਪੁਰ ਮਹਿੰ ਜਹਿ ਕਹਿ ਬਾਤ॥ਰਾਮ ਰਾਇ ਕੀਨਸ [6]ਉਤਪਾਤ॥ ੩੨ ॥ ਪ੍ਰਿਥਮਹਿ ਮਿਲਯੋ ਸ਼ਾਹ ਸੌਂ ਕਹਯੋ ॥ ਬਾਲਕ [7]ਬੈ ਕੇ ਇਤਹਿ ਬੁਲਯੋ॥ ਪੁਨ ਪ੍ਰਤਾਪ ਨਹਿੰ ਸਕਯੋ ਜਰਾਈ ॥ ਮੁਖ ਤੇ ਦੀਨਸ ਸ੍ਰਾਪ ਅਲਾਈ ॥ ੩੩ ॥ ਭਈ ਗੁਰ ਬਖਸ਼ ਆਦਿ ਮਾਸੰਦ॥ ਸੁਨਤ ਸ੍ਰਾਪ ਮਨ ਦੁਖੀ ਬਿਲੰਦ ॥ਗੁਰ ਢਿਗ ਆਇ ਬੰਦਨਾ ਧਾਰੀ॥

੧ ਰੋਗ । ੨ ਕੌਤਕ । ੩ ਛੋਟੇ ਭਰਾ ਦੀ । ੪ ਸੀਤਲਾ ਦਾ ਭੋਜਨ । ੫ ਛੋਟਾ । ੬ ਉਪੱਦਰ । ੭ ਉਮਰਾ ।

ਨ੍ਰਿਪ ਜੈ ਸਿੰਗ ਆਯੋ ਤਿਸ ਬਾਰੀ ॥ ੩੪ ॥ ਕਹਿ ਗੁਰਬਖਸ਼ ਸੁਨੋ ਹੇ ਰਾਈ ॥ ਸ਼ਾਹੁ ਸਭਾ ਮਹਿੰ ਕਿਮ ਅਜ ਥਾਈ ॥ ਸੁਨਤ ਨ੍ਰਿਪਤ ਲੇ ਦੀਰਘ ਸ੍ਵਾਸ ॥ [1]ਸਿਰ ਧੁਨ ਕੀਨਸ ਬਾਕ ਪ੍ਰਕਾਸ ॥ ੩੫ ॥ ਕਹੋਂ ਕਹਾਂ ਕੁਛ ਕਹੀ ਨ ਜਾਇ ॥ ਨਾਹਕ ਦੀਨੋ ਸ੍ਰਾਪ ਅਲਾਇ ॥ ਕਹਯੋ ਕਿ ਹਕ ਗਾਦੀ ਪਿਤ ਲੇਵੈ ॥ ਰੋਗ ਸੀਤਲਾ ਤੇ ਬਿਨਸੇਵੈ ॥ ੩੬ ॥ ਸੁਨ ਸ੍ਰੀ ਸਤਿਗੁਰ ਸਹਿਜ ਸੁਭਾਇ ॥ ਸ੍ਰੀ ਪਿਤ ਬਾਕ ਤਿਨਹੁ ਕੌ ਆਹਿ ॥ ਤੁਮਰੀ ਰਸਨਾ ਬਾਸ ਹਮਾਰੋ ॥ ਕਹੋ ਹੋਇ ਸੋਈ ਤਤ ਕਾਰੋ ॥ ੩੭ ॥ ਤਾਂਤੇ ਗੁਰ ਪਿਤ ਜੋ ਬਰ ਕਰਯੋ ॥ ਸੋਊ ਮਾਨ ਹਮ ਸਿਰ ਧਰ ਲਹਯੋ ॥ ਰੋਗ ਸੀਤਲਾ ਤਨ ਬਿਨਸਾਵੈਂ ॥ ਗੁਰ ਪਿਤ ਬਰ ਕੋ ਸਫਲ ਕਰਾਵੈਂ ॥ ੩੮ ॥ ਪਰ ਗੁਰ ਗਾਦੀ ਕੋ ਜੋ ਚਾਹੈ ॥ ਸੋ ਇਸ ਕੇ ਕਰ ਕਿਮ ਨਹਿੰ ਆਹੈ ॥ ਬਿਨ ਸੰਤਤ ਜੀਵਤ ਭਸਮਾਵੇ ॥ਗੁਰਤਾ ਪਦ ਕੋ ਔਰਹਿ ਪ੍ਰਾਵੈ ॥ ੩੯ ॥ ਹਮਰੇ ਜੀਵਨ ਮਰਨ ਸਮਾਨੋ ॥ਤਨ ਇਹ ਨਾਸਵੰਤ ਪਹਿਚਾਨੋ ॥ ਹਮ ਤੌ ਤਨ ਤਯਾਗਨ ਕੌ ਆਇ ॥ ਨਾਹਕ ਇਨ ਕਿਯ ਬੈਰ ਸੁਭਾਇ ॥ ੪੦ ॥ ਸੁਨ ਕਰ ਸਭ ਮਨ ਬਿਸਮਤ ਲਏ ॥ ਸ੍ਰੀ ਹਰਿ ਕ੍ਰਿਸ਼ਨ [2]ਸਰਾਹਤ ਭਏ ॥ ਪਰ ਸਭ ਕੇ ਮਨ ਬਿਨ [3]ਅਹਿਲਾਦ ॥ ਸ੍ਰੀ ਮਾਤਾ ਭੀ ਚਿੰਤ [4]ਅਗਾਧ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਅਸ਼ਟਮ ਮਹਿਲੇ ਭ੍ਰਾਤਨ ਸ੍ਰਾਪ ਪ੍ਰਸੰਗ ਬਰਨਨੰ ਨਾਮ ਖਸ਼ਟਮੋਂ ਮੰਦਰਹਿ ॥ ੬ ॥

ਦੋਹਿਰਾ ॥ ਸ੍ਰੀ ਸਤਿਗੁਰ ਹਰਿ ਕ੍ਰਿਸ਼ਨ ਕੋ ਨ੍ਰਿਪ ਜੈ ਸਿੰਗ ਸਵਾਈ ॥
ਚਾਹਯੋ ਸਭ [5]ਰਣਵਾਸ ਕੋ ਦਰਸ਼ਨ ਭਲੇ ਕਰਾਈ ॥ ੧ ॥

ਚੌਪਈ ॥ ਇਕ ਦਿਨ ਸਭ ਰਣਵਾਸ ਸਜਾਯੋ ॥ ਪਟਰਾਨੀ ਮਨ ਐਸੇ ਆਯੋ ॥ ਜੌ ਸ੍ਰੀ ਸਤਿਗੁਰ ਅੰਤਰਜਾਮੀ ॥ ਤੌ ਮੇਰੇ ਮਨ

੧ ਸਿਰ ਨੂੰ ਹਲਾ ਕੇ। ੨ ਸਲਾਉਂਦੇ ਹਨ। ੩ ਪ੍ਰਸੰਨਤਾ ਤੋਂ ਬਿਨਾ।
੪ ਬਹੁਤ। ੫ ਮਹਿਲ।

ਜਾਨਹਿਂ ਸ੍ਵਾਮੀ ॥ ੨ ॥ ਸਭ ਤਜ ਹਮ [1]ਉਛੰਗ ਮਹਿਂ ਆਵਹਿਂ ॥
ਆਪੁਤ੍ਰੀ ਮੈਂ ਪੁਤ੍ਰ ਦਿਵਾਵਹਿਂ ॥ ਅਸ ਇੱਛਾ ਕਰ ਮਲਨ ਸੁ ਬੇਸੀ ॥
ਲੀਨ ਉਪਾਇਨ ਅਧਕ ਬਦੇਸੀ ॥ ੩ ॥ ਇਕ ਕੋਨੇ ਮਹਿਂ ਬੈਠੀ
ਜਾਇ ॥ ਹਿਰਦੇ ਮਹਿਂ ਸਤਿਗੁਰੂ ਧਿਆਇ ॥ ਜੈ ਸਿੰਗ ਨ੍ਰਿਪ ਇਤ
ਗੁਰ ਢਿਗ ਆਯੋ ॥ ੬ ॥ [2]ਚਰਨਾਂਬੁਜ ਗੁਰ ਸੀਸ ਨਿਵਾਯੋ ॥ ੪ ॥
ਮੁਖ ਤੇ ਕੀਨਸ ਬਿਨੌ ਪ੍ਰਕਾਸਾ ॥ ਹੇ ਸਤਿਗੁਰ ਦੇਹੋ ਸੁਖ ਰਾਸਾ ॥
ਪੂਰਹੁ ਕਾਮਨਾ ਅਬਹਿ ਹਮਾਰੀ ॥ ਇਹੁ ਰਣਵਾਸਹਿ ਸੁਭਗ
ਦਿਦਾਰੀ ॥ ੫ ॥ ਸੁਨ ਅੰਤਰਯਾਮੀ ਸਭ ਜਾਨੀ ॥ ਜਿਮ ਪਟਰਾਨੀ
ਮਨ ਮਹਿਂ ਠਾਨੀ ॥ ਮਾਨ ਬਿਨੌ ਭੂਪਤ ਸੰਗ ਭਏ ॥ ਫੂਲ ਛਰੀ ਕਰ
ਧਾਰ ਸੁ ਲਏ ॥ ੬ ॥ ਸੁੰਦਰ ਮੰਦਰ ਜਹਾਂ ਸੁਹਾਯੋ ॥ ਤਹਿ ਗੁਰ
ਅਦਬ ਸੰਗ ਨ੍ਰਿਪ ਲਜਾਯੋ ॥ ਭਾ ਪ੍ਰਵੇਸ ਅੰਤਹ ਪੁਰ ਆਇ ॥
ਸਤਿਗੁਰ ਹਿਤ [3]ਬਲ ਸੁਠ ਜੂ ਬਨਾਇ ॥ ੭ ॥ ਤਿਹ ਚਾਹਯੋ
ਸਤਿਗੁਰੂ ਬਠਾਵਨ ॥ ਸਭ ਮਹਿਲਨ ਤੇ ਪੂਜ ਕਰਾਵਨ ॥
ਅੰਤਰਯਾਮੀ ਬਿਤ ਭੇ ਨਾਇ ॥ [4]ਮੈਖਿਨ ਦਿਸ ਚਲ ਪਰੇ ਤਦਾਇ ॥
੮ ॥ ਪਿਖ ਪਿਖ ਗੁਰ ਦਰਸਨ ਬਲ ਜਾਵਹਿਂ ॥ [5]ਪਗ ਪੰਕਜ ਪਰ
ਸੀਸ ਨਿਵਾਵਹਿਂ ॥ ਸਤਿਗੁਰ ਤਿਸ ਸਿਰ ਛਟੀ ਲਗਾਵਹਿਂ ॥ ਇਹੁ
ਨਹਿਂ ਕਹਿ ਆਗੇ ਪੁਨ ਜਾਵਹਿਂ ॥ ੯ ॥ ਦੁਤੀਯੇ ਕੇ ਸਿਰ ਛਟੀ
ਲਗਾਇ ॥ ਇਹੁ ਭੀ ਨਹਿਂ ਆਗੇ ਪੁਨ ਜਾਇ ॥ ਅਸ ਬਿਧ ਇਕ
ਸ਼ਤ ਤਜਾਗੀ ਰਾਨੀ ॥ ਆਗੇ ਮਲਨ ਪਿਖੀ ਪਟਰਾਨੀ ॥ ੧੦ ॥
ਕਹਿਤ ਭਏ ਤੂੰ ਨ੍ਰਿਪ ਪਟਰਾਨੀ ॥ ਮਲਨ [6]ਬੇਖ ਕਿਮ ਐਸੇ ਠਾਨੀ॥
[7]ਉਚਤ ਨ ਤੁਮ ਕੋ ਪਰਖਨ ਐਸੇ ॥ ਮਲਨ ਬੇਖ ਅਬ ਕੀਨਸ ਜੈਸੇ
॥ ੧੧ ॥ ਸੁਨ ਪਟਰਾਨੀ ਪਗ ਗੁਰ ਪਰੀ ॥ ਗੋਦ ਬਠਾਇ ਲੀਨ

੧ ਕੁਛੜ । ੨ ਚਰਨ ਕਮਲ । ੩ ਸੁੰਦਰ । ੪ ਪਟਰਾਣੀਆਂ ਪਾਸੋਂ ।
੫ ਚਰਨ ਕਮਲ । ੬ ਮੈਲਾ ਵੇਸ । ੭ ਯੋਗ ਨਹੀਂ ।

ਤਿਹ ਘਰੀ ॥ ਪੁਨ [1]ਸੁਠ ਭੂਖਨ [2]ਅੰਬਰ ਜੋਇ ॥ ਭੇਟ ਕੀਨ ਗੁਰ ਚਰਨਨ ਸੋਇ ॥ ੧੨ ॥ ਪਿਖ ਨ੍ਰਿਪ ਸੁਤ ਰਣਵਾਸ ਸਬਾਇ ॥ ਅਚਰਜ ਹ੍ਵੈ ਬਹੁ ਸਤੁਤ ਕਰਾਇ ॥ ਪੁਨ ਆਸਨ ਪਰ ਗੁਰ ਬੈਠਾਇ॥ ਸਭ ਰਣਵਾਸ ਪੂਜ ਕਰਵਾਇ ॥ ੧੩ ॥ ਨ੍ਰਿਪ ਲੇ [3]ਅੰਭ [4]ਪਾਤ੍ਰ ਨਿਜ ਹਾਥ ॥ [5]ਚਰਨ ਪਖਾਰੇ ਦੀਨਾ ਨਾਥ ॥ ਲੇ ਚਰਨਾਂਮ੍ਰਿਤਿ ਮੁਖ ਮਹਿ ਪਾਯੋ ॥ ਪੁਨ ਪਟਰਾਨੀ ਰਾਣੀਨ ਦਾਯੋ ॥ ੧੪॥ ਮੁਖ ਸਭ ਧਾਰ ਭਾਗ ਧਨ ਮਾਨੇ ॥ ਨ੍ਰਿਪ ਕਰ ਜੋਰਤ ਬਿਨੋ ਬਖਾਨੇ ॥ ਹੇ ਸਤਿਗੁਰ ਜਾਨਹੁ ਨਿਜ ਦਾਸ ॥ ਦਿਹੁ ਸਿਖ੍ਯਾ ਨਿਜ ਪੂਰਵਹੁ ਆਸ ॥ ੧੫ ॥ ਸੁਨ ਗੁਰ ਸ਼ਰਧਾ ਤਿਨਕੀ ਜਾਨੇ ॥ ਸੱਤਿਨਾਮ ਉਪਦੇਸ਼ਨ ਠਾਨੇ ॥ ਭਯੋ ਸਿਖ ਨ੍ਰਿਪ ਸੈ ਰਨਵਾਸਾ ॥ ਪਟਰਾਨੀ ਗੁਰ ਪੂਰੀ ਆਸਾ ॥ ੧੬॥ ਬਰ ਦੀਨਸ ਸੁਨ ਹੇ ਪਟਰਾਨੀ ॥ ਤਹਿ ਸੁਤ ਆਸਾ ਮਨ ਮਹਿ ਠਾਨੀ ॥ ਹ੍ਵੈ ਹੈ ਤੁਹਿ ਘਰ ਪੁਤ੍ਰ ਮਹਾਨਾ ॥ ਭੁਗਵਹਿ ਰਾਜ ਸਾਜ ਸੁਖ ਸਾਨਾ ॥ ੧੭ ॥ ਸੁਨ ਨ੍ਰਿਪ ਪਟਰਾਨੀ ਸੁਖ ਪ੍ਰਾਇ ॥ ਚਰਨ ਕਮਲ ਪਰ ਸੀਸ ਨਿਵਾਇ ॥ ਰਾਣੀ ਨਿਜ ਕਰ ਅਸਨ ਬਨਾਯੋ ॥ ਨ੍ਰਿਪ ਪਰੋਸ ਕਰ ਗੁਰਹਿ ਅਚਾਯੋ ॥ ੧੮॥ ਕਰੀ ਭਾਵਸੋਂ ਬਹੁ ਬਿਧ ਸੇਵਾ ॥ ਜਯੋਂ ਸੁ ਪ੍ਰਸੰਨ ਹੋਇ ਗੁਰ ਦੇਵਾ ॥ ਭੂਪ ਭਾਵਨਾ ਭੂਰ ਭਲੇਰੀ ॥ ਸ੍ਰੀ ਹਰਿ ਕ੍ਰਿਸ਼ਨ ਸੁੱਧ ਉਰ ਹੇਰੀ ॥ ੧੯ ॥ ਅਪਨੀ ਸਿੱਖੀ ਬਖਸ਼ਨ ਕਰੀ ॥ ਨਿਜ ਡੇਰੇ ਆਏ ਤਿਸ ਘਰੀ ॥ ਭੂਪਤ [6]ਮਹਿਖੀ ਅਰ ਸਭ ਰਾਨੀ ॥ ਸ੍ਰੀ ਸਤਿਗੁਰ ਬਹੁ ਸਤੁਤ ਬਖਾਨੀ ॥ ੨੦ ॥ ਅਪਨੇ ਸੇਵਕ ਨ੍ਰਿਪਤ ਬੁਲਾਇ ॥ ਸਕਲ [7]ਉਪਾਇਨ ਕਰ ਇਕ ਠਾਇ ॥ [8]ਰੁਚਰ ਜਵਾਹਿਰ ਅਰ [9]ਦੀਨਾਰ ॥ [10]ਪਸ਼ਮੰਬਰ

---

੧ ਸੁੰਦਰ ਗਹਿਣੇ । ੨ ਬਸਤ੍ਰ । ੩ ਜਲ । ੪ ਭਾਂਡਾ । ੫ ਚਰਨ ਧੋਤੇ । ੬ ਪਟਰਾਣੀ । ੭ ਭੇਟਾ । ੮ ਸੁੰਦਰ । ੯ ਮੋਹਰਾਂ । ੧੦ ਪਟ ਵਾਲੇ ਬਸਤ੍ਰ ।

[1]ਪਾਟੰਬਰ ਚਾਰ ॥ ੨੧ ॥ ਗੁਰ ਡੇਰੇ ਮਹਿੰ ਸਭ ਪਹੁਚਾਏ ॥ ਲੇ [2]ਕੋਸ਼ਪ ਨੇ ਕੋਸ਼ ਰਖਾਏ ॥ ਸ੍ਰੀ ਗੁਰ ਡੇਰੇ ਬਿਖੈ ਬਿਰਾਜਹਿੰ ॥ ਜਿਨਕੇ ਦਰਸ਼ਨ ਤੇ [3]ਅਘ ਭਾਜਹਿੰ ॥ ੨੨ ॥ ਆਵਹਿ ਦਿੱਲੀ ਪੁਰ ਕੀ ਸੰਗਤ ॥ ਬੰਦਤ ਨਾਨਾ ਸੁਖ ਕੋ ਮੰਗਤ ॥ ਦਿਨ ਪ੍ਰਤਿ ਬਹੁਤ ਉਪਾਇਨ ਆਨੈ ॥ ਮੋਖ ਭੋਗ ਲਹਿ ਅਨਦ ਮਹਾਨੈ ॥ ੨੩ ॥ ਜੈ ਹਰਿ [4]ਤੁਰਕੇਸਰ ਕੇ ਪਾਸਾ ॥ ਇਕ ਦਿਨ ਜਾਇ ਕੀਨ ਪਰਕਾਸਾ ॥ ਸਭ ਰਨਵਾਸ ਪ੍ਰਸੰਗ ਸੁਨਾਯੋ ॥ ਜਿਮ ਪਟਰਾਣੀ ਰਿਦੈ ਧਰਾਯੋ ॥ ੨੪ ॥ ਪੁਨ ਜਿਮ ਗੁਰ ਸਰਧਾ ਕਰ ਪੂਰੀ ॥ ਸਾਖੀ ਸਕਲ ਸੁਨਾਈ [5]ਰੂਰੀ ॥ ਸੁਨ ਨੁਰੰਗ ਮਨ ਚਾਹੁ ਘਨੇਰਾ॥ ਦਰਸ ਕਰੋਂ ਮੈਂ ਸਤਿਗੁਰ ਕੇਰਾ ॥ ੨੫ ॥ ਕਹਿਤ ਭਯੋ ਜੈ ਸਿੰਗ [6]ਸਵਾਈ ॥ ਪ੍ਰਿਥਮਹਿ ਮੈਂ ਭਾਖਯੋ ਤੁਝ ਤਾਈ ॥ ਗੁਰ ਰੁਖ ਲਖ ਦਰਸ਼ਨ ਕਰਵਾਵੇ ॥ ਅਬ ਲਗ ਨਹਿੰ ਭਾ ਹੇਤ ਬਤਾਵੇ ॥ ੨੬॥ ਸੁਨ [7]ਪੰਚਾਨਨ ਜੈ ਕਰ ਜੋਰੇ ॥ ਹਜ਼ਰਤ ਜੀ ਸੁਨੀਅਹਿੰ ਬਚ ਮੋਰੇ॥ਮੈਂ [8]ਰਾਵਰ ਕੇ ਨਿਤ ਅਨੁਸਾਰੀ॥ ਚਹੋਂ ਤਥਾ ਜਸ ਖੈਰ ਤੁਮਾਰੀ ॥ ੨੭ ॥ ਗੁਰ ਮਰਜੀ ਨਹਿੰ ਇਤ ਕੋ ਆਵਨ ॥ ਨਹਿੰ ਚਹਿ ਹੈਂ ਤੁਮ ਨਿਕਟ ਬੁਲਾਵਨ ॥ ਤਾਂਤੇ ਤੁਮਰੀ ਖੈਰ ਇਸੀ ਮਹਿੰ ॥ ਰਾਜੀ ਰਹੁ ਸਤਿਗੁਰ ਮਰਜੀ ਮਹਿੰ ॥ ੨੮ ॥ ਕਹਯੋ ਸ਼ਾਹੁ ਨ੍ਰਿਪ ਜਿਮ ਤੁਮ ਕਹੀ ॥ ਮਾਨਹਿੰ ਹਮ ਸਭ ਬਿਧ ਕਰ ਸਹੀ ॥ ਪਰ ਐਸੇ ਤੁਮ ਆਜ ਕਰਾਵੇ ॥ ਮੋਰ ਸਜਾਦਾ ਸੰਗ ਲਜਾਵੇ ੨੯ ॥ ਸ਼ਾਹਜ਼ਾਦੇ ਸਤਿਗੁਰ [9]ਬੈ ਏਕ ॥ ਦਰਸਨ ਕਰਨ ਕਾ ਫਲ ਹੈ [10]ਨੇਕ ॥ ਅਸ ਕਹਿ ਸ਼ਹਿਜ਼ਾਦਾ ਬੁਲਵਾਯੋ ॥ ਪੁਨ [11]ਕੋਸ਼ਪ ਤੇ ਭੇਟ ਮੰਗਾਯੋ ॥ ੩੦ ॥ ਮੋਤੀ ਮਾਲਾ ਕਲਗੀ ਜਿਗਾ ॥ [12]ਭੂਖਨ

---

੧ ਤੇ ਹੋਰ ਸੁੰਦਰ ਕਪੜੇ। ੨ ਖਜ਼ਾਨਚੀ ਦੇ ਖਜ਼ਾਨੇ ਵਿਚ ਰਖੇ। ੩ ਪਾਪ। ੪ ਪਠਾਣਾਂ ਦਾ ਬਾਦਸ਼ਾਹ ਔਰੰਗਜ਼ੇਬ। ੫ ਸੁੰਦਰ। ੬ ਸਾਬ। ੭ ਸਿੰਘ। ੮ ਆਪ ਜੀ। ੯ ਉਮਰਾ। ੧੦ ਚੰਗਾ। ੧੧ ਖਜ਼ਾਨੇ ਵਿਚੋਂ। ੧੨ ਗਹਿਣੇ।

ਨਗ [1]ਖਚ ਜਹਿ ਜਗ ਮਗਾ ॥ [2]ਦੀਨਾਰਨ ਕੀ ਭਰੀ ਰਕਾਬੀ ॥ ਜੈ ਹਰਿ ਦੀਨਸ ਸੰਗ [3]ਸਿਤਾਬੀ ॥ ੩੧ ॥ ਸੀਖ ਸਿਖਾਈ ਸ਼ਜ਼ਾਦੇ ਸ਼ਾਹਿ ॥ ਨ੍ਰਿਪ ਸੰਗ ਸਤਿਗੁਰ ਦਰਸਹੁ ਜਾਇ ॥ ਭੇਟ ਚੜ੍ਹਾਇ ਬੰਦਨਾ ਧਾਰੋ ॥ ਮਨ ਦਿਸ ਤੇ ਬਹੁ ਬਿਨੌ ਉਚਾਰੋ ॥ ੩੨ ॥ ਪੁਨ ਕਹੁ ਪਿਤ ਨਹਿੰ ਦਰਸ਼ਨ ਦਾਯੋ ॥ ਤੁਮ ਰੁਖ ਲਖ ਨਹਿੰ ਆਪਹਿ ਆਯੋ ॥ ਸੁਨਯ ਚਹੈ ਕੁਛ ਤੋਰ ਕਲਾਮ ॥ ਲਿਖ ਦੇਹੁ ਜਾਨਤ ਨਿਜ [4]ਸ਼ਾਮ ॥ ੩੩ ॥ ਅਸ ਕਹਿ ਤਿਨਤੇ ਕੁਛ ਲਿਖ ਲਿਆਵੇ ॥ [5]ਗੁਫਤ ਤਿਨਹੁ ਪਿਖ ਕਰ ਅਜਮਾਵੇਂ ॥ ਅਸ ਸਿਖਾਇ ਸੁਤ ਨ੍ਰਿਪ ਸੰਗ ਲਾਯੋ ॥ ਤਾਤ ਕਾਲ ਗੁਰ ਢਿਗ ਚਲ ਆਯੋ ॥ ੩੪ ॥ ਆਗੇ ਸਤਿਗੁਰ ਲਗਯੋ ਦਿਵਾਨ ॥ ਨ੍ਰਿਪ ਸੁਤ ਸ਼ਾਹਿ ਬੰਦਨਾ ਠਾਨ ॥ ਪੁਨ ਭੇਟਾ ਸ਼ਹਿਜਾਦੇ ਦੀਨ ॥ ਥਿਤ ਭਾ ਨਿਕਟ ਹੋਇ [6]ਪਰਸੀਨ ॥ ੩੫॥ ਨਿਜ ਬੈ ਸਮ ਸਤਿਗੁਰ ਤਿਸ ਜਾਨ ॥ ਬਚ ਬਿਲਾਸ ਭਾਖੇ ਹਿਤ ਠਾਨ ॥ ਥਿਰੇ ਹੁਤੇ [7]ਉਪਬਨ ਕੇ ਮਾਇ ॥ ਤਹਿ ਤੇ ਮੇਵੇ ਅਨਕ ਤੁੜਾਇ॥ ੩੬ ॥ ਦੀਨੇ ਸ਼ਹਿਜ਼ਾਦੇ ਕੋ ਖਾਇ। ਜੋ ਇਸ ਦੇਸ ਹੁਤੇ ਕਿਤ ਨਾਇ ॥ ਕੁਛ ਰਾਖੇ ਪਿਤ ਕੋ ਦਿਖਰਾਵਨ ॥ ਬਿਨਤੀ ਕੀਨਸ ਪੁਨ ਪਿਤ ਬਾਵਨ ॥ ੩੭ ॥ ਹਜ਼ਰਤ ਦਰਸ ਚਾਹਿ ਬਹੁ ਠਾਨੈ ॥ ਪਰ ਰਾਵਰ ਮਰਜ਼ੀ ਨਹਿੰ ਜਾਨੈ ॥ ਇਸ ਤੇ ਕ੍ਰਿਪਾ ਆਪ ਕੀ ਹੋਇ ॥ ਨਿਜ [8]ਕਲਾਮ ਸੁਭ ਕਰੋ [9]ਬਗੋਇ ॥ ੩੮ ॥ ਲਿਖੋਂ ਪਾਰਸੀ ਮਹਿੰ ਲੇ ਜਾਵੇਂ ॥ ਹਜ਼ਰਤ ਕੋ ਸੁਨਾਇ ਹਰਖਾਵੇਂ ॥ ਸੁਨ ਕਰ ਸ੍ਰੀ ਸਤਿਗੁਰ ਤਬ ਪੂਰੇ ॥ ਸ੍ਰੀ ਮੁਖ ਕੀਨ ਉਚਾਰਨ [10]ਰੂਰੇ ॥ ੩੯ ॥

ਵਾਰ ਮਾਝ ਮਹਲਾ ੧ ॥

ਕਿਆ ਖਾਧੈ ਕਿਆ ਪੈਧੈ ਹੋਇ ॥ ਜਾ ਮਨਿ ਨਾਹੀ ਸਚਾ

੧ ਲਗਵਾਕੇ ਜੜਾ ਕੇ। ੨ ਮੋਹਰਾਂ ਦੀ ਪਲੇਟ। ੩ ਸ਼ੀਘਰ। ੪ ਸਰਨ। ੫ ਕਹਿਣਾ। ੬ ਪ੍ਰਸੰਨ। ੭ ਬਾਗ। ੮ ਬਚਨ। ੯ ਕਥਨ ਕਰੋ। ੧੦ ਸੁੰਦਰ।

ਸੋਇ॥ ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥ ਕਿਆ ਕਪੜੁ ਕਿਆ ਸੇਜ ਸੁਖਾਲੀ ਕੀਚੇ ਭੋਗ ਬਿਲਾਸ॥ ਕਿਆ ਲਸਕਰ ਕਿਆ ਨੇਬਖਵਾਸੀ ਆਵੈ ਮਹਿਲੀ ਰਾਸ॥ ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥ ੧॥

ਚੌਪਈ॥ ਸੁਨਤ ਸਜਾਦੇ ਲੀਨ ਲਿਖਾਇ॥ ਪੁਨ ਬੰਦੇ ਸਤਿਗੁਰ ਕੇ ਪਾਇ॥ ਲੇ ਆਇਸ ਪਿਤ ਕੇ ਢਿਗ ਆਯੋ॥ ਮੇਵੇ ਦੀਨੇ ਸ਼ਬਦ ਸੁਨਾਯੋ॥ ੪੦॥ ਸੁਨ ਕਰ ਸ਼ਬਦ ਮਨਹਿ ਲਖ ਪਾਯੋ॥ ਪੂਰਨ ਪੁਰਖ ਗੁਰੂ ਸੁਠ ਥਾਯੋ॥ ਪੁਨ ਮੇਵੇ ਜਬ ਖਾਵਨ ਕੀਨੇ॥ ਭਾ ਹਰਾਨ ਨਹਿਂ ਆਗੇ ਚੀਨੇ॥ ੪੧॥ ਮਨ ਮਹਿਂ ਅਪਨੇ ਕਪਟ ਚਿਤਾਰੇ॥ ਰਾਮ ਰਾਇ ਮਿਲ ਮੈਂ ਸੁ [1]ਹਕਾਰੇ॥ ਜਿਸ ਤੇ ਭਾ ਬਿਗਾਰ ਇਨ ਕੇਰਾ॥ ਫਲ ਹੈ ਜਿਸ ਨਹਿਂ ਹਮੈ [2]ਅਛੇਰਾ॥ ੪੨॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਅਸ਼ਟਮ ਮਹਿਲੇ ਜੈ ਸਿੰਗ ਪਟਰਾਨੀ ਭਾਵਨਾ ਪੂਰਨ ਔ ਸ਼ਹਿਜਾਦੇ ਕੋ ਮੇਲ ਪ੍ਰਸੰਗ ਬਰਨਨੰ ਨਾਮ ਸਪਤਮੋਂ ਮੰਦਰਹਿ॥ ੭॥

ਦੋਹਿਰਾ॥ ਸ੍ਰੀ ਸਤਿਗੁਰ ਹਰਿਕ੍ਰਿਸ਼ਨ ਜੀ ਨਿਜ ਮਨ ਐਸੇ ਲਿਆਇ॥
ਜੋ ਕਰਨੋ ਥੋ ਕਰ ਲਯੋ ਅਬ ਤਨ ਕਰੈਂ [3]ਲੁਪਾਇ॥ ੧॥

ਚੌਪਈ॥ ਸਤਿਗੁਰ ਮਨ ਐਸੇ ਠਾਨੀ॥ ਬ੍ਰਿਧ ਕੇ ਗੁਰਦਿੱਤੇ ਸੋਂ ਬਾਨੀ॥ ਸੁਨ ਗੁਰ ਘਰ ਪਰਧਾਨ ਪਿਆਰੇ॥ ਚਾਹੈਂ ਬਸਬੋ ਜਮਨ ਕਿਨਾਰੇ॥ ੨॥ ਸਭ ਡੇਰੇ ਪ੍ਰਤਿ ਹੁਕਮ ਬਖਾਨੋ॥ ਸੰਗ ਸੈਨ ਲੇ ਕਰ [4]ਪ੍ਰਸਥਾਨੋ॥ ਸੁਭ ਥਲ ਦੇਖ [5]ਸਿਵਰ ਕਰਵਾਵੋ॥ ਪੁਨ ਆ ਕਰ ਹਮ ਢਿਗ ਬਤਲਾਵੋ॥ ੩॥ ਸ੍ਰੀ ਮਾਤਾ ਸੰਗ ਜਾਵੈਂ ਤਹਾਂ॥

੧ ਬੁਲਾਇਆ। ੨ ਚੰਗਾ। ੩ ਛੁਪਾਏ। ੪ ਜਾਣਾ ਕਰੋ।
੫ ਡੇਰਾ।

ਬਸੈਂ ਕਿਤਕ ਦਿਨ ਜਮਨਾ ਜਹਾਂ ॥ ਸੁਨ ਸ੍ਰੀ ਗੁਰਦਿੱਤੇ ਪਗ ਬੰਦੇ ॥ ਆਇਸ ਮਾਨੀ ਗੁਰੂ [1]ਮੁਕੰਦੇ ॥ ੪ ॥ ਪੁਰ ਮਸੰਦ ਗੁਰ ਬਖਸ਼ ਮੰਗਾਯੋ ॥ ਜੈ ਸਿੰਗ ਨ੍ਰਿਪ ਕੋ ਨਿਕਟ ਬੁਲਾਯੋ ॥ ਸ੍ਰੀ ਗੁਰ ਆਸ਼ੈ ਸਭਨ ਸੁਨਾਹਿ ॥ ਜਮਨਾ [2]ਤਟ ਕਿਜ [3]ਸਿਵਰਹਿ ਚਾਹਿ ॥ ੫ ॥ ਨ੍ਰਿਪ ਗੁਰ ਆਇਸ ਨਿਤ ਅਨਸਾਰੀ ॥ ਸੱਤਿ ਬਚਨ ਕਹਿ ਬਿਨੈ ਉਚਾਰੀ ॥ ਹੇ ਗੁਰ ਜਮਨਾ ਤਟ ਸੁਭ ਥਾਹਿ ॥ ਫੌਜ ਹਮਾਰੀ ਤਿਹ ਠਾਂ ਆਹਿ ॥ ੬ ॥ ਪੌਨ ਦਾਰ ਸੁੰਦਰ ਥਲ ਅਹੈ । ਜੇ ਰਾਵਰ ਅਸ ਮਰਜੀ ਅਹੈ ॥ ਸਿਵਰ ਕਰਾਵਹਿ ਤੌ ਤਿਹ ਥਾਨਾ ॥ ਆਗੇ ਜਿਮ ਮਰਜੀ ਭਗਵਾਨਾ ॥ ੭ ॥ ਕਹਯੋ ਗੁਰੂ ਜੋ ਤੁਮ ਮਨ ਭਾਵੈ ॥ ਸੋਊ ਹਮਹਿ ਪਸਿੰਦਹਿ ਆਵੈ ॥ ਅਸ ਕਹਿ ਸੁਨ ਸਭ ਬੰਦਨ ਧਾਰੀ ॥ ਭੂਪ ਮਸੰਦ ਮਿਲੇ ਮੁਦ ਧਾਰੀ ॥ ੮ ॥ ਜਮਨਾ ਤਟ ਆਵਤ ਭੇ ਤਹਾਂ ॥ ਸੈਨ ਸਿੰਗ ਜੈ ਕੀ ਥੀ ਜਹਾਂ ॥ ਇਕ ਦਿਸ ਸੁੰਦਰ ਭੂਮ ਨਿਹਾਰੀ ॥ [4]ਸਿਵਰ ਗੁਰੂ ਹਿਤ ਭਲੀ ਪੁਕਾਰੀ ॥ ੯ ॥ ਤੰਬੂ ਸ਼ਮਜਾਨੇ ਮੰਗਵਾਇ ॥ ਗੁਰ ਹਿਤ [5]ਰੁਚਰ ਚੰਦੋਵਾ ਲਾਇ ॥ ਇਕ ਦਿਸ ਮਾਤਾ ਹਿਤ ਕਿਜ ਡੇਰਾ ॥ ਲਗੀ ਕਨਾਤ ਸੁਭਗ ਚਹੁਫੇਰਾ ॥ ੧੦ ॥ ਸੰਗ ਸਿਵਰ ਦਾਸੀ [6]ਗਨ ਦਾਸ ॥ ਸੈਨ ਦੁਤਿਯ ਦਿਸ ਸਿਵਰ ਲਗਾਸ ॥ ਅਸ ਬਿਧ ਸਭ ਤਯਾਰੀ ਕਰਵਾਇ ॥ ਨ੍ਰਿਪ ਮਸੰਦ ਸਭ ਗੁਰ ਢਿਗ ਆਇ ॥ ੧੧ ॥ ਕਹਿਤ ਭਏ ਹੇ ਗੁਰ ਸੁਖਦਾਇ ॥ ਸਿਵਰ ਤਿਆਰ ਜਮਨਾ ਤਟ ਥਾਇ ॥ ਸੁਨ ਸਤਿਗੁਰ [7]ਸੁਖਪਾਲ ਮੰਗਾਈ ॥ ਭੇ [8]ਅਰੂਢ ਤਿਹ ਮਹਿਂ ਸੁਖ ਪਾਈ ॥ ੧੨ ॥ ਸ੍ਰੀ ਮਾਤਾ [9]ਸਯੰਦਨ [10]ਆਰੋਹੀ ॥ ਸੈਨ ਸੰਗ ਸਭ ਤਾਬਯਾ ਸੋਹੀ ॥

੧ ਮੁਕਤੀ ਦੇ ਦਾਤੇ ਸਤਿਗੁਰੂ ਜੀ । ੨ ਕਿਨਾਰੇ । ੩ ਡੇਰਾ । ੪ ਡੇਰਾ । ੫ ਸੁੰਦਰ । ੬ ਬਹੁਤ ਸਾਰੇ । ੭ ਪਾਲਕੀ । ੮ ਸਵਾਰ ਹੋਕੇ । ੯ ਪਾਰਖੀ । ੧੦ ਸਵਾਰ ਹੋਈ ।

ਦਾਸੀ ਦਾਸ ਭੂਪ ਸਿਖ ਸੰਗ ॥ ਆਏ ਯਮਨਾ [1]ਕੂਲ [2]ਉਮੰਗ॥੧੩॥
ਪਿਖ ਸੁਭ ਥਲ ਗੁਰ ਹਰਖਤ ਭਏ ॥ ਉਤਰ ਪਰੇ ਸੁਖ ਸੋਂ ਥਿਤ
ਥਏ ॥ ਜੰਗਲ ਮਹਿ ਮੰਗਲ ਤਹਿ ਭਯੋ ॥ ਜਿਹ ਸਤਿਗੁਰ ਡੇਰਾ ਕਰ
ਲਯੋ ॥ ੧੪ ॥

ਦੋਹਿਰਾ ॥ ਸਭ ਪੁਰ ਮਹਿੰ ਤਬ ਸੁਧ ਭਈ ਸ੍ਰੀ ਸਤਿਗੁਰ ਸੁਖਦਾਇ ॥
ਪੁਰ ਵਾਹਿਰ ਯਮਨਾ ਤਟਹਿ ਸਿਵਰਹਿ ਦੀਨ ਲਗਾਇ ॥ ੧ ॥

ਚੌਪਈ ॥ ਸਿਖ ਸੰਗਤ ਮਿਲ ਮਿਲ ਸਮਦਾਇ ॥ ਯਮਨਾ
ਤਟ ਦਰਸਹਿ ਗੁਰ ਆਇ ॥ ਲਗਹਿ ਦੀਵਾਨ ਦੋਨ ਹੂ ਕਾਲਾ ॥
ਲਹੈਂ [3]ਸ੍ਰੇਯ ਸਿਖ ਸੰਗਤ [4]ਜਾਲਾ ॥ ੧੬ ॥ [5]ਦੇਗ ਚਲੈ ਗੁਰ ਕੀ
ਤਹਿ ਭਾਰੀ ॥ [6]ਆਖਿਲ [7]ਅਨਾਥਨ ਹੁਇ ਪ੍ਰਿਤਪਾਰੀ ॥ ਸੁਜਸ ਚੰਦ
ਪੂਨੋ ਜਗ ਛਾਯੋ ॥ ਨੌਰੰਗ ਆਦ ਨ ਉਕਸਨ ਪਾਯੋ ॥ ੧੭ ॥ ਪਰ
ਸਤਿਗੁਰ ਅਸ ਖੇਲ ਰਚਾਯੋ ॥ ਚੇਤ ਸੁਦੀ ਪੰਚਮ ਦਿਨ ਆਯੋ ॥
ਨਿਜ ਤਨ ਤਾਪ ਚਢਾਵਨ ਕਰਾ ॥ ਪੌਢ [8]ਪ੍ਰਯੰਕ ਨਰਨ ਅਨਹਰਾ ॥
੧੮ ॥ ਸ੍ਰੀ ਮਾਤਾ ਮਨ ਚਿੰਤ ਉਪਾਈ ॥ ਇਨ ਦਰਸਨ ਤੇ ਗਨ
ਦੁਖ ਜਾਈ ॥ ਪੌਢ ਰਹੇ ਇਹੁ [9]ਜ੍ਵਰ ਕੋ ਧਾਰੇ ॥ ਭੂਤ ਸ੍ਰਾਪ ਜਨ
ਲੀਨਸ ਥਾਰੇ ॥ ੧੯ ॥ ਲਗਹਿ ਦਿਵਾਨ ਦੋਨ ਹੂ ਕਾਲਾ ॥ ਪਰ
ਗੁਰ ਬੈਠਹਿੰ ਥੋਰਹਿ ਕਾਲਾ ॥ ਪੰਚ ਦਿਵਸ ਅਸ ਬੀਤਤ ਭਏ ॥
ਬਿਦਤ ਸੀਤਲਾ ਤਨ ਪਰ ਕਏ ॥ ੨੦ ॥ ਸ੍ਰੀ ਮਾਤਾ ਪਿਖ ਚਿੰਤ
ਉਪਾਵੈ ॥ ਜਾਨੈ ਪੁਤ੍ਰ ਪ੍ਰਲੋਕ ਸਿਧਾਵੈ ॥ ਸੰਗਤ ਨ੍ਰਿਪ ਜੈ ਸਿੰਗ
ਸਵਾਈ ॥ ਪੇਖ ਪੇਖ ਕਰ ਚਿੰਤ ਉਪਾਈ ॥ ੨੧ ॥ ਦਿਵਸ ਤ੍ਰੋਦਸੀ
ਕੋ ਤਬ ਆਯੋ ॥ ਸ੍ਰੀ ਮਾਤਾ ਸੁਤ ਸੰਗ ਅਲਾਯੋ ॥ ਕਹਾ ਇਹ ਦਸਾ
ਅਰੰਭਨ ਕੀਨ ॥ ਸਤਿਗੁਰ ਕੋ ਘਰ ਅਨਦ ਬਿਹੀਨ ॥ ੨੨ ॥ ਆਪ

੧ ਕਿਨਾਰੇ। ੨ ਉਤਸ਼ਾਹ। ੩ ਕਲਿਆਨ। ੪ ਸਮੂੰਹ। ੫ ਲੰਗਰ।
੬ ਸਮੂੰਹ। ੭ ਗਰੀਬ। ੮ ਪਲੰਘ ਪਰ। ੯ ਬੁਖਾਰ ਨੂੰ।

[1]ਅਲੰਬ ਸੰਗਤਾਂ ਕੇਰੀ ॥ ਚਹੁ ਦਿਸ ਕੀ ਚਲ ਆਇ ਘਨੇਰੀ ॥ ਸਭ ਬਿਧ ਕੀ ਜਾਚਤ ਹੈ [2]ਛੇਮ ॥ ਦੇਤ ਆਪ ਜਹਿਂ ਸਰਧਾ ਨੇਮ ॥ ੨੩ ॥ ਨਿਜ ਤਨ ਦਿਸ ਕਯੋਂ ਦੇਖਤ ਨਾਹੀਂ ॥ ਅਜ ਹੂੰ ਬਾਲ ਆਰਬਲਾ ਮਾਹੀਂ ॥ ਨਹਿਂ ਲਾਇਕ ਆਗੇ ਕੋ ਭਯੋ ॥ ਗੁਰਤਾ ਗਾਦੀ ਨਹਿਂ ਮਿਟ ਜਯੋ ॥ ੨੪ ॥ ਤੁਮਰੇ ਬਸ ਸਭ ਕੁਛ ਅਬ ਜੀਵੋ ॥ ਹੇ ਸੁਤ ਮੁਹਿ [3]ਅਹਿਲਾਦੀ ਥੀਵੋ ॥ ਸੁਨ ਕਰ ਸ੍ਰੀ ਹਰਿ ਕ੍ਰਿਸ਼ਨ ਕ੍ਰਿਪਾਲਾ ॥ ਦੇ [4]ਜਨਨੀ ਕੋ ਧੀਰ ਬਿਸਾਲਾ ॥ ੨੫ ॥ ਤੂੰ ਮਮ ਮਾਤ ਨ ਇਮ ਬਨ ਆਵਹਿ ॥ ਸਮ ਅਪਰਨ ਕੇ ਮੂਹ ਉਪਜਾਵਹਿ॥ ਸਾਚੀ ਸ੍ਰੀ ਨਾਨਕ ਕੀ ਗਾਦੀ ॥ ਗੁਰ ਗ੍ਰਿਹ ਸਿਖ ਘਰ ਸਦਾ ਅਬਾਦੀ ॥ ੨੬ ॥ ਗੁਰ ਮਰਜੀ ਮਹਿਂ ਰਹੁ ਨਿਤ ਰਾਜੀ ॥ ਜਗ ਰਚਨਾ ਜਾਨਹੁ [5]ਨਟ ਬਾਜੀ ॥ ਥਿਰ ਨ ਰਹੈ ਨਿਤ ਬਿਨਸਨ ਹਾਰੀ॥ ਇਸ ਮਹਿਂ ਪ੍ਰੀਤ ਸੁਮਤ ਨਹਿਂ ਧਾਰੀ ॥ ੨੭ ॥ ਹਰਿ ਚੰਦੌਰੀ ਜਿਮ ਘਨ ਛਾਯਾ ॥ ਸੁਪਨਾ ਜਿਮ ਜਲ [6]ਮ੍ਰਿਗ ਤ੍ਰਿਸ਼ਨਾਯਾ ॥ ਇਨਹਿ ਸਾਚ ਲਖ ਕਰ ਦ੍ਰਿਢ ਗਹੈ ॥ ਕਹਾਂ ਸੁ ਪ੍ਰਾਨੀ ਨਿਜ ਕਰ ਲਹੈ ॥ ੨੮ ॥ ਬਿਨਸਹਿ ਕੋ ਆਗੇ ਕੋ ਪਾਛੇ ॥ ਇਸ ਮਹਿਂ ਬਿਨ ਵਿਵੇਕ ਥਿਰ ਬਾਛੇ ॥ ਚਲਯੋ ਜਾਤ ਜਿਮ ਨਦੀ ਪ੍ਰਵਾਹੂ ॥ ਭਰਯੋ ਰਹਹਿ ਦਿਖੀਅਹਿ [7]ਬਿਦਤਾਹੂ ॥ ੨੯ ॥ ਉਪਜਨ ਬਿਨਸਨ ਕਾਰ ਹਮੇਸ਼ ॥ ਸਭ ਕੇ ਸੀਸ ਥਟੀ ਜਗਤੇਸ਼ ॥ ਇਮ ਬਿਚਾਰ ਕਰ ਧੀਰਜ ਧਾਰਹੁ ॥ ਪ੍ਰਭ ਕ੍ਰਿਤ ਸਮਝ ਸ਼ੋਕ ਨਿਰਵਾਰਹੁ ॥ ੩੦ ॥ ਅਸ ਕਹਿ ਕ੍ਰਿਪਾ ਦ੍ਰਿਸ਼ਟ ਪੁਨ ਧਾਰੀ ॥ ਮੋਹ ਮਾਯਾ ਮਾਤਾ ਕਟ ਡਾਰੀ ॥ ਜਿਤ ਕਿਤ ਸੁਤ ਸਰੂਪ ਦਰਸਾਯੋ ॥ ਜਨਮ ਮਰਨ ਮਹਿਂ ਜੋ ਨਹਿ ਆਯੋ ॥ ੩੧॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਅਸ਼ਟਮ ਮਹਿਲੇ ਸ੍ਰੀ

੧ ਆਸਰਾ। ੨ ਕਲਿਆਨ ਵਾ ਮੁਕਤੀ। ੩ ਪ੍ਰਸੰਨਤਾ ਹੋਵੇ। ੪ ਮਾਤਾ ਜੀ ਨੂੰ। ੫ ਮਦਾਰੀ ਵਾ ਬਾਜੀਗਰ। ੬ ਹਰਨ। ੭ ਪ੍ਰਗਟ।

ਗੁਰ ਯਮਨਾ ਤਟ ਸਿਵਰ ਕਰਨ ਪ੍ਰਸੰਗ ਬਰਨਨੰ ਨਾਮ ਅਸ਼ਟਮੋਂ ਮੰਦਰਹਿ ॥ ੮ ॥

ਦੋਹਿਰਾ ॥ ਦਿਵਸ ਚਤਰ ਦਸਮੋਂ ਭਯੋ ਚਾਹਯੋ ਗੁਰ ਪਰਲੋਕ ॥
ਗੁਰਦਿੱਤਾ ਗੁਰਬਖਸ਼ ਨ੍ਰਿਪ ਆਇ ਬੰਦ ਅਵਲੋਕ ॥ ੧ ॥

ਚੌਪਈ ॥ ਸ੍ਰੀ ਮੁਖ ਤੇ ਤਬ ਗੁਰ ਫੁਰਮਾਯੋ ॥ ਅਬ ਤਯਾਰੀ ਹਮ ਗੁਰ ਪੁਰ ਜਾਯੋ ॥ ਸਭ ਸੰਗਤ ਦੀਵਾਨ ਲਗਾਵੈ ॥ ਪੁਰ ਮਹਿ ਨਰ ਪਠ ਖਬਰ ਪੁਚਾਵੈ ॥ ੨ ॥ ਸੁਨ ਗੁਰ ਬਚ ਨੇਤ੍ਰਨ ਜਲ ਭਰਯੋ ॥ ਬੇਬਸ ਹ੍ਵੈ ਕੁਛ ਜਾਇ ਨ [1]ਰਰਯੋ ॥ ਮਾਨਵ [2]ਪਠ ਸਭ ਸਿੱਖ [3]ਹਕਾਰੇ ॥ ਸੁਨ ਸੁਨ ਆਇ ਸ਼ੋਕ ਉਰ ਧਾਰੇ ॥ ੩ ॥ [4]ਬ੍ਰਿੰਦ ਮਸੰਦ ਸੰਗਤਾਂ ਸਾਰੀ ॥ ਆਨ ਥਿਰੀਂ ਸਤਿਗੁਰ ਦਰਬਾਰੀ ॥ ਸਭ ਕੇ ਮਨ ਚਿੰਤਾ ਅਧਕਾਈ ॥ ਗੁਰਦਿੱਤਾ ਸੰਗ ਐਸ ਅਲਾਈ ॥ ੪ ॥ ਹੇ ਭਾਈ [5]ਵ੍ਰਿਧ ਬੰਸ ਉਦਾਰੇ ॥ ਮੁਖ ਸੰਗਤ ਕੇ ਤੁਮ ਇਸ ਬਾਰੇ ॥ ਸੰਗਤ ਦਿਸ ਤੇ ਬਿਨੋ ਭਨੀਜਹਿ ॥ ਗੁਰ ਤਨ ਤਜਹਿੰ ਨ ਕ੍ਰਿਪਾ ਕਰੀਜਹਿ ॥ ੫ ॥ ਸਭ ਸੰਗਤ ਕੋ ਰੁਖ ਲਖ ਕਰਕੇ ॥ ਗੁਰਦਿੱਤਾ ਕਹਿ ਨਮ੍ਰਤ ਧਰਕੇ ॥ ਸ੍ਰੀ ਸਤਿਗੁਰੂ ਆਪ ਸਰਬੱਗਯ ॥ ਕਯਾ ਕਹਿ ਸਕਹਿ ਜਿ ਨਰ ਅਲਪੱਗਯ ॥ ੬ ॥ ਭਊ ਆਪਨੇ ਹਿਤ ਚਿਤ ਚਹੈਂ ॥ ਸਮਰਥਨ ਢਿਗ ਬਿਨਤੀ ਅਹੈ ॥ ਆਗੇ ਭਏ ਸਪਤ ਗੁਰ ਜੋਇ ॥ ਦਾਸ ਕਿਧੌ ਲਾਇਕ ਸੁਤ ਹੋਇ ॥ ੭ ॥ ਸਭ ਬਿਧ ਤੇ ਸਾਮ੍ਰਥ ਤਿਸ ਕਰਕੇ ॥ ਗੁਰਤਾ ਗਾਦੀ ਪਰ ਬੈਠਰ ਕੈ ॥ ਸਕਲ ਸੰਗਤਾਂ ਆਦਿ ਮਸੰਦ ॥ ਕਰ [6]ਗਹਿਵਾਇ ਦਾਸ ਜੇ ਬ੍ਰਿੰਦ ॥ ੮ ॥ ਬਹੁਰ ਚਹੈਂ ਪਰਲੋਕ ਪਯਾਨਾ ॥ ਕਰਤ ਰਹੇ ਜਨ ਗਨ ਦੁਖ ਹਾਨਾ ॥ ਜੇ ਪੁਰ ਨਾਥ ਸਹਿਤ ਇਸ ਬੇਰੀ ॥ ਬਿਨਤੀ ਸੁਨਹੁ ਸੰਗਤਾਂ ਕੇਰੀ ॥ ੯ ॥

---

੧ ਉਚਾਰਨ ਨਹੀਂ ਕਰ ਸਕਦੇ। ੨ ਭੇਜ ਕਰਕੇ। ੩ ਬੁਲਾਏ। ੪ ਸਮੂੰਹ ਮਸੰਦ। ੫ ਬਾਬਾ ਬੁਢੇ ਜੀ ਦੀ ਬੰਸ਼। ੬ ਮੰਗਵਾਏ।

ਸਭ ਦਾਸਨ ਪਰ ਕਰਣਾ ਕਰੀਏ ॥ ਭੋਗਹੁ ਬੈ ਕੋ ਦਰਸ ਦਿਖਰੀਏ॥ ਤਰਨ ਹੋਇ ਸੰਤਤ ਉਪਜਾਵਹੁ ॥ ਬਨਹਿ ਉਚਿਤ ਜਬਹੂ ਲਖ ਪਾਵਹੁ ॥ ੧੦ ॥ ਅਪਨੇ ਥਾਨ ਬਠਾਵਨ ਕੀਜਹਿ ॥ ਪੁਨ ਪ੍ਰਲੋਕ ਜਾਨੇ ਮਨ ਦੀਜਹਿ ॥ [1]ਮ੍ਰਿਤ ਸੁਛੰਦ ਤੁਮ ਹੋ ਸਮਰੱਥ ॥ ਤਨ ਧਾਰਨ ਤਯਾਗਨ ਨਿਜ ਹੱਥ ॥ ੧੧ ॥ ਯਾਂਤੇ ਸਭ ਕੋ ਕਹਿਬੋ ਬਨੈ ॥ ਰਚਹੁ ਤਥਾ ਜਿਮ ਬਾਂਛਹੁ ਮਨੈ ॥ ਅਪਰਨ ਕੀ ਮ੍ਰਿਤ ਕਿਮ ਹੁਇ ਜਾਇ ॥ ਜੇ ਅਭਲਾਖਹੁ ਸਕਹੁ ਜਿਵਾਇ ॥ ੧੨ ॥ ਇਹੁ ਕੁਛ ਨਈ ਨਹੀਂ ਹਮ ਕਹੀ ॥ ਗੁਰ ਘਰ ਮਹਿ ਨਿਤ ਹੋਵਤ ਰਹੀ ॥ ਕੌਨ ਕੌਨ ਹਮ ਕਰਹਿ ਬਤਾਵਨ ॥ ਕੀਨੇ ਜੇਤਕ ਮ੍ਰਿਤਕ ਜਿਵਾਵਨ ॥ ੧੩ ॥ ਬਿਦਤ ਜਗਤ ਮਹਿ ਛਪੀ ਨ ਕੋਇ ॥ ਸਰਬ ਕਲਾ ਸਾਮ੍ਰਥ ਗੁਰ ਹੋਇ ॥ ਅਨਕ ਮ੍ਰਿਤਕ ਜੇ ਦਏ ਜਿਵਾਇ ॥ ਨਿਜ ਜੀਵਨ ਮਹਿ ਸੰਸੈ ਕਾਇ ॥ ੧੪ ॥ ਬਾਲ ਅਵਸਥਾ ਮਹਿ ਤੁਮ ਅਹੈਂ ॥ [2]ਅਸ ਮੰਜਸ ਲਖ ਸਭ ਹਮ ਕਹੈਂ ॥ ਸੁਨੀ ਬਾਰਤਾ ਸਤਿਗੁਰ ਸ੍ਾਰੀ ॥ ਅਪਰ ਸਭਾ ਸਭ [3]ਤੂਸਨ ਧਾਰੀ ॥ ੧੫ ॥ ਹਾਥ ਜੋਰ ਦੇਖਤ ਮੁਖ ਪਦਮ ॥ ਅਜ਼ਮਤ ਲੈ ਬਖਸ਼ਨ ਕੌ ਸਦਮ ॥ ਸੰਗਤ ਬਿਨਤੀ ਤੇ ਕਯਾ ਭਨਹਿੰ ॥ ਸਗਰੇ ਮਨ ਮਹਿ ਇਹ ਬਿਧ ਗਨਹਿੰ ॥ ੧੬ ॥ ਕ੍ਰਿਪਾ ਨਿਧਾਨ ਬਚਨ ਪੁਨ ਭਨਯੋ ॥ ਮੌਨ ਠਾਨ ਸਭਹਿਨ ਤਬ ਸੁਨਯੋ ॥ ਸੁਨ ਸੰਗਤ ਸਗਰੀ ਮਮ ਪਿਆਰੀ ॥ ਤਨ ਤਯਾਗਨ ਮਹਿ ਕਾਰਨ ਭਾਰੀ ॥ ੧੭ ॥ ਕੀਰਤ ਪੁਰੁ ਪਿਤਾ ਗੁਰ ਥਿਰੇ ॥ ਦਿਹਲੀ ਪਤ ਚਯੋ ਦਰਸਨ ਕਰੇ ॥ ਸ਼ਿਵਾ ਦਯਾਲ ਦੀਵਾਨ ਪਠਾਯਾ ॥ ਸ੍ਰੀ ਗੁਰ ਪਿਤ ਕੋ ਲੈਬੇ ਆਯਾ ॥ ੧੮ ॥ ਰਾਮ ਰਾਇ ਇਤ ਆਵਨ ਚਯੋ ॥ ਸ੍ਰੀ ਗੁਰੁ ਪਿਤਾ ਐਸ ਬਰ ਦਯੋ ॥ ਤੁਮਰੀ ਰਸਨਾ ਪਰ ਮਮ ਬਾਸਾ ॥ ਜੋ ਕਹੁ ਸੱਤ ਹੋਇ [4]ਨਿਰਜਾਸਾ ॥ ੧੯ ॥ ਸੋ ਬਰ ਲੈ ਇਤ

੧ ਮਰਨਾ ਤੁਹਾਡਾ ਸੁਤੰਤ੍ਰ ਵਿਚ ਹੈ। ੨ ਅਯੋਗ। ੩ ਚੁਪ। ੪ ਨਿਰਨੇ ਕਰਕੇ।

ਦਿਸ ਕੋ ਆਯੋ ॥ ਜੋ ਸ਼ਾਹ ਪਿਖਨ ਚਹਯੋ ਦਿਖਰਾਯੋ ॥ [1]ਗਿਰਾ ਗੁਰੂ ਪਲਟੀ ਜਿਸ ਖੇਰੀ ॥ ਤਯਾਗ ਦੀਨ ਤਿਸ ਕੋ ਬਿਨ ਬੇਰੀ ॥ ੨੦ ॥ ਤਊ ਬਚਨ ਰਸਨਾ ਪਰ ਬਾਸਾ ॥ ਨਹਿਨ ਮੋਰਯੋ ਜਾਨਹੁ ਰਾਸਾ ॥ ਜੋ ਪਿਤ ਬਾਸ ਰਸਨ ਤਿਸ ਅਹੈ ॥ ਦੀਨ ਸ੍ਰਾਪ ਹਮ ਸਿਰ ਧਰ ਲਹੈ ॥ ੨੧ ॥ ਜੇ ਹਮ ਪਿਤ ਬਰ ਸ੍ਰਾਪ ਨ ਮਾਨੈ ॥ ਤੌ ਅਨੀਤ ਹ੍ਵੈ ਸਭ ਜਗ ਜਾਨੈ ॥ ਯਾਂਤੇ ਤਨ ਤਜਨੇ ਕਾ ਹੇਤੂ ॥ ਸਗਰੀ ਸੰਗਤ ਜਾਨਹੁ ਚੇਤੂ ॥ ੨੨ ॥ ਗੁਰ ਗਾਦੀ ਅਵਚਲ ਜਗ ਮਾਹੀ ॥ ਵਧਹਿ ਪ੍ਰਤਾਪ ਮਿਟਹਿ ਕਿਮ ਨਾਹੀ ॥ ਮਨੋ ਕਾਮਨਾ ਸੰਗਤ ਪਾਵਹਿ ॥ ਲੇ ਗੁਰ ਤੇ ਉਪਦੇਸ ਕਮਾਵਹਿ ॥ ੨੩ ॥ ਅਸ ਕਹਿ ਗੁਰ ਨਲੇਰ ਮੰਗਵਾਯੋ ॥ ਪੈਸੇ ਪੰਚ ਦਾਸ ਤਬ ਲਿਆਯੋ ॥ ਲੇ ਕਰ ਮਹਿੰ ਸ੍ਰੀ ਗੁਰ ਭੇ ਖਰੇ ॥ [2]ਜਲਜ ਨੈਨ ਕਰਨਾ ਤੇ ਭਰੇ ॥ ੨੪ ॥ ਗੁਰ ਗਾਦੀ ਕੇ ਅਗ੍ਰ ਸੁਹਾਇ ॥ ਪੁਸ਼ਪ ਚਢਾਏ ਧੂਪ ਧੁਖਾਏ ॥ ਕੰਚਨ ਥਾਰ ਏਕ ਧਰ ਦਯੋ ॥ ਚਤ੍ਰ ਪ੍ਰਕਰਮਾ ਪੁਨ ਕਰ ਲਯੋ ॥ ੨੫ ॥ ਨਾਲੀਯੇਰ ਪੈਸੇ ਪੰਜ ਜ਼ੋਇ ॥ ਧਰੇ ਥਾਲ ਮਹਿੰ ਨੰਮ੍ਰੀ ਹੋਇ ॥ ਨੇਤ੍ਰ ਮੂੰਦ ਕਰ ਧਯਾਨ ਲਗਾਯੋ ॥ ਪੁਨ ਸ੍ਰੀ ਮੁਖ ਤੇ ਬਾਕ ਅਲਾਯੋ ॥ ੨੬ ॥ ਬਾਬਾ ਬਸਹਿ ਜਿ ਗ੍ਰਾਮ ਬਕਾਲੇ ॥ ਨਵਮ ਥਾਨ ਹ੍ਵੈ ਸਿਖਨ ਸਮਾਲੇ ॥ ਗੁਰਦਿੱਤਾ ਬ੍ਰਿਧ ਬੰਸ [3]ਉਜਾਗਰ ॥ ਮਮ ਪਾਛੇ ਜੱਯੈ ਤਹਿ [4]ਨਾਗਰ ॥ ੨੭ ॥ ਭੇਖੀ ਗੁਰੂ ਹੋਇੰ ਬਹੁਤੇਰੇ ॥ ਪਰ ਧੀਰਜ ਧਰੀਯੋ ਤਿਸ ਬੇਰੇ ॥ ਦਧਿ ਸੁਤ ਤੇ ਪ੍ਰਗਟਹਿ ਸੋ ਆਇ ॥ ਦਿਹੁ ਨਲੇਰ ਅਰ ਤਿਲਕ ਕਰਾਇ ॥ ੨੮ ॥ ਸਾਚੋ ਗੁਰੂ ਮਾਨੀਅਹਿ ਤਾਹਿੰ ॥ ਮਮ ਅਰ ਤਿਸ ਮਹਿੰ ਭੇਦ ਸੁ ਨਾਹਿੰ ॥ ਇਮ ਸੁਨਾਇ ਸਭਹਿਨ ਸੋਂ ਕਹਯੋ ॥ ਸਿੱਖਨ ਉਰ ਨਿਸਚੈ ਤਬ ਲਹਯੋ ॥ ੨੯ ॥ ਨਹੀਂ ਨਾਮ ਲੀਨਸ ਤਿਸ ਬੇਰਾ ॥ ਤਊ ਲਖਯੋ ਸਭ ਗੁਰੂ ਬਡੇਰਾ ॥ ਨਿਸਚੈ ਬਿਦਤਹਿ ਛਪਯੋ ਨ ਰਹੈ ॥

੧ ਗੁਰੂ ਦੀ ਬਾਣੀ। ੨ ਕਮਲ ਨੈਨ। ੩ ਪ੍ਰਗਟ। ੪ ਚਤੁਰ।

ਇਮ ਬਿਚਾਰ ਕਰ ਕੋਇ ਨ ਕਹੈ ॥ ੩੦ ॥ ਸਭ ਕੀ ਇੱਛਾ ਪੂਰਨ ਕਰੀ ॥ ਨਿਕਟ ਥਾਨ ਬੈਠੇ ਤਿਸ ਘਰੀ ॥ ਨਮੋ ਕਰਹਿੰ ਸਿਖ ਸੰਤ ਮਸੰਦ ॥ ਧਰੇ ਸ਼ੋਕ ਉਰ ਮਾਹਿੰ ਬਿਲੰਦ ॥ ੩੧ ॥

ਦੋਹਿਰਾ ॥ ਸੰਮਤ [1]ਤਤ ਗ੍ਰਿਹ ਸਸ ਲਖਹੁ ਚੇਤ੍ਰ ਸੁਦੀ ਦਸ ਚਾਰ ॥
ਨਵਮ ਗੁਰੂ ਗੁਰਤਾ ਭਈ ਲਿਹੁ ਸੁਮੱਤ ਨਿਰਧਾਰ ॥ ੩੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਅਸ਼ਟਮ ਮਹਿਲੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਪ੍ਰਲੋਕ ਤਿਆਰੀ ਔ ਨਵਮ ਗੁਰੂ ਗੁਰਤਾ ਅਰਪਨ ਪ੍ਰਸੰਗ ਬਰਨਨੰ ਨਾਮ ਨਵਮੋਂ ਮੰਦਰਹਿ ॥ ੯ ॥

ਦੋਹਿਰਾ ॥ ਸ੍ਰੀ ਸਤਿਗੁਰ ਹਰਿ ਕ੍ਰਿਸ਼ਨ ਜੀ ਗੁਰਤਾ ਅਰਪਨ ਕੀਨ ॥
ਪੁਨ ਸੰਗਤ ਯੁਤ ਦੇਗ ਛਕ ਅਸ ਬਿਧ ਆਇਸ ਦੀਨ ॥ ੧ ॥

ਚੌਪਈ ॥ ਭੋ ਗੁਰਬਖਸ਼ ਐਸ ਅਬ ਕੀਜਹਿ ॥ ਇਸ ਥਲ ਲੇਪਨ ਸ਼ੁਭ ਕਰਵੀਜਹਿ ॥ ਪਾਵਨ [2]ਆਸਤਰਨ ਕਰਵਾਵਹੁ ॥ ਸਭ ਸੰਗਤ ਦੀਵਾਨ ਲਗਾਵਹੁ ॥ ੨ ॥ ਸੁਨ ਕਰ ਸ੍ਰੀ ਸਤਿਗੁਰ ਕੇ ਬੈਨ ॥ ਸਭ ਸੰਗਤ ਤਬ ਭੀ ਬਿਨ ਚੈਨ ॥ ਬੇਬਸ ਹ੍ਵੈ ਲੇਪਨ ਕਰਵਾਯੋ ॥ ਸ਼ੁਭ ਆਸਨ ਊਪਰ ਲਗਵਾਯੋ ॥ ੩ ॥ ਤਬ ਸ੍ਰੀ ਹਰੀ ਕ੍ਰਿਸ਼ਨ ਤਿਸ ਕਾਲਾ ॥ [3]ਭੂਮਾਸਨ [4]ਥਿਤ ਭੇ [5]ਮੁਦ ਨਾਲਾ ॥ ਸਿੱਖਨ [6]ਗਨ ਸੁਗੰਧ ਸਿੰਚਾਈ ॥ ਫੂਲਨ ਮਾਲਾ ਬਹੁ ਲਰਕਾਈ ॥ ੪ ॥ ਧੂਫ ਧੁਖਹਿ ਉਠਹੇ ਮਹਿਕਾਰਾ ॥ ਤਬ ਸ੍ਰੀ ਸਤਿਗੁਰ ਬਚਨ ਉਚਾਰਾ ॥ ਆਵਹਿੰ ਰਾਗੀ ਕੀਰਤਨ ਕਰੈਂ ॥ ਸੰਗਤ ਵਾਹਿਗੁਰੂ ਮੁਖ [7]ਰਰੈਂ ॥ ੫ ॥ ਅਬ ਭਾ ਪਹਿਰ ਤੀਸਰੋ ਆਇ ॥ ਥਿਤ ਸੰਗਤ ਹ੍ਵੈ ਸਭ ਇਸ ਥਾਇ ॥ ਢਲੀ ਰੈਨ ਲਗ ਹ੍ਵੈ ਸਤਸੰਗ ॥ ਪਾਛੇ ਗੁਰ ਪੁਰ ਜਹੈਂ ਉਮੰਗ ॥ ੬ ॥

---

੧ ਤਤਾ ਪੰਜ ਗ੍ਰਿਹ ਨੌਂ ਸਸ ਇਕ ਸੰਮਤ ਨਾਨਕ ਸ਼ਾਹੀ ੧੫੧ । ੨ ਆਸਣ । ੩ ਪ੍ਰਿਥਵੀ ਤੇ ਆਸਣ । ੪ ਇਸਥਿਤ । ੫ ਪ੍ਰਸਨਤਾ । ੬ ਸਮੂਹ । ੭ ਉਚਾਰਨ ਕਰਦੇ ਹਨ ।

ਸੁਨ ਮਨ ਸੰਗਤ ਅਧਕ ਬਰਾਗੇ ॥ ਹਿਤ ਸੋਂ ਦਰਸਹਿੰ ਅਸ਼ਨ ਤਿਆਗੇ ॥ ਮੋਨ ਭਏ ਕੁਛ ਕਹਯੋ ਨ ਜਾਇ ॥ ਆਇ ਸੁ ਰਾਗੀ ਸ਼ਬਦਨ ਗਾਇ ॥ ੭ ਵਾਹਿਗੁਰੂ ਸਭ ਸਿਮਰਨ ਕਰੈਂ ॥ ਇਕ ਟਕ ਦਰਸਨ ਗੁਰੁ ਨਿਹਰੈਂ ॥ [1]ਸੰਝਕਾਲ ਭਾ ਪੁਨ ਰਹਿਰਾਸ ॥ ਤਾਹਿ ਸਮੇਂ ਸਭ ਸਿੱਖਨ ਆਸ ॥ ੮ ॥ ਪੂਰਨ ਕੀਨੀ ਸਤਿਗੁਰ ਪੂਰੇ ॥ ਜੋਊ ਭਰੇ ਭਰੇ ਕਰ [2]ਊਰੇ ॥ ਅਰਧ ਰਾਤ ਤਬ ਭੀ ਇਸ ਭਾਇ ॥ ਸ੍ਰੀ ਗੁਰਦਿੱਤੇ ਸੰਗ ਅਲਾਇ ॥ ੯ ॥ ਹੇ ਬ੍ਰਿਧ ਬੰਸ ਗੁਰੂ ਕੇ ਪਯਾਰੇ ॥ ਜਪੁਜੀ ਪ੍ਰਿਥਮ ਪਵਹੁ ਮੁਦ ਧਾਰੇ ॥ ਪੁਨ ਸੁਖਮਨੀ ਪਾਠ ਕਰ ਲੀਜਹਿ ॥ ਸਬਦ ਪਢੋ ਮਨ ਚਿਤ ਕੋ ਦੀਜਹਿ ॥ ੧੦ ॥ ਸੁਨ ਗੁਰਦਿੱਤਾ ਪਠਬੇ ਲਾਗੇ ॥ ਸੁਨਯੋਂ ਗੁਰੂ ਸੰਗਤ [3]ਅਨਰਾਗੇ ॥ ਸ਼ਬਦ ਪਾਠ ਹੋਯੋ ਜਬ ਆਇ ॥ ਪੌਢ ਗਏ ਤਬ ਗੁਰ ਸੁਖਦਾਇ ॥ ੧੧ ॥ ਸ੍ਰੀ ਮੁਖ [4]ਪਰ ਕਰ ਸੋਂ ਪਟ ਪਾਇ ॥ ਤਨ ਸਥੂਲ ਬਿਨ [5]ਬਿਲਮ ਤਜਾਇ ॥ ਤਾਹਿ ਕਾਲ ਇਕ ਦਿੱਬਯ ਬਿਵਾਨ ॥ [6]ਮਣ ਮਧ [7]ਦਿਪਤ ਜੋਤ [8]ਮਹੀਯਾਨ ॥ ੧੨ ॥ ਬ੍ਰਹਮਾਦਿਕ ਨਾਰਦ ਮੁਨ ਸਾਥ ॥ ਸਿੱਧ ਦੇਵਤਾ ਦੇਵਨ ਨਾਥ ॥ ਦਿਬ ਬਿਬਾਨ ਯੁਤ ਸਭ ਚਲ ਆਇ ॥ ਬਾਦਤ ਦੁੰਦਭ ਆਦਿ ਬਜਾਇ ॥ ੧੩ ॥ [9]ਪੁਸ਼ਪਨ ਮਾਲ ਬਿਸਾਲ ਅਨੰਦਤ ॥ ਧੂਫ ਧੁਖਾਵਤ ਗੁਰ ਕੋ ਬੰਦਤ ॥ ਅਨਕ ਪ੍ਰਕਾਰਨ ਕੇ ਉਤਸ਼ਾਹੂ ॥ ਰਚਹਿੰ ਦੇਵ ਮਿਲ ਆਪਸ ਮਾਹੂ ॥ ੧੪ ॥ ਰਢ ਬਿਬਾਨ ਪਰ ਗੁਰੂ ਪਯਾਨੇ ॥ ਜੈ ਜੈ ਧੁਨ ਭੀ ਊਚ ਮਹਾਨੇ ॥ [10]ਕਿੰਨਰ [11]ਗੰਧ੍ਰਬ ਮਿਲ ਸਮਦਾਇ ॥ ਸ੍ਰੀ ਸਤਿਗੁਰ ਉਪਮਾ ਬਹੁ ਗਾਇ ॥ ੧੫ ॥ ਜਹਿ ਲਗ ਸ਼ਕਤ ਸੁਰਨ ਕੀ ਆਹਿ ॥ ਕਰ ਬੰਦਨ ਪੁਨ ਹਟ ਸਭ

---

੧ ਸੰਧਿਆਂ ਸਮਾਂ । ੨ ਖਾਲੀ । ੩ ਪ੍ਰੇਮ ਨਾਲ । ੪ ਲੰਮੇ ਪੈ ਕਰ । ੫ ਦੇਰ ਤੋਂ ਬਿਨਾਂ ॥ ੬ ਦਿਨ ਚੜ੍ਹ ਗਿਆ । ੭ ਪ੍ਰਕਾਸ਼ । ੮ ਵਡਾ । ੯ ਫੁਲਾਂ ਦੀ ਮਾਲਾ । ੧੦ ਦੇਵਤਿਆਂ ਦੇ ਜੋੜੀ ਵਜਾਣ ਵਾਲੇ । ੧੧ ਦੇਵਤਿਆਂ ਦੇ ਗਵੀਏ ।

ਆਹਿ । ਸ੍ਰੀ ਗੁਰ ਗਏ ਬਕੁੰਠ ਸਥਾਨ ॥ ਜੋਤ ਮਾਹਿੰ ਮਿਲਿ ਜੋਤ ਮਹਾਨ ॥ ੧੬ ॥ ਇਤ ਸਭ ਸੰਗਤ ਪਿਖ ਪਰਕਾਸਾ ॥ ਜਾਨਯੋਂ ਸ੍ਰੀ ਸਤਿਗੁਰ ਸੁਖ ਰਾਸਾ ॥ ਨਿਜ ਪੁਰ ਬੈਕੁੰਠ ਗਏ ਪਧਾਰਾ ॥ ਸ੍ਰੀ ਮੁਖ ਤੇ ਲਾਇ ਬਸਤ੍ਰ ਨਿਹਾਰਾ ॥ ੧੭ ॥ ਚਿੰਨ੍ਹ ਸਮਾਂਵਨ ਪ੍ਰਾਣ ਨ ਆਵਤ ॥ ਅਪਰ ਪ੍ਰਭਾ ਤਿਮ ਹੀ ਦ੍ਰਿਸਟਾਰਤ ॥ ਬਹੁਰੋ ਬਦਨ [1]ਅਛਾਦਨ ਕਰਯੋ ॥ ਸਭ ਕੇ [2]ਦ੍ਰਿਗ ਪੂਰਨ ਜਲ ਫਰਯੋ ॥ ੧੮ ॥ ਸਤਿਗੁਰ ਆਇਸ ਸਿਮ੍ਰਨ ਕਰੀ ॥ ਰਾਗਿਨ ਮਾਰੂ ਵਾਰ ਉਚਰੀ ॥ [3]ਅਰਣੋਦਯ ਲਗ ਕੀਰਤਨ ਭਯੋ ॥ ਭੋਗ ਪਾਇ ਗੁਰ ਗੁਨ ਸਿਮਰਯੋ ॥ ੧੯ ॥ ਤਿਸ ਪੀਛੇ ਜੈ ਸਿੰਗ ਤੇ ਆਦਿ ॥ ਕਰਨ ਲਗੇ ਸਭ ਜਿਮ ਮਰਯਾਦ ॥ ਮਿਲ ਸਭਹੂੰ ਕਰਵਾਇ ਸਨਾਨ ॥ ਸੀਂਚ ਸੁਗੰਧਹਿ ਬਿੰਦ ਮਹਾਨ ॥ ੨੦ ॥ ਬਸਤ੍ਰ ਨਵੀਨ [4]ਰੁਚਿਰ ਪਹਿਰਾਏ ॥ ਕਹਿ ਕਰ ਭਲੋ ਬਿਬਾਨ ਬਨਾਏ ॥ ਤਿਸ ਪਰ ਸਤਿਗੁਰ ਕੋ ਪੌਢਾਯੋ ॥ ਚਹੁ ਦਿਸ ਤੂਲ ਮਾਲ ਲਰਕਾਯੋ ॥ ੨੧ ॥ ਧੂਫ ਧੁਖਾਵਤ ਅਨਕ ਪ੍ਰਕਾਰੇ ॥ ਕੰਧ ਉਚਾਇ ਲੀਨ ਤਿਸ ਬਾਰੇ ॥ ਰਾਗੀ ਸ਼ਬਦ ਸੁ ਗਾਵਤ ਜਾਤ ॥ ਸਿਮਰਤ ਸੱਤਿਨਾਮ ਸੁਖ ਦਾਤ ॥ ੨੨ ॥ ਕ੍ਰਿਸ਼ਨ ਵਤੀ ਜਨਨੀ ਮਨ ਗਯਾਨ ॥ ਤਊ ਸ਼ੋਕ [5]ਉਪਜੰਤ ਮਹਾਨ ॥ ਗੁਨ ਸਪੂਤ ਕੇ ਸਿਮਰ ਬਿਸਾਲੇ ॥ ਅਤ ਸਨੇਹ ਤੇ ਦ੍ਰਿਗ ਜਲ ਚਾਲੇ ॥ ੨੩ ॥ ਜਿਸ ਥਲ ਕੋ [6]ਤਿਲੋਖਰੀ ਨਾਮ ॥ ਨਿਕਟ ਵਹੈ ਜਮਨਾ ਅਭਿਰਾਮ ॥ ਗੁਰ ਬਿਮਾਨ ਪਹੁੰਚਤ ਭਾ ਜਾਇ ॥ ਚੰਦਨ ਕੀ ਸ਼ੁਭ ਚਿਤਾ ਬਨਾਇ ॥ ੨੪ ॥ ਪੁਨ ਸਤਿਗੁਰ ਊਪਰ ਪੌਢਾਇ ॥ ਸੱਤਿਨਾਮ ਕਹਿ ਲਾਂਬੂ ਲਾਇ ॥ ਇਕ ਦਿਸ ਬੈਠ ਸਬਦ ਸੁਨ ਗਾਵੈਂ ॥ ਸ੍ਰੀ ਸਤਿਗੁਰ ਹਰਿ ਕ੍ਰਿਸ਼ਨ ਧਿਆਵੈਂ ॥ ੨੫ ॥ ਸਾਂਤ

---

੧ ਢਕਣਾ ਕੀਤਾ । ੨ ਅਖਾਂ । ੩ ਸੂਰਜ ਚੜ੍ਹਦਿਆਂ ਤਕ । ੪ ਸੁੰਦਰ । ੫ ਪੈਦਾ । ੬ ਪਿੰਡ ਦਾ ਨਾਮ ਹੈ ।

ਭਈ ਜਬ ਚਿਤਾ ਨਿਹਾਰੀ ॥ ਮਸਤਕ ਟੇਕ ਉਠੇ ਤਿਸ ਬਾਰੀ ॥
ਜਮਨਾ ਜਲ ਮਹਿ [1]ਮੱਜਨ ਠਾਨਾ ॥ ਡੇਰੇ ਕੀਨ ਕਰਾਹੁ ਮਹਾਨਾ
॥ ੨੬ ॥ ਪਠ ਸੁਹਿਲ੍ਹਾ ਸਭ ਮਹਿੰ ਬਰਤਾਏ ॥ ਬੈਠੇ ਗੁਰੂ ਪ੍ਰਸੰਗ
ਚਲਾਏ ॥ ਬਾਲਕ ਬਯ ਮਹਿ ਬੁੱਧ ਗੰਭੀਰ ॥ ਸਰਬ ਸ਼ਕਤ ਯੁਤ
ਸੀਵ੍ਰ ਸੁ ਧੀਰ ॥ ੨੭ ॥ ਨਿਜ ਇੱਛਾ ਅਨਸਾਰ ਪਯਾਨੇ ॥ ਜਿਨ ਕੇ
ਚਰਤ ਨ ਜਾਇੰ ਬਖਾਨੇ ॥ ਅਸ ਬਿਧ ਨਿਸਾ ਭਈ ਤਬ ਆਇ ॥
ਸ੍ਰੀ ਗੁਰਦਿੱਤਾ ਕਥਾ ਕਰਾਇ ॥ ੨੮ ॥ [2]ਰੈਨ ਦਿਵਸ ਹ੍ਵੈ ਕੀਰਤ
ਭਾਰੀ ॥ ਪ੍ਰਭ ਗੁਰ ਮਹਿਮਾ ਜਾ ਮਹਿ ਭਾਰੀ ॥ ਤੀਨ ਦਿਵਸ ਪੁਨ
ਬੀਤੇ ਜਬਹੂੰ ॥ ਮਿਲੇ ਮਸੰਦ ਆਦਿ ਸਿਖ ਸਭ ਹੂੰ ॥ ੨੯ ॥ [3]ਪੁਸਪ
ਬੀਨਬੇ ਕਾਰਨ ਗਏ ॥ ਸ਼ੋਕਾਤੁਰ ਗੁਰ ਸਿਮਰਤ ਭਏ ॥ ਦੇਖ ਰਹੇ
ਕੁਛ ਹਾਥ ਨ ਆਏ ॥ ਭਸਮ [4]ਸਕੇਲਤ ਸਭ ਬਿਸਮਾਏ ॥ ੩੦ ॥
[5]ਤਰਨ ਤਨੂਜਾ ਨੀਰ ਮਝਾਰੀ ॥ ਸਕਲ ਮੇਲ ਕਰ ਬੰਦਨ ਧਾਰੀ ॥
ਤਬ ਜੈ ਪੁਰ ਨ੍ਰਿਪ ਸੰਗਤ ਸਾਰੀ ॥ ਬਨਵਾਯੋ ਦਿਹੁਰਾ ਬਹੁ ਭਾਰੀ ॥
੩੧ ॥ ਬਾਲ ਅਵਸਥਾ ਤੇ ਗੁਰ [6]ਠਾਮ ॥ ਰੱਖਿਓ ਬਾਲਾ ਸਾਹਿਬ
ਨਾਮ ॥ ਦਿਸ ਪੰਜਾਬ ਕੀਰਤ ਪੁਰ ਆਦਿ ॥ ਸੰਗਤ ਆਈ ਬਿਨ
ਅਹਿਲਾਦ ॥ ੩੨ ॥ ਸ੍ਰੀ ਮਾਤਾ ਮਿਲ ਸ਼ੋਕ ਉਪਾਵਹਿੰ ॥ ਬਹੁ ਬਿਧ
ਸ੍ਰੀ ਗੁਰ ਕੇ ਗੁਨ ਗਾਵਹਿੰ ॥ ਕਹਿ ਮਾਤਾ ਸਿਖ ਗੁਰੂ ਪਿਆਰੇ ॥
ਪਰਮ ਧਾਮ ਸੁਤ ਗਏ ਹਮਾਰੇ ॥ ੩੩ ॥ ਰਾਮ ਰਾਇ ਕੇ ਸੀਸ
ਕਲੰਕ ॥ ਦੇਕਰ ਤਜਾਗਯੋ ਦੇਹ ਨਿਸੰਕ ॥ ਅਸ ਬਿਧ ਦਿਵਸ
ਪੰਦ੍ਰਸੋ ਆਯੋ ॥ ਮਾਤਾ ਨ੍ਰਿਪ ਸਿਖ ਯੱਗ ਕਰਾਯੋ ॥ ੩੪ ॥ ਅਨਗਨ
[7]ਰੰਕਨ ਦੀਨਸ ਦਾਨ ॥ ਸ੍ਰੀ ਮਾਤਾ ਪੁਨ ਚਹਯੋ ਪਯਾਨ ॥ ਸੰਗਤ
ਬਹੁ ਅਟਕਾਵਤਰਈ ॥ ਪਰ ਮਾਤਾ ਕੀਰਤ ਪੁਰ ਗਈ ॥ ੩੫ ॥

੧ ਇਸ਼ਨਾਨ। ੨ ਰਾਤ ਦਿਨ। ੩ ਫੁਲ ਚੁਨਣੇ ਲਈ ਗਏ। ੪ ਸੁਵਾਹ ਇਤਨੀ ਕੀਤੀ। ੫ ਸੂਰਜ ਦੀ ਲੜਕੀ ਜਮਨਾ। ੬ ਜਗ੍ਹਾ। ੭ ਗਰੀਬਾਂ ਨੂੰ।

ਬਲ ਜਾਨ ਮਹਾਨੇ ॥ ਬੰਦਨ ਕੀਨ ਬਹੁਤ ਸਨਮਾਨੇ ॥੧੦॥
ਲਿਆਇ [1]ਹਰਮ ਮਹਿੰ [2]ਸਿਵਰ ਕਰਾਯੋ ॥ ਮਾਤ ਨਾਨਕੀ ਪ੍ਰਿਥਮ
ਜੁ ਆਯੋ ॥ ਕ੍ਰਿਸਨ ਵਤੀ ਮਾਤਾ ਤਦ ਆਈ ॥ ਬਡੀ ਮਾਤ ਪਗ
ਸੀਸ ਨਿਵਾਈ ॥ ੧੧ ॥ ਸ੍ਰੀ ਗੁਜਰੀ ਲਖ ਸਾਸ ਸਮਾਨ ॥ ਪਗ
ਬੰਦੇ ਕਰ ਪ੍ਰੇਮ ਮਹਾਨ ॥ ਬਹੁਤ ਕਾਲ ਕੇ ਬਿਛਰਤ ਮਿਲੇ ॥ ਦੁਖ
ਸੁਖ ਫੋਲ ਸਭਨ [3]ਹਿਯ ਮਿਲੇ ॥ ੧੨ ॥ ਕ੍ਰਿਸ਼ਨ ਵਤੀ ਸੂਰਜ ਮਲ
ਦੋਈ ॥ ਸੇਵਾ ਸਭ ਬਿਧ ਗੁਰ ਕੀ ਢੋਈ ॥ ਨਿਸਾ ਬਿਤੀ ਭੀ ਪ੍ਰਾਤੀ
ਆਇ ॥ ਕ੍ਰਿਸ਼ਨ ਵਤੀ ਮਾਤਾ ਹਰਖਾਇ ॥ ੧੩ ॥ ਗੁਰ ਨਾਨਕ
ਗਾਦੀ ਮਸਨੰਦ ॥ [4]ਚਮਰ ਆਦਿ ਜੋ ਵਸਤੁ ਬਿਲੰਦ ॥ ਨਵਮ ਗੁਰੂ
ਕੌ ਸਭ ਸੌਂਪਾਈ ॥ ਅਧਕ ਸੁ ਮਨ ਮਹਿ ਹਰਖ ਬਢਾਈ ॥ ੧੪ ॥
ਲਗਯੋ ਦੀਵਾਨ ਨਵਮ ਗੁਰ ਕੇਰਾ ॥ ਹੋਵੈ ਕੀਰਤਨ ਚਮਰ ਬਡੇਰਾ ॥
ਸ੍ਰੀ ਸੂਰਜ ਮਲ ਨਿਕਟ ਸੁਹਾਇ ॥ ਇਕ ਦਿਸ ਗੁਰਦਿੱਤਾ ਹਰਖਾਇ
॥ ੧੫ ॥ ਮੱਖਨ ਸ਼ਾਹ ਸਨਮੁਖ ਥਿਤ ਥਯੋ ॥ ਸੁਨ ਸੁਨ ਸੰਗਤ
ਦਰਸ਼ਨ ਲਯੋ ॥ [5]ਦ੍ਵੈ ਬਿੰਸਤ ਸ਼ਤ ਸੈਨ ਬਡੇਰੀ ॥ ਸ੍ਰੀ ਅਸ਼ਟਮ
ਗੁਰ ਸੰਗ ਦਲੇਰੀ ॥ ੧੬ ॥ ਕੀਰਤ ਪੁਰ ਕੁਛ ਦੇਹਲੀ ਗਈ ॥
ਗੁਰ ਪਾਛੇ ਮਾਤਾ ਸੰਗ ਆਈ ॥ ਸੋ ਮਾਤਾ ਗੁਰ ਅਠਮ ਬੁਲਾਈ ॥
ਨਵਮ ਗੁਰੂ ਤਾਬਜਾ ਕਰ ਦਾਈ ॥ ੧੭ ॥ ਹਰਖਤ ਭੇ ਸੈਨਾਂ
ਸਰਦਾਰਾ ॥ ਕਿਛਕ ਸਮਾ ਬਿਨ [6]ਨੈਕ ਗੁਜਾਰਾ ॥ ਪੁਨਹਿੰ ਦੇਗ
ਤਜਾਰੀ ਬਰਤਾਈ ॥ ਸਿਖ ਸੰਗਤ ਸਭ ਹਰਖਤ ਖਾਈ ॥ ੧੮ ॥
ਤੀਸਰ ਪਹਿਰ ਸੁ ਲਗਯੋ ਦਿਵਾਨ ॥ [7]ਸਯੰਕਾਲ ਲਗ ਸੋਦਰ ਠਾਨ ॥
ਅਸ ਬਿਧ ਗੁਰ ਕੀਰਤ ਪੁਰ ਰਏ ॥ ਸੁਨ ਸੁਨ ਸਿਖ ਸੰਗਤ ਚਲ
ਅਏ ॥ ੧੯ ॥ ਅਨਕ [8]ਉਪਾਇਨ ਆਇ ਚੜ੍ਹਾਵਹਿੰ ॥ ਮਨ ਬਾਂਛਤ

੧ ਮਹਿਲਾ । ੨ ਡੇਰਾ । ੩ ਹਿਰਦੇ ਵਿਚ । ੪ ਚੌਰ । ੫ ਸੰਮਤ
ਨਾਨਕ ਸ਼ਾਹੀ ੨੨੦ । ੬ ਥੋੜਾ । ੭ ਸੰਧਿਆ । ੮ ਭੇਟਾ ।

ਸਗਰੇ ਫਲ ਪਾਵਹਿੰ ॥ ਜਿਤਕ ਆਇ ਧਨ ਸਤਿਗੁਰ ਪਾਸ ॥ ਭ੍ਰਾਤਾ ਮਾਤਾ ਦੇਤ [1]ਅਵਾਸ ॥ ੨੦ ॥ ਜਿਹ ਤੇ ਕ੍ਰਿਸ਼ਨ ਵਤੀ ਹਰਖਾਵੈ ॥ ਸੂਰਜ ਮਲ ਭੀ ਬਹੁ ਸੁਖ ਪਾਵੈ ॥ ਕੀਰਤ ਪੁਰ ਬਹੁ ਰਹੈ ਅਬਾਦੀ ॥ ਗੁਰ ਸਿੱਖਨ ਕੌ ਦੇ ਨਿਤ ਸ਼ਾਦੀ ॥ ੨੧ ॥ ਇਕ ਦਿਨ ਸ੍ਰੀ ਗੁਰ ਗ੍ਰਿਹ ਥਿਤ ਰਏ ॥ ਸ੍ਰੀ ਸੂਰਜ ਮਲ ਆਵਤ ਭਏ ॥ ਮਾਤਾ ਕ੍ਰਿਸ਼ਨ ਵਤੀ ਭੀ ਆਈ ॥ ਸ੍ਰੀ ਸਤਿਗੁਰ ਤਬ ਐਸ ਅਲਾਈ ॥ ੨੨ ॥ ਸੁਨ ਭ੍ਰਾਤਾ ਅਸ਼ਟਮ ਗੁਰ ਮਾਤਾ ॥ ਚਿਤ ਹਮਰੇ ਸੰਕਲਪ ਉਪਾਤਾ ॥ ਪੁਰੋ ਨਿਆਰੋ ਏਕ ਬਸਾਵਹਿੰ ॥ ਜਹਾਂ ਬਸੇਂ ਸਭ ਆਨੰਦ ਪਾਵਹਿੰ ॥੨੩॥ ਸੁਨ ਕਰ ਸਭਨ ਕਹਯੋ ਹਰਖਾਇ ॥ ਜਸ [2]ਰਾਵਰ ਕੀ ਮਰਜ਼ੀ ਆਇ ॥ ਤੈਸ ਕਰੋ ਹਮ ਨਿਤ ਅਨੁਸਾਰੀ ॥ ਸੁਨ ਤਬ ਸ੍ਰੀ ਗੁਰ ਗਿਰਾ ਉਚਾਰੀ ॥ ੨੪ ॥ ਪੰਚ ਕੋਸ ਇਸ ਥਲ ਤੇ ਜਾਨੋ ॥ ਮਾਖੋ ਵਾਲ ਥੇਹ ਸ਼ੁਭ ਥਾਨੋ ॥ ਤਿਹ ਚਾਹੈਂ ਹਮ ਪੁਰੋ ਬਸਾਯੋ ॥ ਕਹੋ ਧਰਾ ਮਾਲਕ ਕੋ ਆਹਯੋ ॥ ੨੫ ॥ ਸੁਨ ਸੂਰਜ ਮਲ ਬਚਨ ਬਖਾਨਾ ॥ ਮਾਖੋ ਕੀ [3]ਸੰਤਤ ਗਿਰ ਥਾਨਾ ॥ ਤਿਨਹਿੰ ਬੁਲਾਵਹਿੰ ਇਸ ਥਲ ਆਵਹਿੰ ॥ ਦੇ ਧਨ ਤਿਨ ਕੌ ਥਲ ਅਪਨਾਵਹਿੰ ॥ ੨੬ ॥ ਨ੍ਰਿਪ ਕੇ ਲੋਗ ਗ੍ਰਾਮ ਕੇ ਔਰ ॥ ਕਰਤ ਮਾਲਕੀ ਜੋ ਤਿਸ [4]ਠੌਰ ॥ ਤਿਨ ਕੇ ਨਿਕਟ ਮਸੰਦ ਪਠਾਯੋ ॥ ਜਾਇ ਪਹੂਚ ਪ੍ਰਸੰਗ ਸੁਨਾਯੋ ॥ ੨੭ ॥ ਸ੍ਰੀ ਹਰਿ ਗੋਬਿੰਦ ਗੁਰੂ ਬਿਸਾਲਾ ॥ ਤਿਨਕੇ [5]ਨੰਦਨ ਧੀਰ ਕ੍ਰਿਪਾਲਾ ॥ ਜਿਨ ਸ੍ਰੀ ਤੇਗ ਬਹਾਦਰ ਨਾਮੂ ॥ ਚਾਹੈਂ ਅਪਨੋ ਪੁਰੇ ਬਸਾਮੂ ॥੨੮॥ [6]ਜ਼ਰ ਖਰੀਦ [7]ਛਿਤ ਕੋ ਚਿਤ ਚਾਏ ॥ ਇਸ ਕਾਰਨ ਹਮ ਤੁਮ ਢਿਗ ਆਏ ॥ ਸੁਨ ਨ੍ਰਿਪ ਕੇ ਨਰ ਅਰ [8]ਕ੍ਰਿਖਕਾਰ ॥ ਅਪਰ ਗ੍ਰਾਮ ਨਰ ਮਿਲੇ ਅਪਾਰ ॥ ੨੯ ॥ ਆਇ ਸਭੈ ਗੁਰ ਬੰਦੇ ਪਾਇ ॥ ਸਭ

---

੧ ਘਰ । ੨ ਆਪ । ੩ ਔਲਾਦ । ੪ ਜਗ੍ਹਾ । ੫ ਪੁਤਰ । ੬ ਧਨ । ੭ ਧਰਤੀ । ੮ ਜ਼ਿਮੀਂਦਾਰ ।

ਸਨਮਾਨਤ ਗੁਰੂ ਬਠਾਇ ॥ ਸ੍ਰੀ ਗੁਰ ਅਰ ਸੂਰਜ ਮਲ ਤਬੈ ॥ ਗੁਰਦਿੱਤਾ ਮੱਖਣ ਲੌ ਸਬੈ ॥ ੩੦॥ ਹੈ ਸਵਾਰ ਭੇ ਨਰ ਸੰਗ ਲੀਨ ॥ ਆਇ ਤਹਾਂ ਜੋ ਥਲ ਸ਼ੁਭ ਚੀਨ ॥ਰਟ ਕਰ ਸਗਰੀ [1]ਸੀਮ ਨਿਹਾਰੀ॥ ਪੁਨ ਇਕ ਥਲ ਬੈਠੇ ਸੁਖ ਕਾਰੀ ॥ ੩੧ ॥ ਕਹਯੋ ਮੋਲ ਅਬ ਦੇਹੁ ਬਤਾਇ ॥ ਜੋ ਤੁਮਰੇ ਮਨ ਮੁਨਸਫਿ ਆਏ ॥ ਸੁਨਤ ਸਭਨ ਤਬ ਮੋਲ ਬਖਾਨੇ ॥ [2]ਦਸ ਸਹੰਸ੍ਰ ਹਮ ਲਹੈਂ ਸੁਜਾਨੇ ॥ ੩੨ ॥ [3]ਅਰਧ ਦਾਮ ਨ੍ਰਿਪ ਜੋ ਕਹਿਲੂਰੀ ॥ਦੀਪ ਚੰਦ ਜਿਹ ਰੱਯਤ [4]ਭੂਰੀ ॥ [5]ਅਰਧ ਕ੍ਰਿਖੀ ਕਾਰਨ ਕੋ ਅਹੈ ॥ ਧਰਾ ਮਾਲਕੀ ਜਿਨ ਕੀ ਅਹੈ ॥ ੩੩ ॥ ਸੁਨ ਸਤਿਗੁਰ ਮਨਜੂਰ ਕਰਾਏ ॥ਕਹਯੋ ਕਿ ਜਾਉ ਨ੍ਰਿਪਤ ਕੇ ਪਾਇ॥ ਪਟੋ ਲਿਖਾਇ ਲਿਆਓ ਹਮ ਪਾਸ ॥ ਦਸ ਸਹੰਸ੍ਰ ਧਨ ਲੇਵੋ [6]ਰਾਸ॥ ੩੪ ॥ ਸੁਨ ਕ੍ਰਿਖਕਾਰ ਨ੍ਰਿਪਤ ਨਰ ਜੋਏ ॥ ਦੀਪ ਚੰਦ ਢਿਗ ਪਹੁੰਚੇ ਸੋਏ ॥ ਸਕਲ ਪ੍ਰਸੰਗ ਸੁਨਾਵਨ ਕੀਨ ॥ ਨ੍ਰਿਪ ਬੈ ਪਟਾ ਚਿਤ੍ਰ ਕਰ ਦੀਨ ॥ ੩੫ ॥ ਆਇ ਸਤਿਗੁਰੂ ਕੇ ਕਰ ਦਯੋ ॥ ਦਸ ਸਹੰਸ੍ਰ ਧਨ ਗਿਨ ਧਰ ਲਯੋ ॥ ਅਸ ਗੁਰ [7]ਅਵਨੀ ਲੀਨ ਮਹਾਨਾ ॥ ਚਹੈਂ ਬਸਾਵਨ ਪੁਰ ਸੁਖ ਦਾਨਾ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰ ਕੀਰਤ ਪੁਰ ਆਗਵਨ ਔ ਭੂਮ ਲੇਨ ਪ੍ਰਸੰਗ ਬਰਨਨੰ ਨਾਮ ਇਕਾਦਸਮੋਂ ਮੰਦਰਹਿ ॥ ੧੧ ॥

ਦੋਹਿਰਾ॥ ਰਿਖੀ ਨਾਥ ਗਨਪਤੀ ਰਦ ਸੰਮਤ ਮਾਸ ਅਸੂਜ ॥
ਵਦੀ ਤਿੱਥ ਪੰਚਮ ਸੁਭਗ ਗਾਦੀ ਗੁਰ ਜੁਗ ਖੂਜ ॥ ੧ ॥
ਨਵਮ ਗੁਰੂ ਅਸ ਪੁਰਬ ਮਹਿੰ ਚਾਹਯੋ ਪੁਰਾ ਬਸਾਇ ॥
ਪੂਚਾਮੂਤ ਕਰਵਾਇ ਬਹੁ ਤਿਹ ਸਥਾਨ ਪਰ ਜਾਇ ॥ ੨ ॥

---

੧ ਹਦ । ੨ ਦਸ ਹਜ਼ਾਰ । ੩ ਨਿਸਫ ਕੀਮਤ । ੪ ਬਹੁਤ । ੫ ਜ਼ਿਮੀਂ ਦਾਰ । ੬ ਪੂੰਜੀ । ੭ ਧਰਤੀ ।

ਚੌਪਈ ॥ ਨਰ ਕਾਰੀਗਰ ਲੀਨ ਬੁਲਾਇ ॥ ਬ੍ਰਿੰਦ ਮਜੂਰਨ ਕੋ ਲੇ ਆਇ ॥ ਸਭ ਤਰਕੀਬ ਆਪ ਉਪਦੇਸੀ ॥ ਸਦਨ ਆਦ ਕੀ ਨੀਵ [1]ਵਸੇਸੀ ॥ ੩ ॥ ਸੋਧ ਬੇਨਤੀ ਗੁਰੂ ਮਨਾਇ ॥ ਪੁਨ ਪੰਚਾਮ੍ਰਿਤ ਦੀਨ ਬ੍ਰਤਾਇ ॥ ਤਬ ਗੁਰ ਨਿਜ ਕਰ ਟੱਕ ਲਗਾਯੋ ॥ ਹ੍ਵੈ ਅਜੀਤ ਪੁਰ ਮੁਖੋਂ ਅਲਾਯੋ ॥ ੪ ॥ ਕਾਰੀਗਰ ਲਗਾਇ ਗਨ ਦਏ ॥ ਨੀਵਨ ਕੇ ਖੁਦਵਾਵਤ ਭਏ ॥ ਲਗੇ ਪਚਾਵੇ ਈਟ ਤਿਆਰੀ ॥ ਚੂਨਾ [2]ਅਰਨੀ ਬਨੀ ਅਪਾਰੀ ॥ ੫॥ ਇਕ ਦਿਸ ਬਡ ਧਰਮਸਾਲ ਬਨਾਈ ॥ ਜਿਸ ਮਹਿੰ ਗੁਰ ਸਿਖ ਆ ਸੁਖ ਪਾਈ ॥ਦੁਤਿਯੋ ਦਿਸ [3]ਹਰਮਾ ਬਨਵਾਇ॥ ਜੋ [4]ਰੁਤ ਖਸਟਨ ਮਹਿੰ ਸੁਖਦਾਇ ॥ ੬ ॥ ਮੱਧ ਬਜਾਰ ਸੁਭਗ ਬਨਵਾਯੋ ॥ ਚੋਰ ਕਾਲ ਸਭ ਤਯਾਰ ਸੁ ਥਾਯੋ ॥ ਸ੍ਰੀ ਗੁਰਦਿੱਤੇ ਬਿਨਤ ਉਚਾਰੀ ॥ ਹੇ ਗੁਰ ਤਯਾਰ ਹੁਇਯੋ ਪੁਰ ਭਾਰੀ ॥ ੭ ॥ ਕ੍ਰਿਪਾ ਧਾਰ ਇਸ ਨਾਮ ਸੁਨਾਇ ॥ ਬਿਦਤ ਹੋਇ ਜੋ ਸਭ ਜਗ ਮਾਇ ॥ ਸੁਨ ਕਰ ਸ੍ਰੀ ਗੁਰ ਤੇਗ ਬਹਾਦਰ ॥ ਊਚ ਨੈਨ ਕਰ ਦੇਖਯੋ [5]ਕਾਦਰ ॥ ੮ ॥ ਇਕ ਦਿਸ ਧਾਰ ਫੈਲ ਜੁਤ ਸੈਲ ॥ ਹਰਤ [6]ਤਰੋਵਰ ਸੁੰਦਰ ਸੈਲ ॥ ਦੁਤਿਯ ਦਿਸਾ [7]ਦ੍ਰਿਗ ਫੇਰਤ ਹੇਰਾ ॥ [8]ਸ਼ਤਦ੍ਰਵ ਕੇਰ ਪ੍ਰਵਾਹ ਬਡੇਰਾ ॥ ੯ ॥ ਹੋਤ ਅਨੰਦ ਪਿਖੇ [9]ਅਭਰਾਮੂ ॥ ਯਾਂਤੇ ਧਰਯੋ ਅਨੰਦ ਪੁਰ ਨਾਮੂ ॥ ਸੁਨ ਸਭ ਹਰਖੇ ਆਨੰਦ ਪਾਈ ॥ ਆਨੰਦ ਪੁਰੋ ਭਯੋ [10]ਬਿਦਤਾਈ ॥ ੧੦ ॥ ਸਤਿਗੁਰ ਆਪ ਬਸੇ ਬਿਚ ਆਇ ॥ ਕ੍ਰਿਸ਼ਨ ਵਤੀ ਮਾਤਾ ਸੰਗ ਲਿਆਇ ॥ ਸ੍ਰੀ ਸੂਰਜ ਮੱਲ ਆਵਤ ਭਏ ॥ ਸਹਿਤ ਪਰਵਾਰ ਬਸਯੋ ਸੁਖ ਲਏ ॥ ੧੧ ॥ ਨਿਕਟ ਦੂਰ ਸੁਨਯੋ ਸਭਹੂਨ ॥ ਗੁਰ ਪੁਰ ਬਸਨ ਲਗਯੋ ਬਿਚ ਦੂਨ ॥ ਕੇਤੇ [11]ਬਨਕ

---

੧ ਮ੍ਰਿਸ਼ਟ । ੨ ਸੁਰਖੀ । ੩ ਮਹਿਲ । ੪ ਛੇ ਰੁਤਾਂ ਵਿਚ ।
੫ ਸਮ੍ਰਥ । ੬ ਹਰੇ ਹਰੇ ਬ੍ਰਿਛ । ੭ ਅਖਾਂ । ੮ ਸਤਲੁਜ । ੯ ਸੁੰਦਰ ।
੧੦ ਪ੍ਰਗਟ । ੧੧ ਵਪਾਰੀ ।

ਆਇ ਕਰ ਮਿਲੇ ॥ ਬਸਨ ਹੇਤ ਹਾਟਨ ਕਰ ਭਲੇ ॥ ੧੨ ॥ ਕੇਤਕ [1]ਕ੍ਰਿਖ ਕਾਰੀ ਮਿਲ ਆਇ ॥ ਸ੍ਰੀ ਸਤਿਗੁਰ ਢਿਗ ਬਿਨੋ ਅਲਾਇ ॥ ਕਰ ਹੈਂ ਛਿਤ ਕਾਰੀ ਕੋ ਕਾਮਾ ॥ [2]ਬ੍ਰਿਖਭ ਮੰਗਾਇ ਦੇਹੁ [3]ਅਭਰਾਮਾ ॥ ੧੩ ॥ ਤਵ ਆਸਰ ਲਗ ਕਾਰ ਕਮਾਵੈਂ ॥ਜਿਹ ਤੇ ਅਪਨ ਗੁਜਾਰੋ ਪਾਵੈਂ ॥ ਪੁਨ ਲੰਗਰ ਹਿਤ ਅਨ ਬਹੁ ਹੋਇ ॥ ਸਿੱਖ ਸਾਧ ਭੁਗਤਹਿ ਸਭ ਕੋਇ ॥ ੧੪ ॥ ਸੁਨ ਸਤਿਗੁਰ ਤਿਨ ਧੀਰਜ ਦੀਨ ॥ [4]ਸੁਰਭੀ ਸੁਤ ਮੰਗਵਾਵਨ ਕੀਨ ॥ ਪੁਨ ਤਿਨ ਹਿਤ ਬਹੁ ਸਦਨ ਚਿਨਾਇ ॥ ਕ੍ਰਿਖ ਕਾਰੀ ਪਰ ਦੀਨ ਲਗਾਇ ॥ ੧੫ ॥ ਮੇਹਨਤ ਕਰੀ ਜਮੀਨ ਸੁਧਾਰੀ ॥ ਬਰਖਾ ਤੇ ਹੋਯੋ ਵਤ ਭਾਰੀ ॥ [5]ਗੋਹੂੰ ਅਧਕ ਬੀਜ ਤਬ ਪਾਯੋ ॥ ਪਾਕ ਭਈ ਕਰਨਾ ਗੁਰ ਥਾਯੋ ॥ ੧੬ ॥ [6]ਜੁਗ ਬੰਟੇ ਗੁਰ ਧਾਮ ਪੁਚਾਏ ॥ ਤ੍ਰਿਤੀਯੋ ਬੰਦ ਕ੍ਰਿਖੀ ਕਰ ਪਾਏ ॥ ਅਸ ਬਿਧ ਭਈ ਅਬਾਦੀ ਭਾਰੀ ॥ ਦੇਗ ਅਤੋਟ ਚਲੈ ਹਰ ਬਾਰੀ ॥ ੧੭ ॥ ਚਾਰੋ ਦਿਸ ਤੇ ਸੰਗਤ ਆਵੈਂ ॥ ਦਰਸਨ ਕਰ ਬਹੁ ਭੇਟ ਚਢਾਵੈਂ ॥ ਜੋ ਜੋ ਧਰਹਿੰ ਕਾਮਨਾ ਆਇ ॥ ਸ੍ਰੀ ਗੁਰ ਤਿਨ ਕੀ ਪੂਰ ਕਰਾਇੰ ॥ ੧੮ ॥

ਦੋਹਿਰਾ ॥ ਜਬ ਸਤਿਗੁਰ ਬਿਰਤਾ ਗਹੀ [7]ਐਸ੍ਵਰਜ ਭਯੋ ਬਿਸਾਲ ॥
ਮੱਖਣ ਰਿਦੈ ਅਨੰਦ ਹ੍ਵੈ ਪੂਜੈ ਗੁਰੂ ਕ੍ਰਿਪਾਲ ॥ ੧੯ ॥

ਚੌਪਈ ॥ ਇਕ ਦਿਨ ਹਾਥ ਜੋਰ ਕਰ ਕਹਯੋ ॥ ਪ੍ਰਭ ਜੀ ਰਾਵਰ ਦਰਸਨ ਲਹਯੋ ॥ ਮਨੋ ਕਾਮਨਾ ਪੂਰਨ ਹੋਈ ॥ ਮਰਨ ਜਨਮ ਕੀ ਚਿੰਤਾ ਖੋਈ ॥ ੨੦ ॥ ਜਯੋਂ ਜਯੋਂ ਨਿਤ ਪ੍ਰਭ ਦਰਸਨ ਕਰਯੋ ॥ ਮੋਹਿ [8]ਤਿਮਰ ਉਰ ਤੇ ਪਰਹਰਯੋ ॥ ਲੋਕ ਪ੍ਰਲੋਕ ਸਹਾਇਕ ਪਾਇ ॥ ਬਡੇ ਭਾਗ ਜਾਗੇ ਹਿਤਵਾਇ ॥ ੨੧॥ ਛੁਪੇ ਬਹੁਤ ਹੀ ਪ੍ਰਾਪਤ ਭਏ॥ ਸਭ ਸੰਗਤ ਕੇ ਸੰਸੇ ਗਏ ॥ ਅਬ ਮੈਂ ਚਾਹੋਂ ਚਲਯੋ [9]ਅਵਾਸ ॥ ਚਿਤ

---

੧ ਜ਼ਿਮੀਂਦਾਰ। ੨ ਬਲਦ। ੩ ਸੁੰਦਰ। ੪ ਗਊਆਂ। ੫ ਕਣਕ। ੬ ਦੋ ਹਿਸੇ। ੭ ਪ੍ਰਤਾਪ। ੮ ਅੰਧੇਰਾ। ੯ ਘਰ।

ਨਿਤ ਚਰਨ ਕਵਲ ਕੇ ਪਾਸ ॥ ੨੨ ॥ ਨਹਿੰ ਬਿਸਰੋ ਉਰ ਬਰ ਕੋ ਦੀਜੈ ॥ ਇਹੁ ਸੇਵਕ ਪਰ ਕਰਨਾ ਕੀਜੈ ॥ ਬਾਂਛਤ ਰਹੌਂ ਦਰਸ ਕੋ ਹੇਰੇ ॥ ਆਵਤ ਅਹੈ [1]ਚੁਮਾਸਾ ਨੇਰੇ ॥ ੨੩ ॥ ਚਲਜੋ ਨ ਜਾਇ ਪੰਥ ਬਹੁ ਪਾਨੀ ॥ ਜਾਨਹੁ ਘਟ ਘਟ ਨਹਿੰ ਕਛੁ ਛਾਨੀ ॥ ਹੇ ਪ੍ਰਭ ਮੁਝ ਕੋ ਨਾਹਿੰ ਬਿਸਾਰਹੁ ॥ ਸੇਵਕ ਜਾਨ ਸਦਾ ਸੰਭਾਰਹੁ ॥ ੨੪ ॥ ਸੁਨ ਸ੍ਰੀ ਤੇਗ ਬਹਾਦਰ ਪੂਰੇ ॥ ਭਏ ਪ੍ਰਸੰਨ ਦੀਨ ਬਰ ਰੂਰੇ ॥ ਜਨਮ ਮਰਨ ਤੇਰੋ ਕਟ ਗਇਓ ॥ ਸ੍ਰੀ ਨਾਨਕ ਕੋ ਸੇਵਕ ਭਇਓ ॥ ੨੫ ॥ ਸੱਤਿਨਾਮ ਸਿਮਰੋ ਦਿਨ ਰਾਤੀ ॥ ਗੁਰ ਬਾਨੀ ਪਢ ਹੈ ਚਿਤ ਸ਼ਾਂਤੀ ॥ ਮਿਲੇ ਸਬਦ ਮਨ ਮੋ ਮਿਲ ਰਹੈ ॥ ਪੁਨ ਬਿਯੋਗ ਸੋ ਕਬਹੁੰ ਨ ਲਹੈ ॥੨੬॥ ਦ੍ਰਿਸ਼ਟ ਮਾਨ ਪਰ ਕਹਾ ਸਨੇਹੁ ॥ ਬਿਨਸਨ ਹਾਰੇ ਆਦਕ ਦੇਹੁ ॥ ਸੱਤਾ ਚੇਤਨ [2]ਫੁਰਬੇ ਹਾਰੀ ॥ ਬਾਲ ਬ੍ਰਿੱਧ [3]ਬੈ ਕੇ ਨ ਮਝਾਰੀ॥੨੭॥ ਸਦਾ ਏਕ ਰਸ ਪਰਮ ਪੁਨੀਤਾ ॥ ਨਿਜ ਸਰੂਪ ਲਖ ਥਿਰ ਕਰ ਚੀਤਾ ॥ ਜਿਸ ਮਹਿੰ ਦੁਖ ਸੁਖ ਹਰਖ ਨ ਸੋਕ ॥ ਆਵਨ ਜਾਨ ਨ ਲੋਕ ਪਰਲੋਕ ॥ ੨੮ ॥ ਮਨ ਥਿਰ ਸਦਾ ਤਿਸੀ ਮਹਿੰ ਕਰੀਅਹਿ ॥ ਸਦਾ ਸ੍ਵਰੂਪ [4]ਅਨੂਪ ਸੰਭਰੀਅਹਿ ॥ ਇਮ ਕਹਿ [5]ਕ੍ਰਿਪਾ ਕਟਾਖ ਨਿਹਾਰੇ॥ ਦੀਨ ਸਿਰੋ ਪਾ ਪੁਨ ਸੁਖ ਕਾਰੇ ॥ ੨੯ ॥ ਲੇ ਸਾਦਰ ਸਿਰ ਪਰ ਧਰ ਲਯੋ ॥ ਪਾਵਨ ਪਗ ਪਰ ਸਿਰ ਧਰ ਦਯੋ ॥ [6]ਹਸਤਾਮਲ ਵਤ ਗਜਾਨ ਪ੍ਰਕਾਸਾ ॥ [7]ਅਖਲ [8]ਤਿਮਰ ਅਗਜਾਨਹਿ ਨਾਸਾ ॥ ੩੦ ॥ ਤਜਹਿ ਨ ਚਰਨ ਸੀਸ ਧਰ ਰਹਯੋ ॥ ਹਾਥਨ ਸਾਥ ਪਲੋਸਤ ਗਹਯੋ ॥ ਕਿਤਕ ਬੇਰ ਮਹਿੰ ਗੁਰੂ ਛੁਰਾਏ ॥ ਪ੍ਰੇਮ ਬਸੀ

---

੧ ਚਾਰ ਮਹੀਨੇ, ਜੇਠ, ਹਾੜ, ਸਾਵਣ, ਭਾਦਰੋਂ । ੨ ਪ੍ਰਕਾਸ਼ ਦੇਣ ਵਾਲੀ । ੩ ਉਮਰਾ । ੪ ਉਪਮਾ ਤੋਂ ਰਹਿਤ । ੫ ਕ੍ਰਿਪਾ ਦ੍ਰਿਸ਼ਟੀ । ੬ ਹਥ ਦੀ ਤਲੀ ਪਰ । ੭ ਸਮੂੰਹ । ੮ ਹਨੇਰਾ ।

[1]ਦ੍ਰਿਗ ਜਲ [2]ਢੂਰ ਆਏ ॥ ੩੧ ॥ ਬਾਰ ਬਾਰ ਬੰਦਨ ਕਰ ਭਲੇ ॥ ਬਿਦਾ ਭਯੋ ਚਿਤ ਚਹਿਤ ਨ ਚਲੇ ॥ ਮੁਰ ਮੁਰ ਹੇਰਤ ਨੀਠ ਚਲੰਤਾ॥ ਉਰ ਧਰ ਲੀਨ ਧਯਾਨ ਭਗਵੰਤਾ ॥ ੩੨ ॥ ਗੁਰ ਗੁਰ ਸਿਮਰਤ ਕੀਨ ਪਯਾਨਾ ॥ ਲੇਕਰ ਅਪਨ ਸਮਾਜ ਮਹਾਨਾ ॥ ਗਯੋ ਆਪਨੇ ਸਦਨ ਮਝਾਰੀ ॥ ਜਹਿ ਕਹਿ ਕੀਰਤ ਗੁਰੂ ਉਚਾਰੀ ॥ ੩੩ ॥ ਇਮ ਮੱਖਨ ਸ਼ਾਹ ਸਦਨ ਸਿਧਾਰਾ ॥ ਭਯੋ ਸਫਲ ਨਿਜ ਜਨਮ ਸੁਧਾਰਾ ॥ ਸ੍ਰੀ ਸਤਿਗੁਰ ਅਨੰਦ ਪੁਰ ਰਹੇ ॥ਜੋ ਸਿੱਖਨ ਅਗਯਾਨਹਿ ਦਹੇ॥੩੪॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰੂ ਜੀ ਅਨੰਦ ਪੁਰ ਬਸਾਵਨ ਔ ਮੱਖਣ ਸ਼ਾਹਿ ਬਿਸਰਜਨ ਪ੍ਰਸੰਗ ਬਰਨਨੰ ਨਾਮ ਦ੍ਵਾਦਸਮੋਂ ਅੰਦਰਹਿ ॥ ੧੨ ॥

ਦੋਹਿਰਾ ॥ ਸ੍ਰੀ ਗੁਰ ਹਰਿ ਗੋਬਿੰਦ ਕੇ ੴਨੰਦਨ ਬੰਦਨ ਜੋਗ ॥
ਤੇਗ ਬਹਾਦਰ ਧਰਮ ਧੁਰ ਸਦਾ ਰਹੈਂ ਬ੍ਰਿਤ ਸੋਗ ॥ ੧ ॥

ਚੌਪਈ ॥ ਧਰਮਸ਼ਾਲ ਸੁੰਦਰ ਕਰਵਾਵਨ ॥ ਸ੍ਰੀ ਗੁਰ [3]ਸਿਲਪੀ ਕਰੇ ਲਗਾਵਨ ॥ ਏਕ ਪੀਰ ਕਿਤ ਗਮਨਤ ਜਾਈ ॥ ਥਲ ਅਨੰਦ ਪੁਰ ਪਹੁੰਚਯੋ ਆਈ ॥ ੨ ॥ ਸਿਲਪੀ ਲਗੀ ਦੇਖ ਕਰ ਸੋਇ ॥ ਰਚਨਾ ਰੁਚਰ ਬਜਾਰਨ ਜੋਇ ॥ ਕਿਨਹੁ ਕੀਨ ਇਹੁ ਪੂਛਤ ਭਯਿਓ ॥ [4]ਸੁਨਤ ਸਿਲਪੀਅਨ ਉੱਤਰ ਦਇਓ ॥ ੩ ॥ ਸ੍ਰੀ ਗੁਰ ਹਰਿ ਗੁਬਿੰਦ ਕੁਲ ਚੰਦ ॥ ਤਿਨ ਕੇ ਤੇਗ ਬਹਾਦਰ [5]ਨੰਦ ॥ ਬੈਠੇ ਬਿਦਤ ਅਬਹਿ ਗੁਰ ਗਾਦੀ ॥ ਭਰੇ ਬਿਰਾਗ ਗਯਾਨ [6]ਅਹਿਲਾਦੀ॥ ੪ ॥ ਤਿਨਹੁ ਕਰਾਏ ਇਹੁ ਬਰ ਮੰਦਰ ॥ ਜਾਨਹੁ ਹੇ ਫਕੀਰ ਚਿਤ ਅੰਦਰ ॥ ਸੁਨਤ ਪੀਰ ਨੇ ਤਰਕ ਬਿਚਾਰੀ ॥ ਕਰਨ ਕਹਿਨ ਗੁਰ ਬਿਖਮ ਨਿਹਾਰੀ ॥ ੫ ॥ ਜੇ ਬੈਰਾਗ ਹੋਤ ਉਰ ਮਾਹੀਂ ॥ ਇਤੋ

੧ ਅਖਾਂ । ੨ ਵਗਦਾ ਹੈ । ੩ ਮੁਸੱਵਰ । ੪ ਚਿਤ੍ਰਕਾਰ । ੫ ਪੁਤ੍ਰ । ੬ ਪ੍ਰਸੰਨ ।

ਅਰੰਭ ਕਰਤ ਕਿਮ ਨਾਹੀਂ ॥ ਇਕ ਸਰੀਰ ਨਿਰਬਾਹ ਬਿਚਾਰਹਿ ॥
ਜਿਸ ਕਿਸ ਬਿਧ ਕਰ ਕਾਲ ਗੁਜ਼ਾਰਹਿ ॥ ੬ ॥ ਇਮ ਮਨ ਠਾਨ
ਬਖਾਨਯੋ ਪੀਰ ॥ ਸਿਲਪੀ ਸੁਨਹੁ ਰਹੇ ਗੁਰ ਤੀਰ ॥ ਸ੍ਰੀ ਸਤਿਗੁਰ
ਢਿਗ ਜਾਵਹੁ ਜਬੈ ॥ ਇਹੁ ਸੰਦੇਸ ਮੁਹਿ ਭਾਖਹੁ ਤਬੈ ॥ ੭ ॥ ਸੁਨਯੋ
ਕਿ ਗੁਰੂ ਵਰਕਤੀ ਭਾਰੇ ॥ ਅਸ ਪ੍ਰਬਿਤ ਮਹਿੰ ਕਿਮ ਚਿਤ ਧਾਰੇ ॥
ਏਵ ਪ੍ਰਸ਼ਨ ਕਰ ਉੱਤਰ ਲੀਜੋ ॥ ਹਟ ਆਵੇਂ ਹਮ ਕੋ ਤੁਮ ਦੀਜੇ ॥
੮ ॥ ਇਮ ਕਹਿ ਚਲਯੋ ਗਯੋ ਜਿਤ ਜਾਨਾ ॥ [1]ਸਿਲਪੀ ਕਰੀ ਕਾਰ
ਤਿਸ ਥਾਨਾ ॥ ਗੁਰ ਢਿਗ ਸੰਧਯਾ ਕੋ ਉਠ ਗਯੋ ॥ ਰਿਦੇ ਸੰਦੇਸਾ
ਸਿਮਰਤ ਭਯੋ ॥ ੯ ॥ ਦਰਸਯੋ ਦਰਸ ਬੰਦਨਾ ਠਾਨੀ ॥ ਕਹਿਤ
ਪੀਰ ਕੀ ਸਰਬ ਬਖਾਨੀ ॥ ੧੦ ॥ ਸੁਨ ਸਿਲਪੀ ਤੇ ਗੁਰ ਮੁਸਕਾਨੇ ॥
ਕਹਿਯੋ ਤਬਹਿ ਜਾਇ ਕਰਹੁ ਬਖਾਨੇ ॥ ਉਤਰ ਚਹਿਤ [2]ਰੂਬਰੂ ਦਿਯੋ ॥
ਇਮ ਕਹਿ ਲਯਾਵਹੁ ਤਿਹ ਸੰਗ ਲਿਯੋ ॥ ੧੧ ॥ ਸੁਨ ਸਿਲਪੀ ਸੋ
[3]ਰੈਨ ਗੁਜਾਰੀ ॥ ਭਈ ਪ੍ਰਾਤ ਲਗ ਕਰ ਚਿਤਕਾਰੀ ॥ ਇਤਨੇ ਮਹਿੰ
ਚਲ ਆਇਓ ਸੋਇ ॥ ਬੂਝਯੋ ਸਿਲਪੀ ਉਤਰ ਮੋਇ ॥ ੧੨ ॥ ਸੁਨ
ਸਿਲਪੀ ਨੇ ਕਹਯੋ ਸੁਨਾਇ ॥ ਪ੍ਰਯੋ ਗੁਰੂ ਜੋ ਉਤਰ ਚਾਇ ॥ ਤੋ ਸੋ
ਆਵਹਿ ਹਮਰੇ ਪਾਂਸ ॥ ਲਹਿ ਉਤਰ ਜਸ ਚਿੱਤ [4]ਹੁਲਾਸ ॥ ੧੩ ॥
ਸੁਨਤ ਪੀਰ ਤਬ ਰਿਦੇ ਬਿਚਾਰਾ ॥ ਉਤਰ ਉਚਰਹਿ ਕੌਨ ਪ੍ਰਕਾਰਾ ॥
ਚਹਿਤ ਸੁਨਯੋਂ ਮਿਲਬੋ ਬਨ ਆਵਹਿ ॥ ਸਿਫਤ ਖੁਦਾਇ ਪੰਥ
[5]ਬਿਦਤਾਵਹਿ ॥ ੧੪ ॥ ਹੋਇ [6]ਗੁਫਤਗੂ [7]ਨੀਕੋ ਅਹੈ ॥ ਮਹਾਂ ਪੁਰਖ
ਸੰਗਤ ਸੁਖ ਲਹੈ ॥ ਏਵ ਬਿਚਾਰਤ ਸਿਲਪੀ ਸਾਥ ॥ ਪਹੁੰਚਯੋ ਤਹਿ
ਜਹਿ ਸ੍ਰੀ ਗੁਰ ਨਾਥ ॥ ੧੫ ॥ ਝੁਕਯੋ ਸਲਾਮ ਕੀਨ ਭਾ ਖਰੋ ॥ ਗੁਰ
ਸਾਦਰ ਦੇ ਨਿਕਟ [8]ਬਿਠਰੋ ॥ ਕਹਿਯੋ ਗੁਰੂ ਕਹਿ ਤੇ ਤੁਮ ਆਏ ॥

੧ ਚਿਤਰਕਾਰ । ੨ ਸਾਹਮਣੇ । ੩ ਰਾਤ ਗੁਜਾਰੀ । ੪ ਪ੍ਰਸੰਨ ।
੫ ਪ੍ਰਗਟ । ੬ ਬਾਤ ਚੀਤ । ੭ ਚੰਗੀ । ੮ ਬਿਠਾਣਾ ਕੀਤਾ ।

ਨਾਮ ਠਾਮ ਸਭ ਦੇਹੁ ਬਤਾਏ ॥ ੧੬ ॥ ਪੁਨ ਜੋ ਸੰਸਾ ਤੁਮ ਮਨ ਆਯੋ ॥ ਸੋ ਹਮ ਕੋ ਨਿਜ ਦੇਹੁ ਸੁਹਾਯੋ ॥ ਸੁਨਤ ਕਹਯੋ ਮੌਲੇ ਸ਼ਾਹ ਨਾਮ ॥ ਸੱਯਦ ਰੋਪਰ ਪੁਰ ਮਹਿ ਧਾਮ ॥ ੧੭ ॥ ਹਮਰੇ ਹੁਤੇ ਮੁਰੀਦ ਅਗਾਰੀ ॥ ਤਿਨ ਢਿਗ ਜਾਨ ਹੇਤ ਉਰਧਾਰੀ ॥ ਇਤ ਦਿਸ ਆਵਨ ਭਯੋ ਹਮਾਰਾ ॥ ਜਿਸ ਤੇ [1]ਯਾਫਤ ਦਰਸ ਤੁਮਾਰਾ ॥ ੧੮ ॥ ਸੰਸਾ ਏਹੁ ਅਹੈ ਉਰ ਮੇਰੇ ॥ ਸੁਨਯੋਂ ਵਰੱਕਤੀ ਗੁਰੂ ਬਡੇਰੇ ॥ ਇਹੁ [2]ਮਹਿਲਾਇਤ ਮਹਾਂ ਉਸਾਰਨ ॥ [3]ਨਿਤ ਪ੍ਰਤ ਮਮਤਾ ਅਧਕ ਬਿਥਾਰਨ ॥ ੧੯ ॥ ਸੰਤ ਜਨਾ ਕੈ ਨਾਹਿਨ ਨੀਕੀ ॥ ਪਰਬਿਰਤੀ ਜਗ ਲਾਗਤ ਫੀਕੀ ॥ ਸੁਨਹੁ ਪੀਰ ਗੁਰ ਬਾਕ ਉਚਾਰਾ ॥ ਸਭ ਆਸ਼੍ਰਮ ਤੇ ਗ੍ਰਿਸਤ [4]ਉਦਾਰਾ ॥ ੨੦ ॥ ਅਪਰ ਸਕਲ ਕਹੁ ਇਹੁ ਉਪਜੰਤੇ ॥ ਪੁਨ ਸਭਹੂਨ ਅਲੰਬ ਰਹੰਤੇ ॥ ਜੋਊ ਗ੍ਰਿਸਤ ਤੇ ਉਤਰਹਿ ਪੂਰਾ ॥ ਅੰਤ ਕਾਲ ਪ੍ਰਾਪਤ ਪਦ ਰੂਰਾ ॥ ੨੧ ॥ ਪੁੰਨ ਦਾਨ ਕਾ ਕਰਹਿ ਸਰੀਰ ॥ ਸੋ ਗਿਰਹੀ ਗੰਗਾ ਕਾ ਨੀਰ ॥ ਜੋ ਜੋ ਥਾਨਵਾਨ ਜਿਤ ਹੋਏ ॥ ਹੇਰ ਅਥਿਤ ਕੋ ਪੂਜਹਿ ਸੋਇ ॥ ੨੨ ॥ ਮਹਾਂ ਪੁੰਨ ਫਲ ਹੈ ਇਸ ਕੇਰਾ ॥ ਚਿਰੰਕਾਲ ਸੁਖ ਪਾਇ ਬਡੇਰਾ ॥ ਇਸੀ ਪੁੰਨ ਕੋ ਫਲ ਚਹਿ ਦੇਖਾ ॥ ਨੇਤ੍ਰ ਮੂਦ ਕਰ ਪਿਖਹੁ [5]ਅਸੇਖਾ ॥ ੨੩ ॥ ਸੁਨਤ ਪੀਰ ਚਿਤ ਅਚਰਜ ਪਾਇ ॥ ਮੂੰਦੇ ਬਿਲੋਚਨ ਗੁਰ ਬਚ ਪਾਇ ॥ ਭਯੋ ਸੁਪਨ ਮੌਲੇ ਸ਼ਾਹ ਚੰਗਾ ॥ ਬਡੇ ਬੇਗ ਤੇ ਜਾਇ ਉਤੰਗਾ ॥ ੨੪ ॥ ਪਹੁੰਚੇ ਨਾਕ ਸੁ ਮੰਦਰ ਸੁੰਦਰ ॥ ਭੋਗ ਅਨੰਦ ਮਹਾਂ ਜਿਨ ਅੰਦਰ ॥ ਅਨਕ ਭਾਂਤ ਕੀ ਰਚਨਾ ਦੇਖੀ ॥ ਪੀਰ ਮਤੀ ਬਿਸਮਾਈ ਵਿਸੇਖੀ ॥ ੨੫ ॥ ਕਿਤਕ ਦੂਰ ਗਮਨਤ ਤਿਨ ਹੇਰਾ ॥ ਘਰ ਕੰਚਨ ਕੋ ਜਟਤ ਬਡੇਰਾ ॥ ਰੇਸ਼ਮ ਡੋਰ ਬੀਚ ਲਰਕਾਈ ॥

੧ ਪ੍ਰਾਪਤ । ੨ ਮਹਿਲ । ੩ ਹਰ ਰੋਜ਼ । ੪ ਸ੍ਰਿਸ਼ਟ । ੫ ਸਾਰਾ ।

ਜਰੀਦਾਰ [1]ਗੁੰਫੇ [2]ਛਬ ਛਾਈ ॥ ੨੬ ॥ [3]ਰੁਚਰ ਪ੍ਰਯੰਕ ਸੁ [4]ਚਾਮੀਕਰ ਕੇ ॥ ਚਹੁ ਦਿਸ [5]ਮੁਕਤਾ ਝਾਲਰ ਬਰ ਕੋ ॥ [6]ਮ੍ਰਿਦਲ ਸੇਜ [7]ਪਯ ਫੇਨ ਸਮਾਨਾ ॥ ਅਤ ਸੁੰਦਰ ਲਾਗੇ ਉਪਧਾਨਾ ॥ ੨੭ ॥ ਤਿਸ ਪਰ ਬੈਠਯੋ ਪੁਰਖ ਸੁਹਾਈ ॥ ਅਪਰ ਸਰਬ ਸੁਖ ਬਰਨ ਨ ਜਾਈ ॥ ਤਿਸ ਕੋ ਪੀਰ ਬੂਝਬੋ ਕੀਨਾ ॥ ਕੋ ਸੁਭ ਕਰਮ ਦਾਨ ਕੋ ਦੀਨਾ ॥ ੨੮ ॥ ਜਿਸ ਤੇ ਅਸ ਸੁਖ ਪ੍ਰਾਪਤ ਭਯੋ ॥ ਸੋ ਤੁਮ ਕਹੋ ਜਥਾ ਬਿਧ ਕਯੋ ॥ ਸੁਨਤ ਪੁਰਖ ਨੇ ਕਰ ਉਰ ਗਯਾਤਾ ॥ ਅਪਨੋ ਉਚਰਤ ਭਯੋ ਬ੍ਰਿਤਾਤਾ ॥ ੨੯ ॥ ਪੂਰਬ ਜਨਮ ਸ਼ੇਰ ਕੋ ਮੇਰਾ ॥ ਜੂਨ ਤਾਮਸੀ [8]ਅਘੀ ਬਡੇਰਾ ॥ ਏਕ ਸਥਾਨ ਕਰਤ ਮੈਂ ਬਾਸਾ ॥ ਹੁਤੀ ਕੰਦਰਾ ਹਿਤ ਸੁਖ ਰਾਸਾ ॥ ੩੦ ॥ ਏਕ ਦਿਵਸ ਮੈਂ ਗਮਨਯੋ ਬਾਹਰ ॥ ਹਿਤ ਅਹਾਰ ਜੀਵਨ ਹਤ ਜਾਹਰ ॥ ਬਿਚਰਤ ਬਨ ਮਹਿ ਮ੍ਰਿਗ ਕੋ ਮਾਰਯੋ ॥ ਤ੍ਰਿਪਤ ਹੋਇ ਮਗ ਸਦਨ ਸਿਧਾਰਯੋ ॥ ੩੧ ॥ ਚਲੀ ਬਾਹੁ ਘਨ ਕੀ ਘਟ ਆਈ ॥ [9]ਧੂਲ ਉਠੀ ਚਹੁਦਿਸ [10]ਤਮ ਛਾਈ॥ ਪੰਥੀ ਦੋਇ ਤਹਾਂ ਟੁਕ ਗਏ ॥ ਕਿਤੇ ਆਸਰੇ ਪਿਖਤ ਨ ਭਏ ॥੩੨॥ ਇਤ ਉਤ ਬਿਚਰਤ ਜੋ ਘਰ ਮੇਰਾ ॥ ਦੇਖਯੋ ਕੀਨਸ ਤਹਾਂ ਬਸੇਰਾ ॥ ਕਰਕਾ ਕੀ ਬਰਖਾ ਬਹੁ ਹੋਈ ॥ ਮੈਂ ਆਯੋ [11]ਉਤਲਾਵਤ ਜੋਈ ॥ ੩੩ ॥ ਜਾਨਯੋ [12]ਮਨਜ ਅਹੈਂ ਘਰ ਮਾਹਿੰ ॥ ਆਗੇ ਗਮਨ ਕੀਨ ਤਬ ਨਾਹਿ ॥ ਮੇਰੇ ਅਥਿਤ ਭਏ ਤਿਹ ਆਏ ॥ ਰੈਨ ਬਸੇਰਾ ਕਰ ਸੁਖ ਪਾਏ ॥ ੩੪ ॥ ਇਸ ਤੇ ਪਰੇ ਧਰਮ ਨਹਿੰ ਔਰ ॥ [13]ਅਭਿਆਗਤ ਕੋ ਦੇ ਸੁਖ ਲੌਰ ॥ ਪੂਰਬ ਕਿਸੀ ਪੁੰਨ ਤੇ ਸੋਈ ॥ ਇਸ ਪ੍ਰਕਾਰ ਮਤ ਉਰ ਮਹਿ ਹੋਈ ॥ ੩੫ ॥ ਖਰੋ ਰਹਯੋ ਮੈਂ ਬਾਹਰ ਤਬੈ ॥ ਓਰੇ ਸਹੇ

---

੧ ਗੁਛੇ । ੨ ਸੋਭਾ । ੩ ਸੁੰਦਰ ਮੰਜਾ । ੪ ਸੋਨਾ । ੫ ਮੋਤੀਆ ।
੬ ਕੋਮਲ । ੭ ਦੁਧ ਦੀ ਝੱਗ ਦੀ ਨਿਆਈਂ ਸਫੈਦ । ੮ ਪਾਪ । ੯ ਮਿਟੀ ।
੧੦ ਹਨੇਰਾ । ੧੧ ਛੇਤੀ ਨਾਲ । ੧੨ ਮਨੁਖ । ੧੩ ਸਾਧੂ ।

ਗਾਤ ਪਰ ਸਬੈ ॥ ਅਰਧ ਰਾਤ ਲੌ ਦ੍ਰਿਸ਼ਟੀ ਭਈ ॥ ਬਿਨ ਆਸਰ ਮੈਂ ਸਭ ਸਿਰ ਸਈ ॥ ੩੬ ॥ ਪੁਨਹਿ [1]ਪ੍ਰਭੰਜਨ [2]ਸੀਰ ਚਲਾਈ ॥ ਜਿਹ ਤੇ [3]ਗਾਤ ਛੁਟੀ ਮਮ ਆਈ ॥ ਤਿਸ ਰਾਤ੍ਰੀ ਕਾ ਫਲ ਅਸ ਹੋਵਾ ॥ ਪਹੁੰਚ ਸ੍ਵਰਗ ਸਭ ਬਿਧ ਸੁਖ ਜੋਵਾ ॥ ੩੭ ॥ ਅਤਿਥ ਪੂਜਬੋ ਧਰਮ ਮਹਾਨਾ ॥ ਨਹਿਂ ਗ੍ਰਿਸਤੀ ਕੇ ਅਪਰ ਸਮਾਨਾ ॥ ਇਹ ਸਬ ਪੀਰ ਸੁਨੀ ਜਬ ਕਾਨ ॥ ਖੁਲ੍ਹੇ ਨੈਨ ਪਿਖ ਗੁਰ ਭਗਵਾਨ ॥ ੩੮ ॥ ਉਠਤ ਚਰਨ ਪਰ ਬੰਦਨ ਕੀਨ ॥ [4]ਰਾਵਰ ਭੇਦ ਸਕਯੋ ਨਹਿਂ ਚੀਨ ॥ ਜੋ ਤੁਮ ਕਰਹੁ ਸੁ ਹੈ ਸਭ ਠੀਕੀ ॥ ਪਰ ਸੁਖ ਹਿਤ ਸਭ ਕਰਹੋ ਨੀਕੀ ॥ ੩੯ ॥ ਜਗਤ ਉਧਾਰਨ ਧਾਰਨ ਤਨ ਕੋ ॥ ਮੈਂ ਅਸ ਨਿਸਚੈ ਕੀਨਸ ਮਨ ਕੋ ॥ ਅਬ ਨਿਜ ਸਿੱਖੀ ਰਾਵਰ ਦੀਜਹਿ ॥ ਜਗ ਸਾਗਰ ਤੇ ਪਾਰ ਕਰੀਜਹਿ ॥ ੪੦ ॥ ਪਿਖ ਸਰਧਾ ਗੁਰ ਸਿੱਖੀ ਦੀਨ ॥ ਮੌਲੇ ਸ਼ਾਹਿ ਰੂਪ ਲਖ ਲੀਨ ॥ ਬੰਦਨ ਕਰ ਨਿਜ [5]ਧਾਮ ਸਿਧਾਰਾ ॥ ਅਪਰ ਥਾਨ ਮਹਿਂ ਸੁਜਸ ਬਿਥਾਰਾ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਮੌਲੇ ਸ਼ਾਹ ਪ੍ਰਸੰਗ ਬਰਨਨੰ ਨਾਮ ਤ੍ਰੋਦਸਮੋਂ ਮੰਦਰਹਿ ॥ ੧੩ ॥

ਦੋਹਿਰਾ ॥ ਤੇਗ ਬਹਾਦਰ ਸਤਿਗੁਰੂ ਪੂਰਨ ਬੰਦਨ ਯੋਗ ॥
ਆਨੰਦ ਪੁਰ ਆਨੰਦ ਮਹਿ ਬਸੈਂ ਸਦਾ ਬਿਨ ਸੋਗ ॥ ੧ ॥

ਚੌਪਈ ॥ ਨਿਤ ਪ੍ਰਤ ਸੰਗਤ ਆਇ ਨਵੀਨ ॥ ਡੇਰਾ ਪਰਹਿ [6]ਬਨਜ ਹੁਇ [7]ਪੀਨ ॥ ਅਨਕ ਫਕੀਰਨ ਪੰਕਤਿ ਆਏ ॥ ਲਖੇ ਕ੍ਰਿਪਾਲ ਪਰੇ ਸਰਨਾਏ ॥ ੨ ॥ ਬੰਦਨ ਕਰ ਬਹਿਠਹਿ ਨਿਤ ਪਾਸ॥ ਬਨਹਿ ਦੇਗ ਤੇ ਅਚਵਹਿਂ ਗ੍ਰਾਸ ॥ਬਾਂਛਤ ਬਸਤੂ ਆਇ ਗਨ ਰਹੈਂ॥ ਜਨਮ ਸੁਧਾਰਹਿਂ ਗੁਰ ਗੁਰ ਕਹੈਂ ॥ ੩ ॥ ਦਿਨ ਪ੍ਰਤ ਐਸ੍ਵਰਜ

੧ ਹਵਾ। ੨ ਠੰਡੀ। ੩ ਸਰੀਰ ਉਪਰ ਹਵਾ ਬਣ ਕੇ ਆਇ। ੪ ਆਪ। ੫ ਆਪਣੇ ਘਰ। ੬ ਵਣਜ ਵਪਾਰ। ੭ ਭਾਰਾ।

ਬਧਹਿ ਬਿਸਾਲਾ ॥ ਦੁਗਨ ਚਗੂਨਾ ਦਸ ਗੁਨ ਜਾਲਾ ॥ ਇਕ ਆਵਹਿ ਸੰਗਤ ਇਕ ਜਾਹੀ ॥ ਪਸਰਯੋ ਸੁਜਸ ਦਸੋ ਦਿਸ ਮਾਹੀ ॥ ੪ ॥ ਸੰਗਤ ਤਬ ਪਸ਼ੌਰ ਕੀ ਆਈ ॥ ਅਨਕ ਪ੍ਰਕਾਰਨ ਭੇਟ ਚਢਾਈ ॥ ਗੁਰ ਤੇ ਸੁਨਯੋ ਚਹਯੋ ਉਪਦੇਸ ॥ ਕਹਯੋ ਗੁਰੂ ਪਿਖ ਸੂਧਾ [1]ਵਿਸੇਸ ॥ ੫ ॥ ਭੋ ਸਿੱਖਹੁ ਨਰ ਤਨ ਇਹੁ ਰਤਨ ॥ ਜਿਮ ਸਫਲਹੁ ਤਿਮ ਕੀਜਹੁ ਜਤਨ ॥ ਜਗ ਧੰਧੇ ਮਹਿੰ ਫਸ ਨ ਬਿਤਾਵਹੁ॥ ਬਿਨਸ ਜਾਇ ਪਿਖ ਨਹਿੰ [2]ਬਿਰਮਾਵਹੁ ॥ ੬ ॥ ਹੇਤ ਜੀਵਕਾ ਹੁਇ ਨਿਸ ਪਾਪੁ ॥ ਕਰਹੁ [3]ਕਾਰ ਕੋ ਹਰਿ ਹਰਿ ਜਾਪੁ ॥ ਸੰਗਤ ਜਹਿ ਗੁਰ ਕੀ ਮਿਲ ਜਾਇ ॥ ਸੇਵਾ ਕਰਹੁ ਪ੍ਰੇਮ ਉਪਜਾਇ ॥ ੭ ॥ ਪੱਖਾ ਪਾਨੀ ਪੀਸਨ ਕੀਜਹਿ ॥ ਯਥਾ ਸ਼ਕਤ ਧਨ ਆਦਕ ਦੀਜਹਿ ॥ ਅੰਨ [4]ਬਸਨ ਅਰਪਨ ਕਰ ਦੈ ਹੋ ॥ ਚਰਨ [5]ਚਾਂਪ ਸਫਲਤਾ [6]ਪੈ ਹੋ ॥ ੮ ॥ ਅਬ ਤਪ ਕਰਬੇ ਕੋ ਨਹਿੰ ਕਾਲ ॥ ਜਿਸ ਤੇ ਉਪਜਤ ਸ਼ਕਤ ਬਿਸਾਲ ॥ ਧ੍ਰੂਹ ਤੇ ਆਦ ਜਿਤਕ ਵਡਿਆਈ ॥ ਤਪ ਤਾਪਨ, ਤੇ ਸਭ ਫਲ ਪੌਾਈ ॥ ੯ ॥ ਤਿਸ ਤੇ ਸਹਿਸ ਗੁਨਾ ਫਲ ਪਾਵਹਿ ॥ ਜੋ ਸਤਿਸੰਗਤ ਸੇਵ ਕਮਾਵਹਿ ॥ ਐਸੀ ਦੁਲਭ ਵਸਤ ਕੁਛ ਨਾਹੀ ॥ ਸੇਵਹਿ ਸੰਗਤ ਬਹੁਰ ਨ ਪਾਹੀ ॥ ੧੦ ॥ ਮਹਾ ਮਹਾਤਮ ਸਿਮਰੇ ਨਾਮ ॥ ਮਨ ਕੋ ਕੀਜਹਿ ਤਹਿ ਬਿਸਰਾਮ ॥ ਸ੍ਵਾਰਥ [7]ਕਿਧੋ ਅਕਾਰਥ ਬਿੰਦ ॥ ਫੁਰਹਿ ਸਦਾ ਮਨ ਥਿਰ ਨ ਰਹਿੰਦ ॥ ੧੧ ॥ ਕਰਹਿ ਟਿਕਾਵਨ ਕੇਰ ਉਪਾਇ ॥ ਸਨੈ ਸਨੈ ਇਸ ਕੋ ਅਟਕਾਇ ॥ ਜਲ ਪ੍ਰਵਾਹ ਸਮ ਮਨ ਕੋ ਅਹੈ ॥ ਜਿਤਹਿ ਕਰਹਿ ਤਿਤਹੀ ਨਿਤ ਬਹੈ ॥ ੧੨ ॥ ਸਨੈ ਸਨੈ ਬਿਸਯਨ ਤੇ ਰੋਕੈ ॥ ਲਘ ਸੁਖ ਪੁਨ ਦੇ ਨਰਕ ਬਿਲੋਕੈ ॥ ਸਤਿਗੁਰ ਸੰਤਨ ਕੀ ਨਿਤ ਸੇਵਾ ॥ ਕਰ ਮਨ ਅਮਲ

੧ ਬਹੁਤ । ੨ ਭੁਲਾਓ ਨਾ । ੩ ਸੇਵਾ । ੪ ਕਪੜਾ । ੫ ਘੁਟਣ ਦੀ । ੬ ਪਾਓਗੇ । ੭ ਅਥਵਾ ।

ਜਨਾਇ ਸੁ ਭੇਵਾ ॥ ੧੩ ॥ ਦੁਖ ਜਬ ਆਨ ਕਿ ਅਪਦਾ ਪਰੈ ॥ ਪ੍ਰਭੁ ਭਾਣੇ ਲਖ ਸਿਰ ਪਰ ਧਰੈ ॥ ਜਾਨ ਕਰਮ ਫਲ ਤਰਕ ਨ ਠਾਨੈ ॥ ਨਹਿੰ ਈਸ਼ਰ ਪਰ ਦੋਸ ਬਖਾਨੈ ॥ ੧੪ ॥ ਭੋਗੈ ਸੰਕਟ ਕੋ ਹਰਖਾਇ॥ ਲਖਹੁ ਕੁਕਰਮਨ ਫਲ ਬਿਨਸਾਇ ॥ ਸੁਖ ਜਬ ਆਇ ਨ ਕਰਹਿ ਹੰਕਾਰ ॥ ਜਾਨਹਿ ਦੀਨ ਗੁਰੂ ਕਰਤਾਰ ॥ ੧੫ ॥ ਇਤ ਆਦਕ ਸੁਭ ਦੇ ਉਪਦੇਸ਼ ॥ ਸੰਗਤ ਕੀਨ ਨਿਹਾਲ ਵਿਸ਼ੇਸ਼ ॥ ਕਿਤਕ ਦਿਵਸ ਰਹਿ ਦਰਸਨ ਪਾਈ ॥ ਸਿਰੋਪਾਉ ਲੇ ਧਾਮ ਸਿਧਾਈ ॥ ੧੬ ॥

ਦੋਹਿਰਾ ॥ ਤੇਗ ਬਹਾਦਰ ਸਤਿਗੁਰੂ ਸਭ ਗ੍ਯਾਤਾ ਸੁ ਪ੍ਰਬੀਨ ॥
ਭਾਵਿੱਖ੍ਯਤ ਮੈਂ ਬਹੈ ਜੋ ਸੋ ਉਰ ਮਹਿੰ ਲਖ ਲੀਨ ॥ ੧੭ ॥

ਚੌਪਈ ॥ ਪੁਨ ਸਿਖਨ ਕੋ ਕਰਨ ਉਧਾਰਾ ॥ ਕਿਤਕ ਪ੍ਰਤੀਖਤ ਸਦਨ ਮਝਾਰਾ ॥ ਪੂਰਬ ਦੇਸ ਜੋ ਦੂਰ [1]ਅਸੇਸੁ ॥ ਸੰਗਤ ਕੋ ਅਭਿਲਾਖ ਵਿਸੇਸ ॥ ੧੮ ॥ ਤਾਂਤੇ ਗਮਨ ਕਰਨ ਅਬ ਆਛੇ ॥ ਪੁਰਹਿੰ ਕਾਮਨਾ ਜੋ ਸਿਖ ਬਾਛੇ ॥ ਬਹੁ ਕਾਰਨ ਕੋ ਜਾਨ ਗੁਸਾਈਂ ॥ ਕਹਿ ਕ੍ਰਿਪਾਲ ਸੋਂ ਸਕਲ ਜਨਾਈ ॥ ੧੯ ॥ ਸ੍ਰੀ ਮਾਤਾ ਨਿਜ ਭਗਨੀ ਤਿਆਰੀ ॥ [2]ਘੋਰੇ [3]ਸਯੰਦਨ [4]ਸਾਜ [5]ਸਵਾਰੀ ॥ ਤੰਬੂ ਸਾਇਬਾਨ ਗਨ ਲੇਹੁ ॥ ਪੂਰਬ ਤੀਰਥਨ ਸੈਰ ਕਰੇਹੁ ॥ ੨੦ ॥ ਸੁਨ ਕ੍ਰਿਪਾਲ ਚੰਦ ਮਨ ਲਾਈ ॥ ਸਰਬ ਭਾਂਤ ਤਯਾਰੀ ਕਰਵਾਈ ॥ ਕੇਤਕ ਦਾਸ ਫਕੀਰਨ ਸਾਥ ॥ਚਹਿਤ ਦਰਸ ਨਿਤ ਸਤਿਗੁਰ ਨਾਥ॥ ੨੧ ॥ ਭਏ ਤਯਾਰ ਸਤਿਗੁਰ ਕੇ ਸੰਗ ॥ ਧਾਰ ਹੀਏ ਮੋਂ ਅਧਕ ਉਮੰਗ ॥ ਪੁਨ ਗੁਰਦਿੱਤਾ ਭਾਈ ਬੁਲਾਇ ॥ ਕਹਯੋ ਕਿ ਹਮ ਪਾਛੇ ਪੁਰ ਮਾਇ॥ ੨੨ ॥ [6]ਕੂਪ ਲਗਾਵਹੁ ਧਨ ਗਨ ਲਾਇ ॥ ਜਿਮ ਸਭ ਲੋਕ ਅਧਕ ਸੁਖ ਪਾਇ ॥ ਪੁਰ ਸਭ ਬਿਧ ਰਾਖੋ [7]ਚਕਸਾਈ ॥

੧ ਬਹੁਤ। ੨ ਘੋੜੇ। ੩ ਰਥ। ੪ ਬਨਾਵਟ। ੫ ਸਵਾਰਕੇ।
੬ ਕੂਵਾ। ੭ ਸਾਵਧਾਨੀ।

[1]ਖੇਦ ਦੇਨ ਹਾਰੇ ਦੁਖ ਪਾਈ ॥ ੨੩ ॥ ਇਮ ਤਿਸ ਕੋ ਸਮਝਾਇ ਗੁਸਾਈ ॥ ਗਮਨ ਗੁਰੂ ਪੁਰ ਬਾਸਨ ਪਾਈ ॥ ਆਏ ਸਤਿਗੁਰ ਪੈ ਸਮਦਾਈ ॥ ਹਾਥ ਜੋਰ ਕਰ ਬਿਨੈ ਅਲਾਈ ॥ ੨੪ ॥ ਹੇ ਗੁਰ ਤੁਮ [2]ਆਸਰ ਤਕ ਆਏ ॥ ਕ੍ਰਿਪਾ ਕਰੀ ਨਿਜ ਪੁਰੀ ਬਸਾਏ ॥ ਸਭ ਪ੍ਰਕਾਰ ਤੇ ਮੁਖ ਹਮ ਲਏ ॥ ਅਬ [3]ਰਾਵਰ ਜਾਵਨ ਚਿਤ ਚਏ ॥ ੨੫ ॥ ਹਮ ਕਿਸ ਆਸਰ ਇਹਾਂ ਰਹਾਵਹਿੰ ॥ ਬਿਨਹਿ ਆਪ [4]ਅਵਲੰਬ ਨ ਪਾਵਹਿੰ ॥ ਸੁਨ ਸਤਿਗੁਰੂ ਪ੍ਰਸੰਨ ਬਿਸਾਲਾ ॥ ਕਹਿਤ ਭਏ ਤਿਨਕੋ ਅਸ ਢਾਲਾ ॥ ੨੬ ॥ ਪੂਰਬ ਸੈਰ ਕਰੈਂ ਪੁਨ ਆਵਹਿੰ ॥ ਪੁਨ ਹਮ ਆਗੇ ਜੋ ਗੁਰ ਥਾਵਹਿੰ ॥ ਕਰਹਿੰ ਬਸਾਵਨ ਇਸਹਿ ਬਿਸਾਲਾ ॥ ਰਚਨਾ ਅਧਕ ਰਚਹਿ ਬਹੁ ਢਾਲਾ ॥ ੨੭ ॥ ਬੀਜ ਮਾਤ੍ਰ ਹਮ ਕੀਨ ਬਸਾਵਨ ॥ [5]ਤਰਵਰ ਸਮ ਤਬ ਹੋਇ ਬ੍ਰਿਧਾਵਨ ॥ ਲੋਕ ਹਜਾਰਹੁ ਨਿਤ ਪ੍ਰਤਿ ਆਵਹਿੰ ॥ ਬਸਨ ਹਾਰ ਦੀਰਘ ਸੁਖ ਪਾਵਹਿੰ ॥ ੨੮ ॥ ਨਹਿੰ ਚਿੰਤਾ ਕਿਸ ਬਿਧ ਕੀ ਕੀਜਹਿ ॥ ਬਸਹੁ ਨਾਮ ਸਿਮਰਹੁ ਸੁਖ ਲੀਜਹਿ ॥ ਸੁਨ ਪੁਰ ਬਾਸੀ ਸਤਿਗੁਰ ਬਾਨੀ ॥ ਹਰਖਤ ਸਭ ਪਗ ਬੰਦਨ ਠਾਨੀ ॥ ੨੯ ॥ ਇਤਨੇ ਮਹਿੰ ਗਨ ਸੰਗਤ ਆਈ ॥ ਮਾਲਵ ਦੇਸ ਸਿੱਖ ਸਮਦਾਈ ॥ ਕਰ ਦਰਸਨ ਬਹੁ ਭੇਟ ਚਢਾਈ ॥ ਮਨਹੁ ਕਾਮਨਾ ਗੁਰ ਤੇ ਪਾਈ ॥ ੩੦ ॥ ਤਿਨ ਸੁਨਯੋ ਗੁਰ ਪੂਰਬ ਜਾਵਹਿੰ॥ ਅਨ ਗਨ ਨਰਨ ਉਧਾਰ ਕਰਾਵਹਿੰ ॥ ਤਬ ਸਿਖ ਮੁਖੀਅਨ ਬਿਨਤੀ [6]ਪ੍ਰਾਈ ॥ ਹੇ ਸ੍ਰੀ ਸਤਿਗੁਰ ਜੀ ਗਤ ਦਾਈ ॥ ੩੧ ॥ ਹਮਰਾ ਦੇਸ ਅਸੇਸ ਤੁਮਾਰੇ ॥ ਸਿੱਖ ਅਹੈਂ ਨਿਤ ਇੱਛਾ ਧਾਰੇ ॥ ਰਾਵਰ ਪੂਰਬ [7]ਓਰ ਸਿਧਾਵਹਿੰ ॥ ਹਮ ਰਾਵਰ [8]ਢਿਗ ਬਿਨੋ ਅਲਾਵਹਿੰ ॥ ੩੨ ॥ ਕ੍ਰਿਪਾ ਨਿਧਾਨ ਕ੍ਰਿਪਾ ਅਸ ਕਰੀਅਹਿ ॥ ਦੇਸ ਮਾਲਵੇ ਦਿਸਾ

---

੧ ਦੁਖ। ੨ ਆਸਰਾ। ੩ ਆਪ। ੪ ਆਸਰਾ। ੫ ਦਰਖਤ। ੬ ਕਹੀ। ੭ ਤਰਫ। ੮ ਪਾਸ।

ਪਧਰੀਅਹਿ ॥ ਕਰੋ ਨਿਹਾਲ ਦੇਸ ਸਿੱਖ ਜਾਨਾ ॥ ਪੁਨ ਪੂਰਬ ਦਿਸ ਕਰ [1]ਪ੍ਰਸਥਾਨਾ॥ ੩੩ ॥ ਸ੍ਰੀ ਸਤਿਗੁਰ ਸੁਨ ਕਰ ਮੁਸਕਾਇ॥ ਸ੍ਰੀ ਮੁਖ ਤੇ ਅਸ ਬਾਕ ਅਲਾਇ ॥ ਹਮ ਸਿੱਖਨ ਕੇ ਨਿਤ ਅਨਸਾਰੀ ॥ ਅਸ ਸ਼ਰਧਾ ਜੋ ਤੁਮ ਚਿਤ ਧਾਰੀ ॥ ੩੪ ॥ ਤੌ ਮਾਲਵ ਮਹਿ ਪ੍ਰਥਮਹਿਂ ਜਾਵਹਿਂ ॥ ਪੁਨਹਿਂ ਤੀਰਥਨ ਓਰ ਸਿਧਾਵਹਿਂ॥ ਸੁਨ ਸਭ ਸਿੱਖ ਹਰਖ ਬਹੁ ਪਾਇ॥ ਪੂਰੀ ਕਾਮਨਾ ਧਨ ਸੁਖਦਾਇ ॥ ੩੫ ॥ ਉਤ ਕ੍ਰਿਪਾਲ [2]ਸਜਿ ਤਿਆਰੀ ਕੀਨ ॥ਸੋਦਰ ਚੌਂਕੀ ਸੁਨੀ ਪ੍ਰਬੀਨ ॥ ਸੰਗਤ ਯੁਤ ਸੁਭ ਦੇਗ ਅਚਾਈ ॥ ਨਿਸ ਬਿਸਰਾਮੇ ਜਨ ਸੁਖਦਾਈ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰ ਪੂਰਬ ਦਿਸ ਤਿਆਰੀ ਪ੍ਰਸੰਗ ਬਰਨਨੰ ਨਾਮ ਚਤੁਰਦਸਮੋਂ ਮੰਦਰਹਿ ॥ ੧੪ ॥

ਦੋਹਿਰਾ ॥ ਬੀਤ ਗਈ ਜਬ [3]ਜਾਮਨੀ ਹੋਈ ਆਨ ਪ੍ਰਭਾਤ ॥
[4]ਮੱਜੇ ਨਿਜ ਆਨੰਦ ਥਿਤ [5]ਖਸ਼ਟਮ ਗੁਰ ਕੇ [6]ਤਾਤ ॥ ੧ ॥

ਚੌਪਈ ॥ ਰਾਗੀ ਵਾਰ ਸੁ ਆਸਾ ਗਾਵਹਿਂ ॥ ਸਿਖ ਸਰਧਾਲੂ ਸੁਨ ਸੁਖ ਪਾਵਹਿਂ ॥ ਦਿਵਸ ਚਢੇ ਕੇ ਪਾਯੋ ਭੋਗ ॥ਕਹਯੋ ਕ੍ਰਿਪਾਲਹਿ ਜਿਨ ਬ੍ਰਿਤ ਯੋਗ ॥ ੨ ॥ ਸਭ ਸਵਾਰੀ ਅਬ ਤਿਆਰ ਕਰੀਜਹਿ ॥ ਦੇਗ ਅਚਵ ਜਾਵੈਂ ਲਖ ਲੀਜਹਿ॥ਹੁਕਮ ਪਾਇ [7]ਵਾਹਿਨ ਸਿੰਗਾਰੇ॥ ਬਟਯੋ [8]ਤਿਹਾਵਲ ਲੇ ਸਿਖ ਸਾਰੇ ॥ ੩ ॥ [9]ਸੂਪਕਾਰ ਆ ਬਿਨੇ ਉਚਾਰੀ ॥ ਹੇ ਗੁਰ ਭਯੋ ਤਯਾਰ ਅਹਾਰੀ ॥ ਸੁਨ ਗੁਰ ਸਿੱਖ ਸੰਤ ਸੰਗ ਸਾਰੇ ॥ ਛਕੀ ਦੇਗ ਸਭ ਆਨੰਦ ਧਾਰੇ ॥ ੪ ॥ ਇਤਨੇ ਮਹਿਂ ਸਭ ਵਾਹਿਨ ਆਏ ॥ ਸੋਧ ਬੇਨਤੀ ਗੁਰ ਸੁਖਦਾਏ ॥ ਪੁਰ ਬਾਸਨ

੧ ਜਾਣਾ। ੨ ਕ੍ਰਿਪਾਲ ਚੰਦ। ੩ ਰਾਤ। ੪ ਇਸ਼ਨਾਨ। ੫ ਛੇਵੇਂ। ੬ ਪੁਤਰ। ੭ ਅਸਵਾਰੀ। ੮ ਕੜਾਹ ਪ੍ਰਸ਼ਾਦਿ ਵੰਡਿਆ। ੯ ਲਾਂਗਰੀ।

ਦੇ ਧੀਰਜ ਭਲੇ ॥ ਸਿੱਖ ਉਧਾਰਨ ਦੇਸਨ ਚਲੇ ॥ ੫ ॥ ਮਾਤ ਨਾਨਕੀ [1]ਸਜੰਦਨ ਮਾਹੀ ॥ ਪੁਤ੍ਰ ਸਨੇਹ ਧਾਰ ਸੰਗ ਜਾਹੀ ॥ ਸ੍ਰੀ ਗੁਜਰੀ ਚਢ ਕਰ ਤਬ ਡੋਰੇ ॥ ਦਾਸੀ ਗਨ [2]ਸਕਟਨ ਪਰ ਹੋਰੇ ॥੬॥ ਸ੍ਰੀ ਸਤਿਗੁਰ ਹੈ੍ਹ ਹੈ ਅਸਵਾਰ ॥ ਸ੍ਰੀ ਨਾਨਕ ਉਰ ਸਿਮਰਨ ਧਾਰ ॥ ਭਾਈ ਕ੍ਰਿਪਾਲਹਿ ਕਹਿ ਸੁਖਦਾਇ ॥ [3]ਸੁਠ [4]ਕਿਕਾਨ ਪਰ ਦੀਨ ਚਢਾਇ ॥ ੭ ॥ ਅਪਰ ਸਾਧ ਸਿਖ ਪਾਇਨ ਚਲੇ ॥ ਜੇ ਚਿਤ ਚਹਿੰ ਪ੍ਰਲੋਕ ਹੈ੍ਹ ਭਲੇ ॥ ਮੰਦ ਮੰਦ ਗਮਨੇ ਸੁਖ ਪਾਯੋ ॥ ਪ੍ਰਥਮ [5]ਸਿਵਰ [6]ਜੁਗ ਕੋਸ ਲਗਾਯੋ ॥ ੮ ॥ ਆਨੰਦ ਪੁਰ ਸਿਖ ਬਿਨ ਦਰਸਾਏ ॥ ਰਹਿ ਨ ਸਕੇ ਪਰਵਾਰ ਲਿਆਏ ॥ ਸ੍ਰੀ ਸਤਿਗੁਰ ਪਗ ਬੰਦਨ ਕੀਨ॥ ਬਿਨਤੀ ਕੀਨ ਹੋਇਕੈ ਦੀਨ ॥ ੯ ॥ ਹੇ ਸਤਿਗੁਰ ਜੀ ਕਿਰਪਾ ਕੀਜਹਿ ॥ ਦਾਸ ਦਾਨ ਮਮ ਸੰਗ ਰਖੀਜਹਿ ॥ ਜਿਤ ਕੋ ਜਾਉ ਤਿਤੇ ਹਮ ਜਾਵਹਿੰ ॥ ਇਸ ਮਹਿੰ ਆਪਨ ਭਲੋ ਮਨਾਵਹਿੰ ॥ ੧੦ ॥ ਸੁਨ ਸ੍ਰੀ ਸਤਿਗੁਰ ਧੀਰਜ ਦੀਨ ॥ ਰਹਹੁ ਸੰਗ ਗੁਰ ਸਿੱਖਯ ਪ੍ਰਬੀਨ ॥ ਅਸ ਕਹਿ ਤਿਨ ਡੇਰਾ ਕਰਵਾਯੋ ॥ ਸਿਖਨਿਜੋਂ [7]ਸਿਵਰ ਮਾਤ ਢਿਗ ਲਾਯੋ ॥ ੧੧ ॥ [8]ਸਯੰਕਲ ਬਹੁ ਲਗਯੋ ਦਿਵਾਨਾ ॥ ਭੇ ਜੰਗਲ ਮਹਿੰ ਮੰਗਲ ਨਾਨਾ ॥ ਨਿਸ ਤੇ ਪ੍ਰਿਥਮ ਦੇਗ ਭੀ ਤਯਾਰ ॥ ਸੰਗਤ ਯੁਤ ਗੁਰ ਛਕਯੋ ਅਹਾਰ ॥ ੧੨ ॥ ਨਿਸਾ ਬਿਤੀ ਭੀ ਪ੍ਰਾਤੀ ਚਾਲੇ ॥ ਕਰ ਮੰਜ਼ਲ ਡੇਰਾ ਪੁਨ ਡਾਲੇ ॥ ਸਨੇ ਸਨੇ ਚਲ ਮਗ ਬਿਚਰੰਤੇ ॥ ਮਿਲਹਿ ਜੁ ਸਿੱਖ ਉਧਾਰ ਕਰੰਤੇ ॥ ੧੩ ॥ ਜਹਾਂ ਜਾਇ ਸਿਖ ਸੁਨ ਗਨ ਆਵੈਂ ॥ ਸਭ ਡੇਰੇ ਕੀ ਸੇਵ ਕਮਾਵੈਂ ॥ [9]ਰੋਪਰ ਨਗਰ ਉਲੰਘੇ ਜਾਇ ॥ ਮੂਲੇ ਵਾਲ ਪਹੂਚੇ ਆਇ ॥ ੧੪ ॥ ਡੇਰਾ ਕੀਨ ਗਰੀਬ ਨਿਵਾਜ ॥ ਅਪਰ ਟਿਕਾਯੋ ਸਕਲ ਸਮਾਜ ॥ ਗੋਂਦਾ ਮੱਯਾ

੧ ਰਥ । ੨ ਗਡੇ ਤੇ । ੩ ਸੁੰਦਰ । ੪ ਘੋੜੇ । ੫ ਡੇਰਾ ।
੬ ਦੋ ਮੀਲ । ੭ ਡੇਰਾ । ੮ ਸੰਧਿਆਂ । ੯ ਰੋਪੜ ।

[1]ਪੈਂਚ ਜੁ ਦੋਇ ॥ ਹੁਤੇ ਪੁਰੀ ਕੇ ਆਏ ਸੋਇ ॥ ੧੫ ॥ ਰਸਦ ਅਨੇਕ
ਪ੍ਰਕਾਰ ਲਿਆਇ ॥ ਸ੍ਰੀ ਗੁਰ ਪਗ ਬੰਦੇ ਸੁਖ ਪਾਇ ॥ ਖੁਸ਼ੀ ਕਰੀ
ਤਿਨ ਪਰ ਸੁਖ ਸਾਰ ॥ ਸ੍ਰੀ ਮੁਖ ਤੇ ਕਿਯ ਬਾਕ ਉਚਾਰ ॥ ੧੬ ॥
[2]ਕੂਪ ਜਹਾਂ ਹੁਇ ਦੇਹੁ ਦਿਖਾਇ ॥ [3]ਸੂਪਕਾਰ ਜਹਿਂ ਤੇ ਜਲ
ਲਿਆਇ ॥ ਸੁਨ ਗੋਂਦੇ ਤਬ ਬਾਕ ਉਚਾਰਾ ॥ ਇਹੁ ਪੁਰ ਨਿਕਟ
ਕੂਪ ਜਲ ਖਾਰਾ ॥ ੧੭ ॥ ਨਹਿ ਬਰਤਹਿ ਅਰ ਹੈ ਨਹਿਂ ਕੋਇ ॥
ਦੂਰ ਕੂਪ ਨੀਕੋ ਜਲ ਸੋਇ॥ ਤਹਾਂ ਜਾਇ ਕਰ ਜਲ ਕੋ ਲਿਆਵਹਿਂ॥
ਲਗਹਿ [4]ਬਿਲਮ ਪਰ ਆਛੋ ਪਾਵਹਿਂ ॥ ੧੮ ॥ ਜੁਗਲ ਕੋਸ ਇਸ
ਥਲ ਤੇ ਜੋਇ ॥ [5]ਖੇਦ ਪਾਇ ਲਿਆਵਤ ਸਭ ਕੋਇ ॥ ਜਲ ਤੇ
ਦੁਖੀ ਅਹੈ ਪਰ ਸਾਰੇ ॥ ਗ੍ਰਾਮ ਨਿਕਟ [6]ਭੂਮੀ ਜਲ ਖਾਰੇ ॥ ੧੯ ॥
ਨੀਰ ਕਠਨਤਾ ਲਿਆਵਨ ਕੇਰੀ ॥ ਸ੍ਰੀ ਸਤਿਗੁਰ ਸੁਨ ਕੈ ਤਿਸ
[7]ਬੇਰੀ । ਤਿਨ ਪਰ ਕਰਨ ਹੇਤ ਉਪਕਾਰਾ ॥ ਕਹਯੋ ਬਾਕ ਇਹੁ
ਅਹੈ ਨ ਖਾਰਾ ॥ ੨੦ ॥ ਅਹੈ [8]ਮਧਰ ਜਲ ਸੀਤਲ ਅਬੈ ॥ ਪੀਵਹੁ
ਗ੍ਰਾਮ ਬਿਖੈ ਨਰ ਸਬੈ ॥ ਪ੍ਰਿਥਮ ਹਮਾਰੇ ਕਾਰਨ ਲਿਆਵੋ ॥ ਪੰਚ
ਸ਼ਨਾਨਾ ਕਰ ਅਚਵਾਵੋ ॥ ੨੧ ॥ ਸੁਨ ਗੋਂਦਾ ਬਿਸਮਯੋ ਹੁਲਸਾਯੋ॥
ਮਾਨਯੋ ਬਚਨ ਨੀਰ ਭਰ ਲਿਆਯੋ ॥ ਸ੍ਰੀ ਗੁਰ ਕਰ [9]ਪਗ ਕੀਨ
[10]ਧੁਲਾਵਨ ॥ ਪੁਨ ਪਾਵਨ ਮੁਖ ਮਹਿਂ ਕਿਯ ਪਾਵਨ ॥ ੨੨ ॥ ਪੁਨ
ਗੁਰ ਗੋਂਦੇ ਮਈਏ ਕਹਯੋ ॥ [11]ਸਰਦ [12]ਮਿਸਟ ਜਲ ਛਕ ਪਿਖ
ਲਹਯੋ ॥ ਮਾਨ ਬਾਕ ਛਕ ਦੋਨਹੁ ਲੀਨ ॥ ਸੀਤਲ ਮਧਰ ਸ੍ਵਾਦ
ਅਤ ਲੀਨ ॥ ੨੩ ॥ ਸ੍ਰੀ ਗੁਰ ਮਹਿਮਾ ਜਾਨ ਮਹਾਨੇ ॥ ਦੋਨਹੁ ਪਗ
[13]ਪੰਕਜ ਲਪਟਾਨੇ ॥ ਗ੍ਰਾਮ ਬਿਖੈ ਭੀ ਕਥਾ ਅਨੂਪ ॥ ਸ੍ਰੀ ਗੁਰ

---

੧ ਨਬਰਦਾਰ। ੨ ਖੂਹ। ੩ ਲਾਂਗਰੀ। ੪ ਦੇਰ। ੫ ਦੁਖ।
੬ ਧਰਤੀ। ੭ ਤਿਸ ਵੇਲੇ। ੮ ਮਿਠਾ। ੯ ਚਰਨ। ੧੦ ਧੋਣਾ ਕੀਤੇ।
੧੨ ਠੰਡਾਂ। ੧੨ ਮਿਠਾ। ੧੩ ਚਰਨ ਕਮਲ।

ਮੀਠਾ ਕੀਨਸ ਕੂਪ ॥ ੨੪ ॥ ਸਰਬ ਭਾਵ ਧਰ ਬੰਦਨ ਕਰਹੀ ॥ ਸਭ ਬਿਧ ਸੇਵ ਕਰਹਿੰ ਮੁਦ ਧਰਹੀ ॥ ਨਏ ਸਿੱਖ ਭੇ ਬਹੁ ਤਬ ਆਇ ॥ ਸੱਤਿਨਾਮ ਲੇ ਤਨ ਸੁਫਲਾਇ ॥ ੨੫॥ ਪੰਚ ਦਿਵਸ ਗੁਰ ਤਹਿ ਠਹਿਰਾਇ॥ ਦੇ ਧੀਰਜ ਪੁਨ ਬਿਦਾ ਸੁ ਥਾਇ ॥ ਗੁਰੂ ਕੂਪ ਸੋ ਬਿਦਤਯੋ ਸਾਰੇ ॥ ਧਰਮ ਸਾਲ ਬਨ ਗਈ ਕਿਨਾਰੇ ॥ ੨੬ ॥ ਤਿਹ ਪਾਛੇ ਜਿਹ ਕੂਪ ਲਗਾਯੋ॥ ਗੁਰੂ ਕ੍ਰਿਪਾ ਤੇ ਜਲ [1]ਮਿਸਟਾਯੋ ॥ ਅਸ ਗੁਰ [2]ਕਰਨਾ ਕੇਰ ਖਜਾਨੇ ॥ ਨਾਮ ਲਿਯੇ ਜਮਦੂਤ ਲਜਾਨੇ ॥੨੭॥ ਪੂਰਨ ਸ੍ਰੀ ਗੁਰ ਕਰਤ ਪਯਾਨਾ॥ ਪਹੁਚੇ ਸੇਖੇ ਗ੍ਰਾਮ ਸਥਾਨਾ ॥ ਤਹਾਂ ਗੋਤ ਜੀਵੰਦੇ ਰਹੈਂ ॥ ਨਾਮ ਮਲੂਕਾ ਇਕ ਬਡ ਅਹੈ ॥ ੨੮॥ ਬਾਈ ਤੇਈ ਗ੍ਰਾਮਨ ਸਰਦਾਰ ॥ ਬਿਨ ਬਿਚਾਰ ਉਰ ਬਡ ਹੰਕਾਰ ॥ ਹੁਤੇ ਬੈਰਾਗੀ ਸੇਵਕ ਜੋਇ ॥ ਸ੍ਰੀ ਗੁਰ ਨਿਕਟ ਨ ਆਯੋ ਸੋਇ ॥ ੨੯ ॥ ਅਪਰ ਗ੍ਰਾਮ ਕੇ ਨਰ ਬਹੁ ਆਇ ॥ ਸਰਬ ਭਾਂਤ ਗੁਰ ਸੇਵ ਕਰਾਇ॥ ਇਕ ਦਿਨ ਗੁਰ ਡੇਰੇ ਕੇ ਤੀਰ ॥ ਲੰਘਯੋ ਮਲੂਕਾ ਕੁਛ ਨਰ ਭੀਰ ॥ ੩੦ ॥ ਸ੍ਰੀ ਗੁਰ ਤੇਗ ਬਹਾਦਰ ਕਹਯੋ॥ ਕੌਨ ਹੁਤੋ ਇਹੁ ਜਾਵਤ ਭਹਯੋ ॥ ਸੁਨ ਗ੍ਰਾਮੀਨਨ ਬਿਨਤ ਉਚਾਰੀ ॥ ਏਹੁ ਮਲੂਕਾ ਬਡ ਸਰਦਾਰੀ ॥ ੩੧ ॥ ਪਰ ਸਭ ਪਰਜਾ ਕੋ ਦੁਖਦਾਈ ॥ ਵਿਸ਼ੇ ਲੰਪਟੀ ਕੂਰ ਸ੍ਰਭਾਈ ॥ ਪਰ [3]ਤ੍ਰਿਯ ਗਾਮੀ ਬਹੁ ਹਤਿਆਰਾ॥ ਇਸ ਤੇ ਦੁਖੀ ਪੈਰਗਨੋ ਸਾਰਾ ॥ ੩੨ ॥ ਸੁਨ ਸਤਿਗੁਰ ਤਿਸ ਕੀ ਖੁਟਿਆਈ ॥ ਸਹਿਜ ਸੁਭਾਵਿਕ ਗਿਰਾ ਅਲਾਈ ॥ ਇਸ ਸਰਦਾਰੀ ਰਹੈ ਨ ਕੋਇ॥ ਉਜੜਹਿ ਗੋਤ ਜਿਵੰਦਾ ਜੋਇ ॥ ੩੩ ॥ ਜੋ ਪਰਜਾ ਕੋ ਅਤ ਦੁਖ ਦੇ ਹੈ ॥ ਕਯੋਂ ਸੁਖੀਆ ਸੋ ਜਗ ਮਹਿੰ ਹੈ ਹੈ ॥ ਸੁਨ ਗੁਰ ਬਾਕ ਪ੍ਰਜਾ ਨਰ ਸਾਰੇ ॥ ਹਰਖਤ ਭੇ ਜਨ ਰੋਗ ਬਿਦਾਰੇ ॥ ੩੪ ॥ ਜਾਇ ਮਲੂਕੇ ਕੋ ਕਿਨ ਕਹਯੋ ॥ ਗੁਰੂ ਸ੍ਰਾਪ ਤੇ ਪਰ ਬਹੁ ਭਹਯੋ ॥ ਟਰੇ ਨਾਹਿੰ ਮਨ

੧ ਮਿਠਾ। ੨ ਕਿਰਪਾ ਦੇ ਖਜ਼ਾਨੇ। ੩ ਇਸਤ੍ਰੀ ਗਾਮੀ।

ਲੇਹੁ ਬਿਚਾਰ ॥ ਸਕਹੁ ਤ ਕਰ ਲੇਵਹੁ ਉਪਚਾਰ ॥ ੩੫ ॥ ਸੁਨ ਕਰ ਡਰਯੋ ਗੁਰੂ ਢਿਗ ਆਯੋ ॥ ਬੰਦਨ ਕਰੀ ਚਹਯੋ ਬਖਸਾਯੋ ॥ ਕਹਯੋ ਗੁਰੂ ਤੁਮ ਖ਼ਲਕ ਦੁਖਾਈ ॥ ਖ਼ਾਲਕ [1]ਕੋਪ ਭਯੋ ਤਵ ਪਾਈ ॥੩੬॥ ਜਿਸ ਤੇ ਸ੍ਰਾਪਤ ਤੂੰ ਅਬ ਹੋਵਾ ॥ ਨਹਿ ਟਰ ਹੈ ਲਿਹੁ ਨੀਕੇ ਜੋਵਾ ॥ ਪਰ ਤੂੰ ਨਿਮ੍ਰ ਹੋਇ ਚਲ ਆਯੋ ॥ ਜਿਹ ਤੇ ਤੁਝ ਕੋ ਦਿਹਿੰ ਸਮਝਾਯੋ ॥ ੩੭ ॥ ਇਸ ਥਲ ਤੇ ਉਜਰਹੁਗੇ ਜਾਇ ॥ ਦੇਹਲੀ ਪਰੇ ਬਾਸ ਕੋ ਪਾਇ ॥ ਤਹਾਂ ਜਾਇ ਸਤਿ ਕਰਮ ਕਮਾਵੇ ॥ ਸੰਤ ਸਾਧ ਸੇਵਾ [2]ਹਿਤ ਲਾਵੇ ॥ ੩੮ ॥ ਤੌ ਸੁਖ ਪਾਵਹੁ ਜਗਤ [3]ਮਝਾਰੀ ॥ ਨਤ ਸਰਦਾਰੀ ਹੋਇ ਖਵਾਰੀ ॥ ਸੁਨ ਕਰ ਪਗ ਪਰ ਬੰਦਨ ਕੀਨ ॥ ਗੁਰੂ ਕੂਚ ਕਰ ਤਹਿ ਤੇ ਦੀਨ ॥ ੩੯ ॥ ਸੱਤਿ ਬਾਕ ਸਤਿਗੁਰ ਕੋ ਭਯੋ ॥ ਉਜਰ ਜਿਵੰਦੇ ਥੇਹ ਸੁ ਭਯੋ ॥ ਬਸੇ ਜਾਇ ਦਿਹਲੀ ਤੇ ਪਾਰ ॥ ਸਤਿਗੁਰ ਪਗ ਪਰ ਕਵਿ ਬਲਿਹਾਰ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰ ਆਨੰਦ ਪੁਰ ਤੇ ਪ੍ਰਸਥਾਨ ਔ ਮਾਲਵੇ ਦੇਸ ਬਿਚਰਨ ਪ੍ਰਸੰਗ ਬਰਨਨੰ ਨਾਮ ਪੰਚ ਦਸਮੋਂ ਮੰਦਰਹਿ ॥ ੧੫ ॥

ਦੋਹਿਰਾ ॥ ਚਲਤ ਚਲਤ ਸ੍ਰੀ ਸਤਿਗੁਰੂ ਨਗਰ ਹਡਾਹੇ ਆਇ ॥
ਸੁਭ ਥਲ ਪਿਖ ਡੇਰਾ ਕੀਯੋ ਥਿਰੇ ਬ੍ਰਿਛ ਕੀ ਛਾਇ ॥ ੧ ॥

ਚੌਪਈ ॥ ਤਹਿ ਇਕ ਪੁਰ ਕੋ ਨਰ ਪਰ ਰਹਯੋ ॥ [4]ਜ੍ਵਰ ਤਨ ਚਢਯੋ ਅਗਨ ਜਨ ਦਹਯੋ ॥ ਮੁਖ ਸੂਕਤ ਲੇ ਸ੍ਵਾਸ ਸਜੋਰ ॥ [5]ਕੰਪਟ ਕਾਯਾਂ [6]ਸੰਕਟ ਘੋਰ ॥ ੨ ॥ ਸਿਰ ਅਰ [7]ਹਾਡ ਫੋਰਨੀ [8]ਘਨੀ ॥ ਪੀੜਾ [9]ਜ੍ਵਰ ਕੀ ਜਾਇ ਨ ਭਨੀ ॥ ਕਬ ਬੈਠਹਿ ਕਬ ਭੂਮਹਿ ਪਰਹੀ ॥ ਕਬ ਅੰਗਰਾਇ ਜੰਭਾਵਨ ਕਰਹੀ ॥ ੩ ॥

---

੧ ਕ੍ਰੋਧ। ੨ ਪ੍ਰੇਮ ਨਾਲ। ੩ ਵਿਚ। ੪ ਤਾਪ। ੫ ਸਰੀਰ ਕੰਬ ਰਿਹਾ ਹੈ। ੬ ਦੁਖ। ੭ ਬੁਖਾਰ। ੮ ਬਹੁਤ। ੯ ਤਾਪ।

ਬ੍ਯਾਕੁਲ ਦੇਖ ਗੁਰੂ ਬਚ ਕਹ੍ਯੋ ॥ ਇਹ ਕੋ ਅਹੈ ਪਾਇ ਦੁਖ ਰਹ੍ਯੋ॥ ਅਪਨੇ ਘਰ ਕ੍ਯੋਂ ਜਾਇ ਨ ਪਰ੍ਯੋ ॥ ਵਹਿਰ ਪ੍ਰਿਥੀ ਪਰ [1]ਰਜ ਸੋਂ ਭਰ੍ਯੋ ॥ ੪ ॥ ਤਿਹ ਪੁਰ ਕੇ ਮਾਨਵ ਇਕ ਵੋਇ ॥ ਦੀਨ ਮਨੇ ਸੁਨ ਬੋਲੇ ਸੋਇ ॥ ਇਸ ਕੋ ਚਢ੍ਯੋ ਬਡੋ ਜ੍ਵਰ ਜੋਰ ॥ ਪਾਇ ਰਹ੍ਯੋ ਸੰਕਟ ਉਰ ਘੋਰ ॥ ੫ ॥ ਗਾਤ ਦੂਬਰੋ ਪੀਰੋ ਰੰਗ ॥ ਭਏ ਨਿਬਲ ਜਿਹ ਸਗਰੇ ਅੰਗ ॥ ਨਹਿ ਭੋਜਨ ਕੀ ਰੁਚ ਉਰ ਜਾਗੇ॥ ਪਰ੍ਯੋ ਰਹੈ ਨਿਸ ਦਿਨ ਦੁਖ ਪਾਗੇ ॥ ੬ ॥ ਇਸ [2]ਪਰਗਨ ਮਹਿੰ ਜ੍ਵਰ ਕੋ ਜੋਰ ॥ ਗਨ ਮਾਨਵ ਪ੍ਰਾਪਤ ਦੁਖ ਘੋਰ ॥ ਦੀਖਤ ਹੈ ਜਸ ਇਸ ਕੋ ਹਾਲ ॥ ਤਸ ਬਹੁ ਨਰ ਕੋ ਕਸ਼ਟ ਬਿਸਾਲ ॥ ੭ ॥ ਮ੍ਰਿਤ ਕੇ ਬਸੀ ਸੈਂਕਰੇ ਹੋਏ ॥ ਜ੍ਵਰ ਕੇ ਗੇਰੇ ਨਹੀਂ ਖਲੋਏ । ਹਾਹਾਕਾਰ ਹੋਤ ਪੁਰ ਮਾਂਹੀ ॥ ਜੀਵਨ ਆਸਾ ਜੀਵਨ ਨਾਹੀ ॥ ੮ ॥ ਕਰ ਕਰ ਹਾਰੇ ਗਨ ਉਪਚਾਰ ॥ ਰੰਕ ਰਾਵ ਸਭ ਕੈ ਇਕ ਸਾਰ ॥ ਇਹੁ ਕੰਪਤ ਦੁਖ ਪਾਇ ਬਡੇਰਾ ॥ਬੋਲਨ ਸਕਤ ਭਿ ਨਹਿ ਇਸ ਬੇਰਾ ॥ ੯ ॥ ਸੂਕ ਗਯੋ ਮੁਖ ਲੇਟਤ ਅਹੈ ॥ ਆਸ ਨ ਇਹ ਜੀਵਤ ਬਚ ਰਹੈ ॥ ਜੇਕਰ ਰਾਵਰ ਬਸ [3]ਉਪਚਾਰ ॥ ਕਰਹੁ ਕ੍ਰਿਪਾ ਦਿਹੁ ਦਾਨ ਉਦਾਰ ॥ ੧੦ ॥ ਪੁਰਖ ਕ੍ਰਿਪਾਲ ਹੋਤ ਉਪਕਾਰੀ ॥ ਬਚਹਿੰ ਪ੍ਰਾਨ ਜੇ ਹੁਇ [4]ਰੁਜਦਾਰੀ ॥ ਬੈਠ ਬਿਰਾਜੇ ਸਤਿਗੁਰ ਜਹਾਂ ॥ ਟੋਵਾ ਖਨ੍ਯੋਂ ਹੁਤੋ [5]ਲਘ ਤਹਾਂ ॥ ੧੧ ॥ ਸੋ ਜਲ ਸੋਂ ਪੂਰਨ ਤਿਸ ਕਾਲ ॥ ਨੇਤ੍ਰ ਚਲਾਇ ਬਿਲੋਕ ਕ੍ਰਿਪਾਲ ॥ ਕਹਿ੍ਯੋ ਜਾਇ ਤੁਮ ਇਸੇ ਉਠਾਵਹੁ ॥ ਇਸ ਲਘ ਸਰ [6]ਮੱਜਨ ਕਰਵਾਵਹੁ ॥ ੧੨ ॥ ਉਤਰ ਜਾਇ ਜ੍ਵਰ ਆਛੋ ਹੋਇ ॥ ਬਹੁਰ ਨ ਪ੍ਰਾਪਤ ਸੰਕਟ ਕੋਇ ॥ ਭਾਉ ਧਾਰ ਗੁਰ ਕੇ ਬਚ ਮਾਨ੍ਯੋ ॥ ਗਹਿ ਕਹਿ ਤਿਹ ਜਲ ਸੰਗ ਸਨਾਨ੍ਯੋ ॥ ੧੩ ॥ ਨੀਰ ਸਪਰਸ੍ਯੋ ਜਯੋਂ ਤਿਹ ਤਨ ਮੈਂ ॥

੧ ਮਿਟੀ । ੨ ਗਲੀ ਮਹੱਲੇ ਦਾ ਨਾਮ । ੩ ਇਲਾਜ । ੪ ਬੁਖਾਰ ਦੀ ਰਖਸ਼ਾ । ੫ ਛੋਟਾ । ੬ ਇਸ਼ਨਾਨ ।

ਸਗਰੇ ਉਤਰ ਗਯੋ ਜ੍ਵਰ ਛਿਨ ਮੈਂ ॥ ਬਿਸਮੇ ਲੋਗ ਅਰੋਗ ਨਿਹਾਰਯੋ॥ ਸਤਿਗੁਰ ਚਰਨਨ ਭਾ ਉਰ ਧਾਰਯੋ ॥ ੧੪ ॥ ਪੁਰ ਮਹਿੰ ਇਕ ਦੁਇ ਸਾਥ ਬਤਾਏ ॥ ਸੁਨ ਜ੍ਵਰ ਚਢੇ ਦੌਰਤੇ ਆਏ ॥ ਹਾਥ ਜੋਰ ਕਰ ਬਿਨੈ ਉਚਾਰੇ ॥ ਹਮ ਦਾਸਨ ਕੇ ਦਾਸ ਤੁਮਾਰੇ ॥ ੧੫ ॥ ਪੁਰ ਕੇ ਭਾਗ ਜਗੇ ਤੁਮ ਆਏ॥ ਬਹੁ ਮਰ ਰਹੇ ਜੁ ਤਾਪ ਦਬਾਏ ॥ ਅਬ ਹਮ ਸਰਣ ਤੁਮਾਰੀ ਪਰੇ ॥ ਕਰਹੁ ਉਬਾਰਨ ਨਾਹਿ ਤ ਮਰੇ ॥ ੧੬ ॥ ਜਿਸ ਕੋ ਤਾਪ ਆਪਨੇ ਖੋਵਾ ॥ ਗਯੋ ਕਸ਼ਟ ਭਾ ਨਵਾ ਨਰੋਵਾ ॥ ਤਿਸੇ ਬਿਲੋਕ ਦੌਰ ਹਮ ਆਏ ॥ ਕਰਹੁ ਬਾਕ ਜ੍ਵਰ ਦੇਹੁ ਗਵਾਏ ॥ ੧੭ ॥ ਇਮ ਕਹਿ ਜਬ ਬਹੁਤੇ [1]ਘਿਘਿਆਏ ॥ ਕ੍ਰਿਪਾ ਕਰੀ ਗੁਰ ਪਿਖ ਮੁਸਕਾਏ ॥ ਕਹਯੋ ਕਿ ਤੁਮ ਭੀ ਕਰਹੁ ਸਨਾਨ ॥ ਉਤਰ ਜਾਇ [2]ਜ੍ਵਰ ਸੰਕਟ ਹਾਨ ॥ ੧੮ ॥ ਸੁਨ ਕਰ ਲਘ ਸਰ ਮਹਿੰ ਸੋ ਬਰੇ ॥ ਮੱਜਨ ਕਰਤ ਤਾਪ ਕੋ ਹਰੇ ॥ ਤਿਮ ਹੀ ਸੁਨ ਸੁਨ ਆਵਨ ਲਾਗੇ ॥ ਗਾਤ ਦੂਬਰੇ ਤਨ ਜ੍ਵਰ ਦਾਗੇ ॥ ੧੯ ॥ ਸਭਹਨ ਕੋ ਸ੍ਰੀ ਗੁਰ ਫੁਰਮਾਯੋ ॥ ਜਿਸ ਕੋ ਤਨੂੰ ਤਾਪ ਤਪਤਾਯੋ ॥ ਸੋ ਸਭ ਕਰਤੇ ਜਾਹੁ ਸਨਾਨ ॥ ਸਿਮਰਹੁ ਵਾਹਿਗੁਰੂ ਸੁਖ ਦਾਨ ॥ ੨੦ ॥ ਸੁਨ ਗੁਰ ਹੁਕਮ ਮੱਜਤੇ ਜਾਵਹਿੰ ॥ ਤਨ ਕੋ ਰੋਗ ਸਕਲ ਬਿਨਸਾਵਹਿੰ ॥ ਇਤ ਉਤ ਕੇ ਸੈਂਕਰ ਨਰ ਆਵਹਿੰ ॥ [3]ਅੰਭ [4]ਸਪਰਸ ਰੋਗ ਬਿਨਸਾਵਹਿੰ ॥ ੨੧ ॥ ਫੈਲ ਗਯੋ ਗੁਰ ਕੋ ਯਸ ਭਾਰੀ ॥ ਆਪਸ ਮਹਿੰ ਕਹਿੰ ਨਰ ਔ ਨਾਰੀ ॥ ਜਿਮ ਗੁਰ ਦੁਖ ਤੇ ਇਹਾਂ ਛੁਟਾਏ ॥ ਤਿਮ ਜਮ ਤੇ ਦੇ ਹਾਥ ਬਚਾਏ ॥ ੨੨ ॥ ਯਾਂਤੇ ਅਬਹਿ ਸਰਨ ਇਨ ਲੇਹੁ ॥ ਮਾਨਸ ਜਨਮ ਸਫਲ ਕਰ ਲੇਹੁ ॥ਅਸ ਕਹਿ ਅਨਕ [5]ਉਪਾਇਨ ਲਿਆਏ॥ ਅਸਨ ਬਸਨ ਧਨ ਬਹੁਤ ਚੜ੍ਹਾਏ ॥ ੨੩ ॥ ਅਨਕ ਸਿੱਖ ਹੋਏ

੧ ਹਾੜੇ ਤਰਲੇ। ੨ ਤਾਪ। ੩ ਜਲ। ੪ ਇਸ਼ਨਾਨ ਕਰਕੇ। ੫ ਭੇਟਾ।

ਧਰ ਭਾਉ ॥ ਸਿਖੀ ਧਾਰ ਜਪਜੋ ਸਤਿ ਨਾਉ ॥ ਰਹੇ ਕਿਤਕ ਦਿਨ ਗੁਰ ਤਹਿ ਥਾਨ ॥ ਦਿਨ ਪ੍ਰਤ ਕਰਹੀ ਸੇਵ ਮਹਾਨ ॥ ੨੪ ॥ ਸੋ ਤਬ ਸਿਖਨ [1]ਤੜਾਕ ਬਨਾਯੋ ॥ਸ੍ਰੀ ਗੁਰੂ ਸਰ ਸੁ ਨਾਮ ਪ੍ਰਗਟਾਯੋ॥ ਪੁਨ ਤਟ ਪਰ ਗੁਰਦ੍ਵਾਰਾ ਭਯੋ ॥ ਜਹਿੰ ਸ੍ਰੀ ਸਤਿਗੁਰ [2]ਸਿਵਰ ਲਗਯੋ॥ ੨੫ ॥ ਤਿਹ ਤੇ ਸ੍ਰੀ ਗੁਰ ਕਰੀ ਤਿਆਰੀ ॥ ਜਾਨ ਨ ਦਹੈਂ ਪ੍ਰੀਤ ਸਿਖ ਭਾਰੀ ॥ ਦੇ ਧੀਰਜ ਤਿਨ ਕੋ ਬਹੁ ਭਾਤੀ ॥ ਚਲਤ ਭਏ ਗੁਰ ਹੋਤ ਪ੍ਰਭਾਤੀ ॥ ੨੬ ॥ ਅਨਕ ਗ੍ਰਾਮ ਮਗ ਸਿਵਰ ਕਰਾਏ ॥ ਨਾਮ ਦਾਨ ਦੇ ਭਗਤੀ ਲਾਏ ॥ ਭਿੱਖੀ ਗ੍ਰਾਮ ਪਹੂਚੇ ਆਏ ॥ ਸੁਭ ਥਲ ਪਿਖ ਗੁਰ ਸਿਵਰ ਲਗਾਏ ॥ ੨੭ ॥ ਤਹਿ ਦੇਸੂ ਸਰਦਾਰ ਬਿਸਾਲਾ ॥ ਸਰ ਵਰ ਪੂਜਹਿ ਬਡ ਹਿਤ ਨਾਲਾ ॥ ਸੁਨ ਪ੍ਰਤਾਪ ਸੋ ਗੁਰ ਢਿਗ ਆਯੋ ॥ ਬੰਦਨ ਕਰ ਬੈਠਯੋ [3]ਸਮਹਾਯੋ ॥ ੨੮ ॥ ਗੁਰ ਸਿਖਨ ਕਾ ਦੇਖ ਦਿਵਾਨ ॥ ਹੋਵੈ ਕੀਰਤਨ ਅਨਦ ਮਹਾਨ ॥ ਮਨ ਮਹਿੰ ਦੇਸੂ ਕੀਨ ਬਿਚਾਰਾ ॥ ਹਿੰਦੂ ਜਨਮ ਮਹਿੰ ਕੀਨ ਬ੍ਰਿਗਾਰਾ ॥ ੨੯ ॥ ਅਬ ਇਨ ਸਿੱਖ ਬਨੌਂ ਮੈਂ ਆਇ ॥ ਪਰ ਪੂਛਹੁ ਜੇ ਸਕਹਿ ਬਚਾਇ ॥ ਅਸ ਮਨ ਠਾਨਤ ਬਿਨੋ ਉਚਾਰੀ ॥ ਹੇ ਸਤਿਗੁਰ ਤੁਮ ਪਰ ਉਪਕਾਰੀ ॥ ੩੦ ॥ ਮੈਂ ਮੁਰੀਦ ਸਰਵਰ ਸੁਲਤਾਨ ॥ ਰਾਜ ਸਾਜ ਮੁਹਿ ਦੀਨਸ ਦਾਨ ॥ ਪਰ ਮੈਂ ਹਿੰਦੂ ਤੁਰਕੂ ਸੋਈ ॥ ਦਰਸ ਪ੍ਰਤਾਪ ਗਤਾਤ ਅਸ ਹੋਈ ॥ ੩੧ ॥ ਜੇ ਕਰਨਾ ਕਰ ਸਕਹੁ ਬਚਾਇ ॥ ਤੌ ਮੁਝ ਸਿੱਖ ਕਰੋ ਸੁਖਦਾਇ ॥ ਸੁਨ ਗੁਰ ਕਹਿੰ ਸਿੱਖੀ ਅਤ ਤਿੱਖੀ ॥ ਧਾਰਨ ਕਠਨ ਲੇਹੁ ਮਨ ਪਿੱਖੀ ॥ ੩੨ ॥ ਪ੍ਰਿਥਮ ਧਾਰਨੀ ਅਹੈ ਸੁਖੈਨ ॥ ਕਰੈ ਕਮਾਵਨ ਸੁਖ ਸਭ ਦੈਨ ॥ ਜਬੈ [4]ਅਸ਼ਰਧਾ ਤੇ ਦੇ ਤਿਆਗੇ ॥ ਜੜ੍ਹ ਉਖੜਹਿ ਤਿਸ ਮੂੜ੍ਹ ਕੁਭਾਗੇ ॥ ੩੩ ॥ ਇਕ ਸਿਖ ਨਿਕਟ ਪੁਰੀ ਮੁਲਤਾਨ ॥ ਸਰਵਰ ਸਾਖੀ

[1] ਤਲਾ । [2] ਡੇਰਾ । [3] ਸਾਹਮਣੇ । [4] ਸ਼ਰਧਾ ਤੋਂ ਬਿਨਾਂ ।

ਕਰੀ ਬਖਾਨ ॥ ਜਿਸਕੋ ਸਖੀ ਸਰਵਰੋ ਲਯੋ ॥ ਰਾਜ ਸਾਜ ਕਹੁ ਤਿਸ ਨੇ ਦਯੋ ॥ ੩੪ ॥ ਸੱਯਦ ਜਾਤ ਅਹਿਮਦਾ ਨਾਮ ॥ ਪੁਰ ਮੁਲਤਾਨ ਨਿਕਟ ਤਹਿ ਧਾਮ ॥ ਤਿਸ ਮਾਤਾ ਭਗਨੀ ਸੁਤ ਜੇਈ ॥ ਮਾਰ ਨਿਕਾਸਯੋ ਪੁਰ ਤੇ ਤੇਈ ॥ ੩੫ ॥ ਡਰਤ ਤਿਨ੍ਹੈਂ ਤੇ [1]ਧੌਂਕਲ ਗਯੋ ॥ ਵਾਦ ਵਜੀਰਾ ਪਰਗਨ ਮਯੋ ॥ ਮਾਸੀ ਪੁਤ੍ਰਨ ਪਾਛਾ ਲਯੋ ॥ ਤਹਾਂ ਜਾਇ ਭੀ ਤਿਹ ਦੁਖ ਦਯੋ ॥ ੩੬ ॥ ਪ੍ਰਾਨ ਬਚਾਇ ਤਿਨ੍ਹੈਂ ਤੇ ਗਯੋ॥ ਨੂਰ ਪੁਰੇ ਕੇ ਬਲ ਜਿਤ ਲਯੋ॥ ਨਾਗਾਹੇ ਪੁਰ ਪ੍ਰਵਸਯੋ ਜਾਈ ॥ ਧਾਮ ਹੁਤੋ ਇਕ ਤਹਾਂ ਭਿਰਾਈ॥ ੩੭ ॥ ਮੰਗਤ ਕੌਮ ਜੁ ਢੋਲ ਬਜਾਇ ॥ ਅਹਿਮਦ [2]ਗ੍ਰਿਹ ਤਿਸ ਡੇਰਾ ਲਾਇ ॥ ਪਾਛੇ ਪੁਤ੍ਰ ਸੁ ਮਾਸੀ ਆਇ ॥ ਹਤਯੋ ਤਿਨ੍ਹੈਂ ਦੁਰਦਿਸ਼ਾ ਕਰਾਇ ॥ ੩੮ ॥ ਹੇਤ ਜੀਵਕਾ ਜੋਊ ਭਿਰਾਈ ॥ ਅਹਿਮਦ ਕੀ ਲੀ ਕਬਰ ਬਨਾਈ ॥ ਜੁਮੇਂ ਰਾਤ ਤਹਿ ਦੀਪ ਜਗਾਇ ॥ ਢੋਲ ਬਜਾਇ ਪੁਨਹਿ ਤਹਿ ਜਾਇ ॥ ੩੯ ॥ ਸੁਨਤ ਢੋਲ ਨਰ ਇਕਨੇ ਹੋਇ ॥ ਤਬੈ ਭਿਰਾਈ ਊਪਮਾ ਗੋਇ ॥ ਸਖੀ ਸਰਵਰੋ ਇਹੁ ਸੁਲਤਾਨ ॥ ਕਰੈ ਮੁਰੀਦਨ ਔਖ ਅਸਾਨ ॥ ੪੦ ॥ ਸੁਨਹਿ ਮੂਢ ਨਰ ਸਿਜਦੇ ਠਾਨਹਿਂ॥ ਦੇਹੈਂ ਭੇਟ ਪੀਰ ਨਿਜ ਮਾਨਹਿਂ ॥ ਭੇਡ ਚਾਲ ਅਸ ਜਗ ਕੀ ਅਹੈ ॥ ਪਰਮਾਰਥ ਕੋ ਕੋ ਨਹਿਂ ਲਹੈ ॥ ੪੧ ॥ ਰਾਜ ਦਾਤ ਕਹੁ ਜਿਸ ਤੈ ਪਾਈ ॥ ਤਿਸ ਕੀ ਕਥਾ ਐਸ ਬਿਧ ਥਾਈ ॥ ਤਿਸ ਤੇ ਰੰਚਕ ਨਹਿਂ ਡਰ ਭਾਈ ॥ ਪਰ ਸਿੱਖੀ ਧਰਬੋ ਕਠਨਾਈ ॥ ੪੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਹਡਾਹੇ ਔ ਸਰਵਰ ਪ੍ਰਸੰਗ ਬਰਨਨੰ ਨਾਮ ਖੋੜਸਮੋਂ ਮੰਦਰਹਿ ॥ ੧੬ ॥

ਦੋਹਿਰਾ ॥ ਸੁਨ ਦੇਸੂ ਸਰਵਰ ਕਥਾ ਨਿਸਚਾ ਗੁਰ ਪਗ ਲਿਆਇ ॥
[3]ਕਰ ਜੋਰਤ [4]ਠਾਂਢੋ ਭਯੋ ਬਿਨਤੀ ਕਰ ਇਸ ਭਾਇ ॥ ੧ ॥

੧ ਧੜਕਦਾ। ੨ ਘਰ। ੩ ਹਥ ਜੋੜ ਕਰ। ੪ ਖੜਾ ਹੋਇਆ।

ਚੌਪਈ ॥ ਤਬ ਲੌ ਮੈਂ ਭੂਲਯੋ ਬਹੁ ਰਯੋ ॥ ਜਬ ਲੌ ਤੌ ਦਰਸਨ ਨਹਿ ਭਯੋ ॥ ਤੁਰਕਨ ਕੇ ਮਾਨਤ ਹਮ ਰਹੇ ॥ ਹਿੰਦੂ ਧਰਮ ਰੀਤ ਨਹਿਂ ਲਹੇ ॥ ੨ ॥ ਅਬ ਮੈਂ ਆਯੋ ਸਰਨ ਤੁਮਾਰੀ ॥ ਦੇਵਹੁ ਸਿੱਖੀ ਕਰਨਾ ਧਾਰੀ ॥ ਸੁਨ ਗੁਰ ਕਹਯੋ ਸਿਖ ਅਬ ਹੋਵਹਿਂ ॥ ਜੇ ਤਜਾਗਹਿਂ ਤੋ ਜੜ੍ਹ ਨਿਜ ਖੋਵਹਿਂ ॥ ੩ ॥ ਪ੍ਰਿਥਮਹਿਂ ਨਿਜ ਮਨ ਕੋ ਦ੍ਰਿੜ ਕੀਜਹਿ ॥ ਪਾਛੇ ਹਮਰੀ ਸਿੱਖੀ ਲੀਜਹਿ ॥ ਕਹਿ ਦੇਸੂ ਜੇ ਸਿੱਖੀ ਪਾਵਹੁ ॥ ਮਨ ਦ੍ਰਿੜ੍ਹ ਰਾਖਹੁ ਨਹਿਂ ਡੋਲਾਵਹੁ ॥ ੪ ॥ ਸੁਨ ਗੁਰ ਪੰਚ ਤੀਰ ਤਬ ਦੀਨੇ ॥ ਸਿੱਖੀ ਦੇਕਰ ਅਸ ਬਚ ਕੀਨੇ ॥ ਪੰਚ ਬੀਰ ਤੀਰਨ ਕੇ ਮਾਹਿ ॥ ਰਾਖਹੁ ਇਨ ਗ੍ਰਿਹ ਅਦਬ ਕਮਾਹਿ ॥ ੫॥ ਜਬ ਲੌ ਇਨ ਕੀ ਪੂਜਾ ਲਹੋ ॥ ਬ੍ਰਿਧੈ ਬੰਸ ਸਭ ਬਿਧ ਸੁਖ ਪਹੋ ॥ ਜੇ ਆਵੱਗਜਾ ਭੀ ਇਨ ਕੇਰੀ ॥ ਨਹਿ ਰਹਿ ਬੰਸ ਜਗਤ ਮਹਿਂ ਤੇਰੀ ॥ ੬ ॥ ਤੀਰ ਲੀਏ ਦੇਸੂ ਹਰਖਾਯੋ ॥ਬੰਦਨ ਕਰ ਬਹੁ ਸੇਵ ਕਮਾਯੋ॥ ਅਪਰ ਸਿੱਖ ਭੇ ਨਰ ਸਮਦਾਇ ॥ ਵਾਹਿਗੁਰੂ ਗੁਰ ਜਾਪ ਜਪਾਇ ॥ ੭ ॥ ਦੇਸੂ ਸੇਵਾ ਸਭ ਬਿਧ ਕੀਨ ॥ ਬਸੇ ਦੋਇ ਦਿਨ ਗੁਰੂ [1]ਪ੍ਰਬੀਨ॥ ਪੁਨ ਤਿਹ ਤੇ ਚਲ ਖਜਾਲੇ ਗਏ ॥ ਏਕ [2]ਬਿੱਪ੍ਰ ਬਹੁ ਸੇਵਾ ਕਏ॥੮॥ ਤਿਸੇ ਨਿਹਾਲ ਕੀਨ ਸੁਖਦਾਇ ॥ ਗੁਰ ਬਲ ਪ੍ਰਗਟ ਅਹੈ ਤਿਹ ਥਾਇ ॥ ਬਡੋ ਬੋੜ੍ਹ ਸੁਭ [3]ਕੂਪ ਸੁਹਾਇ ॥ ਚਲੇ ਤਾਂਹਿ ਤੇ ਗੁਰ ਸੁਖਦਾਇ ॥ ੯ ॥ ਮੌੜੀ ਪਿੰਡ ਪਹੂਚੇ ਆਇ ॥ ਉਤਰਯੋ ਚਹਿਤ ਦੇਖ ਸੁਭ ਥਾਇ ॥ ਇਕ ਥਲ [4]ਕੰਟਕ ਕੀ ਬਰ ਬਾਰ ॥ ਗੁਰੂ ਪ੍ਰਵੇਸੇ ਡੇਰਾ ਡਾਰ ॥ ੧੦ ॥ ਪੁਰ ਤੇ ਨਰ ਇਕ ਤਿਹ ਛਿਨ ਆਯੋ ॥ [5]ਬਰਜਨ ਕਰੇ ਨ ਸੁਭ ਇਹ ਥਾਯੋ ॥ ਜੰਡ ਖਰਯੋ ਜੋ ਇਸ ਮਹਿਂ ਭਾਰਾ ॥ [6]ਕਾਂਡ ਪਤ੍ਰ ਜੁਤ ਲਹਿ ਬਿਸਥਾਰਾ ॥ ੧੧ ॥ ਬਸੈ [7]ਪਿਸਾਚ

੧ ਚਤਰ । ੨ ਬ੍ਰਾਹਮਣ । ੩ ਖੂਹ । ੪ ਕੰਡਿਆ । ੫ ਰੋਕਣਾ । ੬ ਦਰਖਤ ਵਡੇ ਟਾਹਣ । ੭ ਭੂਤ ।

ਇਸੀ ਮਹਿੰ ਕਬ ਕੋ ॥ ਗ੍ਰਾਮ ਬਿਖੈ ਦੀਨਸ ਭੈ ਸਭ ਕੋ ॥ ਇਕ ਸਨਯਾਸੀ ਪ੍ਰਥਮਹਿੰ ਆਯੋ ॥ ਬਡ ਜਮਾਤ ਜੋ ਸੰਗ ਲਿਆਯੋ ॥੧੨॥ ਕਹੈ ਕਿ ਮੈਂ ਨਿਕਸਾਵੌਂ ਇਸੈ ॥ ਰੈਨ ਪਰੀ [1]ਮ੍ਰਿਤ ਕੀਨਸ ਤਿਸੈ ॥ ਅਪਰ ਸੰਗ ਭੈ ਪਾਇ [2]ਪਲਾਯੋ ॥ ਪੁਨਹ ਮੁਲਾਨੋ ਬਡ ਇਕ ਆਯੋ ॥ ੧੩ ॥ ਕਹਯੋ ਪਿਸਾਚਹਿ ਕੂਜੇ ਪਾਵੌਂ ॥ ਜਾਰ ਅਗਨ ਮਹਿੰ ਤਿਸੇ [3]ਖਪਾਵੌਂ ॥ ਨਿਸਾ ਪਰੀ ਤਿਸਕੋ ਭੀ ਮਾਰਾ ॥ [4]ਬਾਪ ਨਿਸਾਦਰ ਤਿਸ ਮੁਖ ਡਾਰਾ ॥ ੧੪ ॥ ਤੁਮ ਜੀ ਨਹਿੰ ਉਤਰਹੁ ਇਸ ਥਾਨ ॥ ਘਾਤ ਪਾਇ ਕਰ ਹਾਨਹਿ ਪ੍ਰਾਨ ॥ ਵਹਿਰ ਕਰੋ ਕਿਤ ਡੇਰਾ ਜਾਇ ॥ ਸੁਖ ਸੋਂ ਬਸੋ ਨਿਸ਼ਾ ਕੋ ਪਾਇ ॥ ੧੫ ॥ ਸੁਨ ਸ੍ਰੀ ਸਤਿਗੁਰ ਤਿਸ ਕੋ ਕਹਯੋ ॥ ਅਬ ਲੌ ਇਹਾਂ [5]ਪਿਸਾਚ ਜੁ ਰਹਯੋ ॥ ਆਗੇ ਨਹੀਂ ਰਹੇ ਇਸ ਥਾਨ ॥ ਨਿਕਸ ਜਾਇ ਗੋ ਅਪਰ ਸਥਾਨ ॥ ੧੬ ॥ ਬਸਹਿ ਦੇਵਤਾ ਇਸ ਥਲ ਆਇ ॥ ਜਿਸ ਤੇ ਸਗਰੋ ਪੁਰ ਸੁਖ ਪਾਇ॥ ਤਬ ਡੇਰਾ ਸਤਿਗੁਰੂ ਜਮਾਯੋ ॥ ਭਈ [6]ਜਾਮਨੀ ਦੇਵ ਸੁ ਆਯੋ ॥੧੭॥ ਹਾਥ ਜੋਰ ਕੈ ਬਿਨਤੀ ਠਾਨੀ ॥ ਤੁਮ ਸਮਰੱਥ ਸਕਲ ਗੁਨ ਖਾਨੀ ॥ ਹੇ ਸਤਿਗੁਰ ਹਮ ਅਤ ਦੁਖਿਆਰੇ ॥ ਅਧਕ ਪਾਪ ਤੇ ਇਹੁ ਤਨ ਧਾਰੇ ॥ ੧੮ ॥ ਕ੍ਰਿਪਾ ਕਰੋ ਦਿਹੁ ਸਿੱਖੀ ਦਾਨ ॥ ਜਿਸ ਤੇ ਹੈ ਹਮਰੀ ਕਲਯਾਨ ॥ ਸੁਨ ਗੁਰ ਕ੍ਰਿਪਾ ਦ੍ਰਿਸ਼ਟ ਨਰ ਹੇਰਾ ॥ ਮੁਕਤ ਕੀਨ ਤਿਸ ਕੋ ਬਿਨ ਬੇਰਾ ॥ ੧੯ ॥ ਨਿਸਾ ਬਿਤੀਤੀ ਕੀਰਤਨ ਹੋਇ ॥ ਪੁਰ ਕੇ ਨਰ ਸਭ ਇਕਠੇ ਹੋਇ॥ਆਪਸ ਮਹਿੰ ਕਹਿੰ ਗੁਰ ਵਡਿਆਈ ॥ ਨਹਿੰ ਪਿਸਾਚ ਨਿਸ ਇਨ ਦੁਖਦਾਈ ॥ ੨੦ ॥ ਇਨਹਿ ਨਿਕਾਸਯੋ ਕਿਤਹਿ [7]ਪਲਾਯੋ ॥ ਜਿਨ ਅਸ ਦੁਖ ਤੇ ਹਮਹਿ ਛੁਡਾਯੋ ॥ ਸੋ ਜਮ ਤੇ ਕਯੋਂ ਨਾਹਿੰ ਛੁਡਾਇ ॥ ਤਾਂਤੇ ਚਲੋ ਸ਼ਰਨ ਤਿਨ ਪਾਇ ॥੨੧॥

---

੧ ਮਾਰ ਦਿਤਾ। ੨ ਦੌੜ ਗਏ। ੩ ਖਤਮ ਕਰ ਦਿਓ। ੪ ਵਿਸ਼ਟਾ। ੫ ਭੂਤ। ੬ ਰਾਤ। ੭ ਭਜਾ ਦਿਤੇ।

ਅਸ ਮਸਲਤ ਕਰ ਭੇਟ ਲਿਆਇ ॥ ਸ੍ਰੀ ਗੁਰ [1]ਪਗ [2]ਪੰਕਜ ਅਰਪਾਇ ॥ ਨਮਰ ਹੋਇ ਕਰ ਬੰਦਨ ਠਾਨੀ ॥ ਸਿੱਖੀ ਜਾਚਨ ਕੀਨ ਮਹਾਨੀ ॥ ੨੨ ॥ ਪਿਖ ਸਰਧਾ ਗੁਰ ਦੇ ਸਤਿਨਾਮ ॥ ਕੀਨੇ ਸਿੱਖ ਸੁ ਨਗਰ [3]ਤਮਾਮ ॥ ਕੇਤਕ ਦਿਵਸ ਰਹੇ ਤਿਹ ਜਾਈ ॥ ਨਏ ਸਿੱਖ ਬਨ ਹੈਂ ਬਹੁ ਆਈ ॥ ੨੩ ॥ ਉਤ ਦੇਸੂ ਕੀ ਸੁਨਹੁ ਕਹਾਨੀ ॥ ਜਯੋਂ ਕੀਨਸ ਨਿਜ ਸਰਧਾ ਹਾਨੀ ॥ ਧਾਇ ਨਾਮ ਤਿਸ ਇਸਤ੍ਰੀ ਕੇਰਾ ॥ ਬੇਮੁਖ ਸਰਵਰ ਤੇ ਪਤਿ ਹੇਰਾ ॥ ੨੪ ॥ ਭਈ ਕ੍ਰੋਧ ਮੈ ਤਾੜਯੋ ਕੰਤ॥ ਤੇ ਸੀਖਯੋ [4]ਅਸ ਮੰਤ ॥ ਬਡੇ ਭੁਮਾਰੇ ਮਾਨਹਿ ਜਾਹੂ ॥ ਰਾਜ ਸਾਜ ਪਾਯੋ ਘਰ ਮਾਹੂ ॥ ੨੫ ॥ ਤੂੰ ਸਰ ਲਿਆਯੋ ਛਾਡਯੋ ਸੋਊ ॥ ਕਿਤ ਕੋ ਗੁਰੂ ਬਨਾਯੋ ਤੋਊ ॥ ਦੁਖੀ ਹੋਇਗੋ ਸਰਵਰ ਮਾਰੇ ॥ ਅਬ ਭੀ ਕੁਛ ਨਹਿੰ ਭਯੋ ਬਿਗਾਰੇ ॥੨੬॥ ਕਹੇ [5]ਭਾਰਜਾ ਕੇ [6]ਮਤ ਮੰਦੇ ॥ ਸਰਵਰ ਤੇ ਡਰ ਧਾਰ ਬਿਲੰਦੇ ॥ ਬੋਲ ਭਰਾਈ ਰੋਟ ਪਕਾਯੋ ॥ ਹਾਥ ਜੋਰ ਕਰ ਬਹੁ [7]ਘਿਘਿਆਯੋ ॥ ੨੭ ॥ ਬਹੁਰ ਧਾਇ ਨੇ ਸਰ ਸੋ ਲੀਨੇ ॥ [8]ਖੰਡ ਖੰਡ ਕਰ ਤੋਰਨ ਕੀਨੇ ॥ ਪੁਨਹਿ ਸੁ ਦੀਨੇ ਅਗਨ ਜਲਾਇ ॥ ਪੰਚ ਬੀਰ ਜੋ ਤਿਨ ਮਹਿੰ ਆਇ ॥ ੨੮ ॥ ਗੁਰ ਤੇ ਬੇਮੁਖ ਤਿਨਹਿ ਲਖਾਯੋ ॥ [9]ਸਰ ਤੋਰੇ ਨਹਿੰ ਅਦਬ ਰਖਾਯੋ ॥ ਕ੍ਰੋਧਤ ਹ੍ਵੈ ਕਰ ਧਾਈ ਮਾਰੀ ॥ ਪੁਨ ਦੇਸੂ ਕਾ ਕੀਨ ਸਿੰਘਾਰੀ ॥ ੨੯ ॥ ਗੈਂਡਾ ਪੁਤ੍ਰ ਹੁਤੋ ਇਕ ਦੇਸੂ ॥ ਸੋ ਭੀ ਮਾਰ ਦੀਨ ਕਰ ਫੇਸੂ ॥ ਪੌਤ੍ਰਾ ਹੁਤੋ ਤਿਸੈ ਭੀ ਮਾਰਾ ॥ ਬੰਸ [10]ਸੂਨ ਕੀਨਸ ਇਕ ਬਾਰਾ ॥ ੩੦ ॥ ਆਇ ਬੀਰ ਗੁਰ ਪਗ ਲਪਟਾਇ ॥ ਮੌੜੀ ਗ੍ਰਾਮ ਹੁਤੇ ਸੁਖਦਾਇ ॥ ਸਭ ਪ੍ਰਸੰਗ ਤਿਨ ਭਾਖ ਸੁਨਾਯੋ ॥ ਸੁਨ ਦਿਵਾਨ ਸਭ ਬਿਸਮਤ ਪਾਯੋ ॥ ੩੧ ॥ ਉਤ ਪਸਰੀ ਸੁਧ ਦੇਸ ਮਝਾਰਾ ॥ ਬੇਮੁਖ

੧ ਚਰਨ । ੨ ਕਮਲ । ੩ ਸਾਰਾ । ੪ ਸਲਾਹ । ੫ ਇਸਤ੍ਰੀ । ੬ ਭੈੜੀ ਮਤ । ੭ ਹਾੜੇ ਤਰਲੇ ਕੀਤੇ । ੮ ਟੁਕੜੇ ਟੁਕੜੇ । ੯ ਤੋੜੇ ਸਿਰ ਤੇ । ੧੦ ਖਾਲੀ ।

ਦੇਸੂ ਹੈ ਗੁਰ ਮਾਰਾ ॥ ਸਿਖ ਅਸਿਖ ਸਰਧ ਸੁਨ ਧਾਰਹਿੰ ॥ ਜਪਹਿੰ ਨਾਮ ਨਿਜ ਜਨਮ ਸੁਧਾਰਹਿੰ ॥ ੩੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਦੇਸੂ ਔ ਮੌੜੀ ਪ੍ਰਸੰਗ ਬਰਨਨੰ ਨਾਮ ਸਪਤ ਦਸਮੋਂ ਮੰਦਰਹਿ ॥ ੧੭ ॥

ਦੋਹਿਰਾ ॥ ਮੌੜੀ ਤੇ ਪੁਨ ਗੁਰ ਚਲੇ ਤਿਲਵੰਡੀ ਮਹਿੰ ਆਇ ॥
ਸਾਬੋ ਕੇ [1]ਕ੍ਰਿਖ ਕਾਰ ਜੋ ਕਰੀ ਸੇਵ ਮਨ ਲਾਇ ॥੧॥

ਚੌਪਈ ॥ ਕਛੁਕ ਦਿਵਸ ਸਤਿਗੁਰ ਤਹਿ ਰਏ ॥ ਸਿੱਖੀ ਮਗ ਪ੍ਰਗਟਾਵਤ ਭਏ ॥ ਏਕ ਸਰੋਵਰ ਤਹਾਂ ਲਗਾਯੋ ॥ ਸਿਖ ਸੰਗਤ ਨਿਤ ਕਾਰ ਕਢਾਯੋ ॥ ੨ ॥ ਖੁਸ਼ੀ ਕਰੇਂ ਸਿੱਖਨ ਪਰ ਘਨੀ ॥ ਚਤੁ ਪਦਾਰਥ ਕੇ ਗੁਰ ਧਨੀ ॥ ਅਧਕ ਮਹਾਤਮ ਤਾਲ ਉਚਾਰਾ ॥ ਹੈ ਇਹੁ ਬਿੱਦਯਾ ਕੇਰ ਭੰਡਾਰਾ ॥ ੩ ॥ ਸਾਬੋ ਕੇ ਸਿਖ ਸਰਧਾ ਵਾਨਾ ॥ ਬਰ ਦੀਨਸ ਤਿਨ ਗੁਰ ਭਗਵਾਨਾ ॥ ਹੈ ਸਰਦਾਰੀ ਤਵ ਕੁਲ ਮਾਇ॥ ਸੱਤਿਨਾਮ ਸਿਮਰੋ ਚਿਤ ਲਾਇ ॥ ੪ ॥ ਸੋ ਗੁਰ ਬਾਕ ਸੱਤਯ ਅਬ ਹੇਰੇ ॥ ਸਰਦਾਰੀ ਘਰ ਤਿਨਹੁ ਬਡੇਰੇ ॥ ਪੁਰ ਦਲੇਉ ਢਿਗ ਇਕ ਬਨ ਗਾਢੋ ॥ ਤਾ ਮਹਿ ਸੰਤ ਬਸੈ ਬੈ ਗਾਢੋ ॥ ੫ ॥ ਸੁਨ ਗੁਰ ਮਹਿਮਾਂ ਸਰਧਾ ਆਈ ॥ [2]ਹੀਯ ਦਰਸ ਹਿਤ ਬਹੁ ਲਲਚਾਈ ॥ ਪਰ [3]ਬੈ ਜੁਗ ਸ਼ਤ ਬਰਸਨ ਕੇਰੀ ॥ ਪਟ ਲਟਕਹਿੰ [4]ਨੈਨਨ ਨਹਿੰ [5]ਹੇਰੀ ॥ ੬ ॥ ਪ੍ਰੇਮ ਤਾਰ ਗੁਰ ਚਰਨ ਪੁਚਾਈ ॥ ਰਹਿ ਨ ਸਕੇ ਸ੍ਰੀ ਗੁਰ ਸੁਖਦਾਈ ॥ ਗੰਡੂ ਪਿੰਡ ਹੁਤੇ ਮਗ ਮਾਹਿ ॥ ਮੁਗਲੂ ਸਿੱਖ ਰਹੈ ਤਿਹ ਥਾਇ ॥ ੭ ॥ ਜਿਸ ਖਸ਼ਟਮ ਗੁਰ ਸੇਵ ਕਮਾਈ ॥ ਭੇ ਪ੍ਰਸੰਨ ਕਯੋ ਲੇ ਜੋ ਚਾਈ ॥ ਸੁਨ ਮੁਗਲੂ ਕਰ ਜੋਰ ਉਚਾਰਾ ॥ ੮ ॥ ਅੰਤ ਸਮੇਂ ਮੋਹਿ ਦਰਸ ਦਿਖਾਇ ॥ ਇਹੀ ਚਾਹਿ ਮੇਰੇ ਮਨ ਆਇ ॥ ਹਰਿ

[1] ਖੇਤੀ ਕਾਰ । [2] ਹਿਰਦੇ । [3] ਉਮਰਾਂ । [4] ਅਖਾਂ । [5] ਦੇਖੀ ।

ਗੁਬਿੰਦ ਸੁਨ ਬਚਨ ਸੁਨਾਵਾ ॥ ਅਬ ਤੁਮਰਾ ਕੁਛ ਕਾਲ ਰਹਾਵਾ ॥
੯ ॥ ਇਸ ਤਨ ਕੋ ਬਦਲਹਿੰਗੇ ਭਾਈ ॥ ਅੰਤ ਸਮੇਂ ਤੁਹਿ ਮਿਲ ਹੈਂ
ਆਈ ॥ ਅਸ ਬਰ ਲੇ ਨਿਜ ਪੁਰੀ ਰਹਾਵਾ ॥ ਅੰਤ ਸਮਾਂ ਤਿਹ ਗੁਰ
ਲਖ ਪਾਵਾ ॥ ੧੦ ॥ ਗੰਡੂ ਪਿੰਡ ਗੁਰੂ ਪ੍ਰਵਸਾਇ ॥ ਉਤ [1]ਮੁਗਲੂ
ਸਿਮਰੈ ਗੁਰ ਰਾਇ ॥ ਹੇ ਗੁਰ ਭਯੋ ਬਚਨ ਸੁਭ ਤੋਰਾ ॥ ਅੰਤ ਸਮਾ
ਪ੍ਰਾਪਤ ਭਾ ਮੋਰਾ ॥ ੧੧ ॥ ਨਿਜ ਕਰਨਾ ਕਰ ਦਰਸ ਦਿਖਾਵਹੁ ॥
ਭੈ ਸਾਗਰ ਤੇ ਪਾਰ ਕਰਾਵਹੁ ॥ ਇਤਨੇ ਮਹਿੰ ਕਿਨ ਆਨ ਸੁਨਾਯੋ ॥
ਨੌਮ ਗੁਰੂ ਜੀ ਇਤ ਚਲ ਆਯੋ ॥ ੧੨ ॥ [2]ਅਮੀ ਬੂੰਦ ਪੁਟ ਭੂਨੇ
ਪਾਈ ॥ ਭਾ ਅਨੰਦ ਅਸ ਕਹਯੋ ਨ ਜਾਈ ॥ ਸਿਖ ਸਬੰਧੀ ਥਿਰੇ
ਜੁ ਸਾਰੇ ॥ ਉਠੇ ਸਤਿਗੁਰੂ ਲੀਨ ਉਤਾਰੇ ॥ ੧੩ ॥ ਦਰਸ ਦਯੋ
ਮੁਗਲੂ ਕੌ ਆਇ ॥ ਸੁਭ ਬਚਨਨ ਤੇ ਗਿਆਨ ਕਰਾਇ ॥ ਦਰਸਤ
ਹੀ ਦਿਹ ਛੋਰਤ ਭਯੋ ॥ ਗੁਰੂ ਜੋਤ ਮਹਿੰ ਆਇ ਸਮਯੋ ॥੧੪ ॥ ਮ੍ਰਿਤ
ਸੰਸਕਾਰ ਤਾਹਿ ਕਰਵਾਵਾ ॥ ਦੋਇ ਦਿਵਸ ਰਹਿ ਗੁਰ ਤਿਹ ਥਾਵਾ॥
ਨਾਮ ਦਾਨ ਇਸਨਾਨ ਦਿੜ੍ਹਾਯੋ ॥ ਸਤ ਸੰਗਤ ਕਰਬੇ ਸਿਖ ਲਾਯੋ ॥
੧੫ ॥ ਪੁਨ ਹਰਨਾਮ ਸੰਤ ਢਿਗ ਗਏ ॥ ਜਿਹ ਥਲ ਥਿਰਯੋ
ਸਮਾਧੀ ਲਏ ॥ ਜਾਇ ਥਿਰੇ ਸਤਿਗੁਰੂ ਅਗਾਰੀ ॥ ਧ੍ਯਾਨ ਜਾਹਿੰ
ਲਾਯੋ ਤਿਸ ਬਾਰੀ ॥ ੧੬ ॥ ਸੋ ਸ੍ਵਰੂਪ ਗੁਰ [3]ਐਂਚਨ ਕਰਯੋ ॥
ਧ੍ਯਾਨ ਖੁਲ੍ਯੋ ਜਨ ਮਣਿ ਅਹਿ ਹਰਯੋ ॥ [4]ਪਟਲ ਨੈਨ ਕੇ ਊਰਧ
ਕਰੇ ॥ ਅੰਤਰ ਥੇ ਸੋ ਬਾਹਰ ਖਰੇ ॥ ੧੭ ॥ ਪਿਖ ਤਤਕਾਲ ਚਰਨ
ਪਰ ਪਰਯੋ ॥ [5]ਦ੍ਰਿਗ ਜਲ ਤੇ [6]ਪਗ ਧੋਵਨ ਕਰਯੋ ॥ ਗੁਰ ਉਠਾਇ
ਕਰ [7]ਭੁਜਾ ਲਗਾਯੋ ॥ ਤਿਸੈ ਬਠਾਇ ਨਿਕਟ ਥਿਤ ਥਾਯੋ ॥ ੧੮ ॥
ਸੰਤ ਸਤੁਤ ਸਤਿਗੁਰ ਬਹੁ ਕੀਨ ॥ ਕ੍ਰਿਪਾ ਕਰੀ ਨਿਜ ਦਰਸਨ

---

੧ ਨਾਮ ਹੈ । ੨ ਅੰਮ੍ਰਿਤ ਦੀ ਬੂੰਦ । ੩ ਖਿਚਣਾ ਕੀਤਾ । ੪ ਪੜਦਾ ।
੫ ਅੱਖਾਂ । ੬ ਚਰਨ । ੭ ਬਾਂਹਵਾਂ ।

ਦੀਜ ॥ ਬਿਨਤੀ ਮੇਰੀ ਸੁਨਹੁ ਕ੍ਰਿਪਾਲਾ ॥ ਦਾਸ ਜਾਨ ਕਰ ਕਰੋ ਨਿਹਾਲਾ ॥ ੧੯ ॥ ਕਈ ਬਰਖ ਜਿਵ ਪੁਰੀ ਬਿਤਾਏ ॥ ਸ਼ਾਸਤਰ ਬੇਦ ਪਠੇ ਮਨ ਲਾਏ ॥ ਪੁਨਹਿ ਮੰਤ੍ਰ ਜਪੁ ਸਾਧਨ ਕੀਨੇ ॥ ਤੀਰਥ ਯਾਤ੍ਰਾ ਬਹੁ ਕਰ ਲੀਨੇ ॥ ੨੦ ॥ ਤਪੇ ਬਣੇ ਆਦਕ ਬਨ ਮਾਹਿ ॥ ਕਈ ਬਰਸ ਤਪ ਤਾਪ ਕਰਾਹਿ ॥ ਤਉ ਸਖਸ਼ਾਤ ਕਾਰ ਨਹਿੰ ਭਯੋ ॥ ਕ੍ਰਿਪਾ ਧਾਰ ਅਗਜਾਨਹਿ ਦਹਯੋ ॥ ੨੧ ॥ ਤੁਮ ਹੋ ਜਗਤ ਉਧਾਰਨ ਆਏ ॥ ਜਨ ਮਰਨ ਦਿਹੁ ਸੰਕ ਮਿਟਾਏ ॥ ਸੁਨ ਸ੍ਰੀ ਸਤਿਗੁਰ ਕ੍ਰਿਪਾ ਨਿਧਾਨਾ ॥ ਸ੍ਰੀ ਮੁਖ ਤੇ ਸ਼ੁਭ ਸਬਦ ਬਖਾਨਾ ॥ ੨੨ ॥

ਸ੍ਰੀ ਮੁਖ ਵਾਕ ॥

## ਰਾਗ ਧਨਾਸਰੀ ਮਹਲਾ ੯ ॥

ਕਾਹੇ ਰੇ ਬਨ ਖੋਜਨ ਜਾਈ ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ ੧ ॥ ਰਹਾਉ ॥ [1]ਪੁਹਪ ਮਧਿ ਜਿਉ ਬਾਸੁ ਬਸਤੁ ਹੈ [2]ਮੁਕਰ ਮਾਹਿ ਜੈਸੇ ਛਾਈ ॥ ਤੈਸੇ ਹੀ ਹਰਿ ਬਸੇ [3]ਨਿਰੰਤਰਿ ਘਟ ਹੀ ਖੋਜਹੁ ਭਾਈ ॥ ੧ ॥ ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥ ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ [4]ਕਾਈ ॥ ੨ ॥

ਦੋਹਿਰਾ ॥ ਸ਼ਬਦ ਸੁਨਾਯੋ ਸਤਿਗੁਰੂ ਕ੍ਰਿਪਾ ਦ੍ਰਿਸ਼ਟ ਪੁਨ ਕੀਨ ॥
ਨਾਸ [5]ਤਿਮਰ ਅਗਜਾਨ ਭਾ ਰਵੀ ਗਜਾਨ ਕੋ ਚੀਨ ॥ ੨੩ ॥

ਚੌਪਈ ॥ ਮਹਾਂ ਅਨੰਦ ਪਾਯੋ ਹਰਨਾਮ ॥ ਮਨ ਕੀਨੋ ਆਤਮ ਬਿਸ੍ਰਾਮ ॥ ਸਤਿਗੁਰੁ ਪਗ ਪੰਕਜ ਲਪਟਾਯੋ ॥ ਅਨਕ ਪ੍ਰਕਾਰ ਉਪਮ ਮੁਖ ਗਾਯੋ ॥ ੨੪ ॥ ਤ੍ਰਿਤੀ ਦਿਵਸ ਰਹਿ ਗੁਰ ਤਿਹ ਪਾਸ ॥

੧ ਫੁਲ ਦੇ ਵਿਚ ਜਿਸ ਤਰ੍ਹਾਂ ਸੁਗੰਧੀ। ੨ ਸ਼ੀਸ਼ਾ। ੩ ਇਕ ਰਸ। ੪ ਭਰਮ ਦੀ ਕਾਲਖ ਵਾ ਜਾਲੇ ਦੀ ਨਿਆਈਂ। ੫ ਅਗਿਆਨ ਦਾ ਹਨੇਰਾ।

[1]ਸੱਤਿ ਅਸੱਤ ਕੀਨ [2]ਨਿਰਜਾਸ ॥ ਬਿਦਾ ਭਏ ਪੁਨ ਗੁਰ ਤਿਸ
ਥਾਈ ॥ [3]ਨਾਮਹਿ ਵਰਖਾ ਜਿਤ ਕਿਤ ਲਾਈ ॥ ੨੫ ॥ ਧਰਮੂ ਕੇ
ਕੋਟਹਿ ਪੁਨ ਆਇ ॥ ਪਿਖ ਜਲ ਟੋਭਾ [4]ਸਿਵਰ ਕਰਾਇ ॥ ਆਇ
ਨਗਰ ਨਰ ਚਰਨਨ ਬੰਦੇ ॥ ਕਰ ਸੇਵਾ ਜਿਨ ਭਾਗ ਬਿਲੰਦੇ॥੨੬॥
ਹੈ ਕਰ ਤਨ ਮਨ ਤੇ ਸਭ ਦੀਨ ॥ ਸ੍ਰੀ ਗੁਰ ਸਿੱਖੀ ਧਾਰਨ ਕੀਨ ॥
ਸੂਰਜ ਅਸਥਯੋ ਭਾ ਅੰਧਕਾਰੇ ॥ ਖਾਨ ਪਾਨ ਕਰ [5]ਸੁਪਤੇ ਸਾਰੇ ॥
[6]ਅਰਧ ਰਾਤਰੀ ਭੀ ਜਬ ਆਇ ॥ ਬਰਖਨ ਲਗੀ ਬੂੰਦ ਘਨ ਆਇ॥
[7]ਤਸਕਰ ਏਕ ਤਬੈ ਤਹਿ ਆਯੋ ॥ ਪੇਹਰੇਦਾਰ ਪਿਖਯੋ [8]ਅਲਸਾਯੋ ॥
੨੮ ॥ ਪਹੁੰਚਯੋ ਗੁਰੂ ਤਬੇਲੇ ਜਾਇ ॥ ਹੈ ਬਡ ਮੌਲਾ ਖੋਲਯੋ ਤਾਹਿ॥
[9]ਸੁੰਬਨ ਮਹਿੰ ਬਸਤਰ ਬੰਧ ਲੀਨ ॥ ਹੁਵੈ ਨ ਖਰਕੋ ਅਸ ਮਨ
[10]ਚੀਨ ॥ ੨੯ ॥ [11]ਕੌਕਾ ਮੁਖ ਦੇ ਮੂਢ ਚਢਯੋ ਹੈ ॥ ਗੁਰੂ ਸਿਵਰ ਤੇ
ਵਹਿਰ ਭਯੋ ਹੈ ॥ [12]ਅੰਭ ਟੋਬਰੇ ਦਿਸ ਜਬ ਆਯੋ ॥ [13]ਸੁਸ਼ਕ
[14]ਬਿਟਪ ਇਕ ਹੁਤੋ [15]ਤਹਾਯੋ ॥ ੩੦ ॥ ਊਪਰ ਤੇ ਤੀਛਨ ਕੁਛ
ਬਯੋ ॥ ਗੁਰ ਭਾਣਾ ਤਬ ਐਸੇ ਭਯੋ ॥ ਤ੍ਰਬੁਕਯੋ ਘੋਰਾ ਛਾਲ ਚਲਾਈ॥
ਤਸਕਰ ਗਿਰਯੋ ਤਿਸੀ ਪਰ ਜਾਈ ॥ ੩੧ ॥ [16]ਉਦਰ ਮਾਹਿੰ ਸੋ
ਕਾਸ਼ਟ ਬਰਯੋ ॥ ਹਾਇ ਹਾਇ ਕਰ ਮੂਰਖ ਮਰਯੋ ॥ ਰੌਰ ਪਰਯੋ ਉਠ
ਪੈਹਰੇਦਾਰਾ ॥ ਨਹਿੰ [17]ਤੁਰੰਗ ਨਿਜ ਥਾਨ ਨਿਹਾਰਾ ॥ ੩੨ ॥ ਇਤ
ਉਤ ਫਿਰ ਹੈਂ ਤੁਰਗ [18]ਬਿਲੋਕੇ ॥ [19]ਤੀਰ ਅੰਭ ਕੌ ਤਟ ਅਵਲੋਕੇ ॥
[20]ਕਾਸਟ ਪਰ ਨਰ ਅਸ ਦਰਸਾਯੋ ॥ ਮਾਨਹੁ ਕਿਨ ਸੂਲੀ ਦੇ ਘਾਯੋ ॥
੩੩ ॥ ਦੁਤਿਯ ਦਿਸਾ ਹੈ ਠਾਂਢੇ ਜੋਵਾ ॥ ਹਰਖ ਬਿਸਮਤਾ ਬੀਚ

---

੧ ਸੰਸਾਰ ਪਦਾਰਥ । ੨ ਨਿਰਨੇ ਕਰ । ੩ ਨਾਮ ਦੀ ਬਰਖਾ । ੪ ਡੇਰਾ । ੫ ਸੌਂ ਗਏ । ੬ ਅਧੀ ਰਾਤ । ੭ ਚੋਰ । ੮ ਪਹਿਰੇਦਾਰ ਆਲਸ ਨਾਲ ਸੁਤਾ ਪਿਆ ਹੈ । ੯ ਘੋੜੇ ਦੇ ਖੁਰ । ੧੦ ਜਾਣ ਕੇ । ੧੧ ਲਗ਼ਾਮ । ੧੨ ਜਲ ਦੇ ਟੋਭੇ ਵਿਚ । ੧੩ ਸੁਕਾ । ੧੪ ਦਰਖਤ । ੧੫ ਤਿਸ ਜਗ੍ਹਾ ਹੈ ਸੀ । ੧੬ ਪੇਟ ਵਿਚ । ੧੭ ਘੋੜਾ । ੧੮ ਵੇਖਦਾ ਹੈ । ੧੯ ਜਲ ਦੇ ਪਾਸ । ੨੦ ਲਕੜ ।

ਖਲੋਵਾ ॥ ਅਪਰ ਸਿੱਖ ਆਏ ਤਿਹ ਥਾਇ ॥ ਪਿਖਿਯੋ ਤਸਕਰ ਫਲ ਲਿਯੋ ਪਾਇ ॥ ੩੪ ॥ [1]ਹੈ ਲੇ ਆਯੋ ਬੰਧਯੋ ਥਾਨੇ ॥ ਬ੍ਰਿਥਾ ਸੁਨਾਈ ਗੁਰ ਢਿਗ ਆਨੇ ॥ ਕਹਯੋ ਗੁਰੂ ਜਸ ਕਰਮ ਕਮਾਵਾ ॥ ਨਿਜ ਕਰਮਨ ਕਾ ਤਸ ਫਲ ਪਾਵਾ ॥ ੩੫ ॥ ਇਤਨੇ ਮਹਿੰ ਪ੍ਰਭਾਤ ਹ੍ਵੈ ਆਈ ॥ ਸਜਯੋ ਦਿਵਾਨ ਕੀਰਤਨ ਥਾਈ ॥ਪੁਰ ਕੇ ਨਰ ਬਡ ਭਾਗੀ ਆਏ ॥ ਪਿਖ ਸੁਨ ਤਸਕਰ ਅਚਰਜ ਪਾਏ ॥ ੩੬ ॥ ਗੁਰ ਚਰਨਨ ਪਰ ਬੰਦਨ ਕਰੈਂ ॥ ਆਸਾ ਵਾਰ ਸੁਨੈ [2]ਮੁਦ ਧਰੈਂ ॥ ਭੋਗ ਪਯੋ ਸਤਿਗੁਰ ਤਬ ਕਯੋ ॥ ਤਸਕਰ ਹਿੰਦੂ ਹੈ ਲਖ ਲਯੋ ॥ ੩੭ ॥ ਇਕ ਦਿਸ ਕਰ ਤਿਸ ਦੇਹੁ ਜਰਾਇ ॥ ਇਹੁ ਥਲ ਸੂਲੀ ਸਰ ਬਿਦਤਾਇ॥ ਕੀਨ ਤਥਾ ਜਸ ਗੁਰ ਫੁਰਮਾਯੋ ॥ ਬਡ ਪ੍ਰਤਾਪ ਗੁਰ ਜਗ ਪ੍ਰਗਟਾਯੋ ॥ ੩੮ ॥ ਬਸੇ ਗੁਰੂ ਕੁਛ ਦਿਨ ਤਿਹ ਭਲੇ ॥ ਦਰਸਨ ਕਰ ਨਰ ਸੁਭ ਮਗ ਚਲੇ ॥ ਪੁਨ ਤਿਹ ਤੇ ਚਲ ਅਗ੍ਰਜ ਜਾਹਿ ॥ ਅਬ ਗੁਰ ਥਲ ਸਰ ਸੂਲੀ ਆਹਿ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਹਰਿਨਾਮ ਸੰਤ ਮਿਲਨ ਔ ਸੂਲੀ ਸਰ ਪ੍ਰਸੰਗ ਬਰਨਨੰ ਨਾਮ ਅਸਟ ਦਸਮੋਂ ਮੰਦਰਹਿ ॥ ੧੮ ॥

ਦੋਹਿਰਾ ॥ ਤਹਿ ਤੇ ਚਢ ਸ੍ਰੀ ਸਤਿਗੁਰੂ ਬਰੇ ਗ੍ਰਾਮ ਮਹਿੰ ਆਇ ॥
ਕਰਯੋ ਨਿਵਾਸ ਸੁ ਥਾਨ ਸੁਠ ਮਿਲੇ ਲੋਕ ਸਮਦਾਇ ॥ ੧ ॥

ਚੌਪਈ ॥ ਕਰ ਸੇਵਾ ਦਿਨ ਕੁਛਕ ਟਿਕਾਏ ॥ ਹੁਤੋ ਚੁਮਾਸਾ [3]ਘਨ ਬਰਖਾਏ ॥ ਸੰਗਤ ਦੂਰ ਦੂਰ ਤੇ ਆਵਹਿ ॥ ਸਗਲ [4]ਦੇਗ ਤੇ ਭੋਜਨ ਖਾਵਹਿ ॥ ੨ ॥ ਆਨ [5]ਉਪਾਇਨ ਬਹੁ ਅਰਪੰਤੇ ॥ ਰਹੈਂ ਕਿਤਕ ਦਿਨ ਦਰਸ ਕਰੰਤੇ ॥ ਸਰਧਾ ਸਹਿਤ ਸੁਨਹਿੰ ਉਪਦੇਸ ॥

੧ ਘੋੜਾ । ੨ ਖੁਸ਼ੀ ਨੂੰ ਧਾਰ ਕੇ । ੩ ਬਦਲ । ੪ ਲੰਗਰ ਵਿਚ । ੫ ਭੇਟਾ ।

ਜਨਮ ਮਰਨ ਕੇ ਕਟਹਿੰ ਕਲੇਸ ॥ ੩ ॥ ਜੋ ਮਸੰਦ ਤਿਸ ਦੇਸ ਮਝਾਰੇ ॥ ਲੇ ਗੁਰ ਕਾਰ ਹੋਇ ਕਰ ਤਯਾਰੇ ॥ ਸੰਗਤ ਅਪਨੇ ਸੰਗ ਲਗਾਇ ॥ ਆਵਹਿੰ ਸਤਿਗੁਰ ਕੋ ਦਰਸਾਇ ॥ ੪ ॥ ਅਨਗਨ ਧਨ ਸਤਿਗੁਰ ਢਿਗ ਆਵੈ ॥ ਪਰ ਉਪਕਾਰ ਹੇਤ ਸਭ ਲਾਵੈਂ ॥ ਤਿਹ ਤੇ ਪੁਨ ਸ੍ਰੀ ਗੁਰੂ ਪਧਾਰੇ ॥ ਮਗ ਮਹਿੰ ਅਨਕਨ ਕੀਨ ਉਧਾਰੇ ॥ ੫ ॥ ਬਾਗਰ ਦੇਸ ਪੁਰਾ [1]ਧਮਧਾਨਾ॥ [2]ਸਿਵਰ ਲਗਾਯੋ ਸ੍ਰੀ ਸੁਖ ਦਾਨਾ ॥ ਗ੍ਰਾਮ ਬਿਖੈ ਸੁਧ ਭੀ ਗੁਰੁ ਆਇ ॥ ਭਾਗ ਨਾਮ ਇਕ ਪੈਂਚ ਰਹਾਇ ॥ ੬ ॥ [3]ਦੁਗਧ ਘਟੋ ਸੋ ਗੁਰ ਢਿਗ ਲਿਆਯੋ ॥ ਨਿਮਸਕਾਰ ਕਰ ਬਿਤ ਸਮਹਾਯੋ ॥ ਗੁਰੂ ਕਹਯੋ ਤੈਂ ਘਟੋ ਜੁ ਆਨੋ ॥ ਹਮ ਜਾਨਹਿੰ ਇਹੁ [4]ਸ੍ਰੋਨ ਸਮਾਨੋ ॥ ੭ ॥ ਪਾਨ ਕਰੈਂ ਨਹਿੰ ਇਸ ਬੁਧ ਵਾਨ ॥ ਲੇ ਜਾਵਹੁ ਗ੍ਰਿਹ ਕਰੋ ਪਿਆਨ ॥ ਸੁਨ ਰਾਹਕ ਬੋਲਯੋ ਕਰ ਜੋਰ ॥ ਇਹੁ ਤੌ ਦੁਗਧ ਨਹੀਂ ਕੁਛ ਹੋਰ ॥ ੮ ॥ ਕਯੋਂ [5]ਤਰਕਹੁ ਇਸ ਕੀਜਹਿ ਪਾਨ ॥ ਮੈਂ ਆਨਯੋਂ ਕਰ ਪ੍ਰੇਮ ਮਹਾਨ ॥ ਸ੍ਰੀ ਗੁਰ ਕਹਯੋ ਸੁਨਹੁ ਹੇ ਭਾਈ ॥ [6]ਮਹਿਖੀ ਗ੍ਰਿਹ ਤਹਿ ਕਿਤਹੁ [7]ਦੁਰਾਈ ॥ ੯ ॥ [8]ਕਟਰੂ ਅਲਪ ਹੁਤੋ ਤਿਸ ਕੇਰਾ ॥ ਪਾਛੇ ਮ੍ਰਿਤ ਭਾ ਕਸ਼ਟ ਬਡੇਰਾ ॥ ਇਤ ਮਹਿਖੀ ਤੁਮ ਕਰੋ [9]ਦੁਹਾਵਨ ॥ ਕਰਹੇ ਮੂੜੀ ਮੂਢ ਚਢਾਵਨ॥੧੦॥ ਇਸ ਤੇ ਹਮ ਲਾਇਕ ਏਹ ਨਾਹੀ ॥ ਬਾਂਗਰ ਦੇਸ ਕਠੋਰ ਮਹਾਹੀ ॥ ਸੁਨ ਰਾਹਕ ਮਨ ਕੀਨ ਬਿਚਾਰਾ ॥ ਅੰਤਰਯਾਮੀ ਗੁਰ ਕਰਤਾਰਾ ॥ ੧੧ ॥ ਜਸ ਇਹੁ ਕਹੈਂ ਕਰੈਂ ਹਮ ਤੈਸੇ ॥ ਹਲਤ ਪਲਤ ਸੁਖ ਲਹੈਂ ਨ ਕੈਸੇ ॥ ਅਸ ਬਿਚਾਰ ਚਰਨਨ ਲਪਟਾਯੋ ॥ ਬਿਨਤੀ ਕੀਨ ਬਹੁਤ [10]ਘਿਘਿਆਯੋ ॥ ੧੨ ॥ ਹੇ ਗੁਰ ਹਮ ਅਜਾਨ ਸਭ ਭਾਇ ॥ ਪਾਪ

---

੧ ਸਮਧਾਨ ਪੁਰ ਪਿੰਡ ਦਾ ਨਾਮ ਹੈ। ੨ ਡੇਰਾ। ੩ ਦੁਧ ਦਾ ਘੜਾ। ੪ ਲਹੂ। ੫ ਕਿਉਂ ਤਰਕਣਾ ਕਰਦੇ ਹੋ। ੬ ਮਝ। ੭ ਛੁਪਾਈ। ੮ ਕਟਾ ਛੋਟਾ ਹੈ। ੯ ਚੋਣਾ ਕੀਤੀ। ੧੦ ਤਰਲੇ ਹਾੜੇ ਕੀਤੇ।

ਕਰਮ ਚੋਰੀ ਮਨ ਲਾਇ ॥ ਦੇਸ ਉਧਾਰਨ ਹਿਤ ਤੁਮ ਆਏ ॥ ਹਮ ਕੋ ਨਿਜ ਸਿਖ ਲੇਹੁ ਬਨਾਏ ॥ ੧੩ ॥ ਨਹਿੰ ਕਰਹੈਂ ਚੋਰੀ ਪੁਨ ਕਦਾ ॥ ਹੋਹੁ ਸਹਾਇਕ ਹਮਰੇ ਸਦਾ ॥ ਸ੍ਰੀ ਸਤਿਗੁਰ ਸਰਧਾ ਤਿਸ ਹੇਰੀ ॥ ਸਿੱਖ ਕੀਨ ਭਾਗਾ ਤਿਸ ਬੇਰੀ ॥ ੧੪ ॥ ਨਮਸਕਾਰ ਕਰ ਗੁਰ ਪਗ ਪਾਇ ॥ [1]ਦੁਗਧ ਘਟਾ ਸੋ ਲੀਨ ਉਠਾਇ ॥ ਗ੍ਰਿਹ ਤੇ [2]ਮੈਖੀ ਸੰਗ ਲਵਾਇ ॥ ਬੀਸ ਕੋਸ ਪਰ ਪਹੁਚਯੋ ਜਾਇ ॥ ੧੫ ॥ ਜਿਸ ਤੇ ਕਰੀ ਚੁਰਾਵਨ ਸੋਇ ॥ ਪਹੁਚਯੋ ਤਿਸ ਕੇ ਨਿਕਟੀ ਹੋਇ ॥ ਪੰਚ ਬਿੰਸ ਦਮੜੇ ਤਿਸ ਆਗੇ ॥ ਰਾਖਯੋ ਘਟਾ ਅਗ੍ਰ ਬਡ ਭਾਗੇ ॥ ੧੬ ॥ ਬਿਨਤੀ ਕਰੀ ਗੁਨਾਹੀ ਤੇਰਾ ॥ ਬਖਸਹੁ ਅਬ ਕਸੂਰ ਬਹੁ ਮੇਰਾ ॥ ਇਹੁ ਮੈਖੀ ਮੈਂ ਤੋਰ ਚੁਰਾਈ ॥ ਦੁਗਧ ਪੀਯੋ ਦਮ ਲੇਵਹੁ ਭਾਈ ॥ ੧੭ ॥ ਸੁਨ ਮਹਿਖੀ ਪਤ ਭਯੋ ਹਰਾਨ ॥ ਅਸ ਕ੍ਰਿਤ ਨਹਿੰ ਕੀਨੀ ਕਿਨ ਆਨ ॥ ਕਹਯੋ ਭਾਈ ਮੈਂ ਸ਼ੁਕਰ ਗੁਜਾਰੀ ॥ ਮਹਿਖੀ ਆਈ ਗ੍ਰੇਹ ਮਝਾਰੀ ॥ ੧੮ ॥ ਦਾਮ ਦੁਗਧ ਕਾ ਮੈਂ ਨਹਿੰ ਲੇਹੋਂ ॥ ਪਰ ਇਕ ਪੂਛਯੋ ਤੁਮ ਤੇ ਚੈਹੋਂ ॥ ਇਹੁ ਮਤ ਤੋਹਿ ਕਿਨਹੁ ਨੇ ਦਈ ॥ ਹਮਰੇ ਢਿਗ ਭਾਖਹੁ ਸਭ ਸਈ ॥ ੧੯ ॥ ਸੁਨ ਭਾਗੇ ਨੇ ਕੀਨ ਉਚਾਰਾ ॥ ਗੁਰ ਨਾਨਕ ਨਵਮੇ ਤਨ ਧਾਰਾ ॥ ਸੋ ਆਏ ਅਬ ਪੁਰ ਧਮਧਾਨ ॥ ਜਿਨ ਦੀਨਸ ਸੁਭ ਮਤ ਹਮ ਦਾਨ ॥ ੨੦ ॥ ਸੁਨ ਮਹਿਖੀ ਪਤ ਸਰਧਾ ਆਈ ॥ ਕਹਯੋ ਕਿ ਸੁਨ ਹੇ ਭਾਗੋ ਭਾਈ ॥ ਮੈਂ ਭੀ ਸਿਖ ਹੋਊਂ ਤਿਨ ਕੇਰਾ ॥ ਕਰ ਉਪਕਾਰ ਚਲਹੁ ਬਿਨ [3]ਦੇਰਾ ॥ ੨੧ ॥ ਭਾਗੋ ਕਹਯੋ ਮਹਿਖੀ ਅਰ ਦਾਮ ॥ ਲੇ ਲੇਵਹੁ ਪੁਨ ਚਲ [4]ਗੁਰ ਸਾਮ ॥ ਮਹਿਖੀ ਲੇਕਰ ਦਮਰੇ ਮੋਰੇ ॥ ਆਯੋ ਸਤਿਗੁਰ ਚਰਨ [5]ਨਿਹੋਰੇ ॥ ੨੨ ॥ ਬਹੁ ਬਿਨਤੀ ਕਰ ਸਿੱਖੀ ਪਾਈ ॥ ਅਸ ਬਿਧ

੧ ਦੁਧ ਦਾ ਘੜਾ। ੨ ਮਝ ਸਾਥ ਲੈਕੇ। ੩ ਪੰਜੀ ਟੁਪਏ। ੪ ਗੁਰਾਂ ਦੀ ਸਰਨ। ੫ ਪ੍ਰਾਰਥਨਾ ਕੀਤੀ।

ਸ੍ਰੀ ਗੁਰ ਜਗ ਸੁਧਰਾਈ ॥ ਅਨਕ [1]ਧਾਰਵੀ ਚੋਰ [2]ਕਰਾਰੇ ॥ ਸ੍ਰੀ ਸਤਿਗੁਰ ਤਿਹ ਦੇਸ ਸੁਧਾਰੇ ॥ ੨੩ ॥ ਮੇਹਾਂ ਨਾਮ ਸਿਖ ਗੁਰ ਏਕ ॥ ਸੇਵਾ ਕਰਹਿ ਗੁਰੂ ਦਿਲ ਨੇਕ ॥ਤਿਹ ਜਲ ਹੂਤੇ ਦੂਰ ਤੇ ਲਿਆਵਨ॥ ਸਿਰ ਧਰ ਢੋਵਤ ਚਹਿ ਮਨ ਪਾਵਨ ॥ ੨੪ ॥ ਬਹੁਤ ਨਰਨ ਕੋ ਲੰਗਰ ਹੋਵੈ॥ ਤਿਸ ਹਿਤ ਸਭ ਮੇਹਾਂ ਜਲ ਢੋਵੈ ॥ ਸਭ ਡੇਰੇ ਅਸਨਾਨ ਕਰੇਈ ॥ ਜਲ ਕੀ ਤੋਟ ਹੋਨ ਨਹਿੰ ਦੇਈ॥ ੨੫ ॥ ਨਿਜ ਆਲਸ ਨਿਸ ਦਿਨ ਜਲ ਭਰਤਾ ॥ ਵਾਹਿਗੁਰੂ ਮੁਖ ਸਿਮਰਰ ਕਰਤਾ ॥ ਖਾਨ ਪਾਨ ਕਛ ਸ੍ਵਾਦ ਨ ਲਹੈ ॥ ਇਕ ਸੇਵਾ ਕੇ ਤਤਪਰ ਅਹੈ ॥ ੨੬ ॥ ਗਾਗਰ ਤੇ ਛਿਲ ਗਾ ਸਿਰ ਮਾਸ ॥ ਦਿਨ ਪ੍ਰਤਿ ਵਧਤ ਭਯੋ ਦਹੁ ਪਾਸ ॥ ਨਹੀਂ [3]ਘਾਵ ਕੀ ਪੀਰ ਬਿਚਾਰਹਿ ॥ ਤਿਸੀ ਰੀਤ ਗਾਗਰ ਸਿਰ ਧਾਰਹਿ ॥ ੨੭ ॥ ਕਿਤਕ ਦਿਵਸ ਬੀਤੇ ਤਿਸ ਭਾਂਤ ॥ ਪਰੇ [4]ਕਿਰਮ ਤਹਿ ਕਟ ਕਟ ਖਾਤ ॥ ਈਨੂ ਗਾਗਰ ਤਰੇ ਟਿਕਾਵਤ ॥ ਸੋ ਚੁਭ ਚੁਭ ਕਰ ਘਾਵ ਵਧਾਵਤ ॥ ੨੮ ॥ ਬੰਧਯੋ ਰਹਿ ਏਨੂ ਸਿਰ ਨੀਤ ॥ ਕਬ ਖੋਲਹਿ ਦ੍ਰਿਢ ਬੰਧਨ ਹੀਤ ॥ ਇਕ ਦਿਨ ਸਿਰ ਤੇ ਜਬਹਿ ਉਤਾਰਯੋ॥ ਖੋਲ੍ਹ [5]ਰਜੂ ਤੇ ਕਰ ਮਹਿੰ ਧਾਰਯੋ ॥ ੨੯ ॥ ਤਿਸ ਕੇ ਸੰਗ [6]ਕਿਰਮ ਕੁਛ ਆਏ ॥ ਦਿਖਤ ਗਿਰੇ [7]ਅਵਨੀ ਪਰ ਜਾਏ ॥ ਮੇਹੇਂ ਕੀਨਸ ਰਿਦੇ ਬਿਚਾਰ॥ ਪਰੇ ਇਹਾਂ ਮਰਹੈਂ ਬਿਨ ਬਾਰ॥ ੩੦ ॥ ਮਾਸ ਕਹਾਂ ਤੇ ਭੱਖਹਿੰ ਏਹੀ ॥ ਮਮਸਿਰ ਬਿਨ ਉਪਾਇ ਕੋ ਨੇਹੀ ॥ ਦਯਾ ਧਾਰ ਸੋ ਲਿਯੇ ਉਠਾਇ ॥ ਜਹਿ ਤੇ ਗਿਰੇ ਦਿਯੇ ਤਹਿ ਪਾਇ ॥ ੩੧ ॥ ਮਾਤ ਨਾਨਕੀ ਤਿਸ ਕੋ ਦੇਖਾ ॥ ਰਿਦੇ ਉਪਾਈ ਦਯਾ ਵਿਸ਼ੇਖਾ ॥ ਜਬ ਸ੍ਰੀ ਤੇਗ ਬਹਾਦਰ ਆਇ ॥ ਮਾਤ ਨਾਨਕੀ ਢਿਗ ਥਿਤ ਥਾਇ ॥ ੩੨ ॥ ਇਤਨੇ ਮਹਿ ਮੇਹਾ

੧ ਧਾੜਵੀ। ੨ ਤਕੜੇ। ੩ ਜ਼ਖਮ ਦੀ। ੪ ਕੀੜੇ। ੫ ਰਸੀ। ੬ ਕੀੜੇ। ੭ ਧਰਤੀ।

ਤਹਿ ਆਯੋ ॥ ਮਾਤਾ ਸਕਲ ਪ੍ਰਸੰਗ ਸੁਨਾਯੋ ॥ ਸੁਨ ਗੁਰ ਸ੍ਰੀ ਮਾਤਾ ਕੇ ਬੈਨ ॥ ਕਰਨਾ ਭਰੇ ਰਸੀਲੇ ਨੈਨ ॥ ੩੩ ॥ [1]ਅਵਲੋਕਤ ਸੋ ਲੀਨ ਬੁਲਾਇ ॥ ਜਾਨੀ ਸੇਵ ਮਹਾਂ ਸਫਲਾਇ ॥ ਪੂਰਬ ਜੁਗ ਮਹਿੰ ਜੋ ਤਪ ਘਾਲਹਿ ॥ ਅਨਕ ਭਾਂਤ ਸਹਿ ਕਸ਼ਟ ਬਿਸਾਲਹਿ ॥ ੩੪ ॥ [2]ਹਿਮ ਰੁਤ ਮਹਿੰ ਬਡ ਜਲ ਮਹਿ ਪੈਠਹਿ ॥ [3]ਗ੍ਰੀਖਮ ਪੰਚਾਗਨ ਬਿਚ ਬੈਠਹਿ ॥ ਫਲ ਕੋ ਖਾਇ [4]ਸਥੰਡਲ ਜਾਈ ॥ [5]ਪਦ ਊਰਧ ਕਰ ਨਿਜ ਲਰਕਾਈ ॥ ੩੫ ॥ [6]ਪਤ੍ਰ ਅਹਾਰੀ ਬ੍ਰੱਤ ਕੋ ਸਾਧਹਿ ॥ ਬਨ ਮਹਿੰ ਬਸਹਿ ਇਕੰਤ ਅਰਾਧਹਿ ॥ [7]ਪਦਮਾਸਨ ਕਰ ਜੋਗ ਕਰੰਤੇ ॥ ਕੇਤਕ ਗਨੀਅਹਿੰ ਤਪ ਜੁ ਕਰੰਤੇ ॥ ੩੬ ॥ ਤਪੀਅਨ ਕੇ ਤਪ ਦੇਖ ਬਿਸਾਲਾ ॥ ਬ੍ਰਹਮਾਦਕ ਸੁਰ ਹੋਇ ਕ੍ਰਿਪਾਲਾ ॥ ਆਨ ਦੇਤ ਮਨ ਬਾਂਛਤ ਤਾਹੀ ॥ ਅਪਰ ਸਰਬ ਸੁਖ ਕੇਵਲ ਨਾਹੀ ॥੩੭॥ ਸੋ ਤਪ [8]ਦੁਸਤਰ ਹੈ ਕਲਿ ਕਾਲ ॥ ਹੋਤ ਨਹੀਂ ਹਠ ਕਰੈ ਬਿਸਾਲ ॥ ਕਸ਼ਟ ਸਹਿਨ ਕੀ ਸ਼ਕਤ ਨ ਰਹੀ ॥ ਮ੍ਰਿਤਕ ਹੋਇ ਜੇ ਖਾਵਹਿ ਨਹੀ ॥ ੩੮ ॥ ਕਿਮ [9]ਕਾਨਨ ਮਹਿ ਹੋਵਹਿ ਬਾਸਾ ॥ ਬਿਨ ਕਾਨਨ ਨਹਿੰ ਹ੍ਵੈ ਤਪ ਰਾਸਾ ॥ ਯਾਂਤੇ ਸਤਿਗੁਰ ਰੀਤ ਚਲਾਈ ॥ ਸਤਿ ਸੰਗਤ ਸੇਵਨ ਅਧਕਾਈ ॥ ੩੯ ॥ ਦ੍ਰਿਢ ਹ੍ਵੈ ਕਰ ਜੋ ਘਾਲਹਿ ਘਾਲ ॥ ਸੁਖ ਦ੍ਵੈ ਲੋਕ ਲਹੈ ਸੁ ਨਿਹਾਲ ॥ ਜਗਤ ਪਦਾਰਥ ਕੀ ਕਯਾ ਬਾਤ॥ ਮੁਕਤ ਹੋਇ ਬੰਧਨ ਮਿਟ ਜਾਤ ॥ ੪੦ ॥ ਐਸੀ ਬਸਤ ਨਹੀਂ ਜਗ ਕੋਈ ॥ ਗੁਰ ਸੰਗਤ ਤੇ ਲਹਿਤ ਨ ਜੋਈ ॥ ਤਪ ਕਰਬੇ ਤੇ ਸੇਵ ਮੁਖਾਰੀ ॥ ਚਿਰੰਕਾਲ ਲੌ ਤਾਪਹਿ ਭਾਰੀ ॥ ੪੧ ॥ ਸੇਵਨ ਅਲਪ ਦਿਨਨ ਕੋ ਜਾਨਾ ॥ ਫਲ ਪ੍ਰਾਪਤ ਹ੍ਵੈ [10]ਮਹਿਦ ਮਹਾਨਾ ॥ ਤਪਹਿ

---

੧ ਦੇਖ ਕੇ । ੨ ਪੋਹ ਮਾਘ । ੩ ਜੇਠ ਹਾੜ ਪੰਚ ਅਗਨੀਆਂ । ੪ ਥੜੇ ਪਰ । ੫ ਚਰਨ ਉਚੇ ਸਿਰ ਥਲੇ । ੬ ਪਤ੍ਰਾਂ ਦਾ ਭੋਜਨ । ੭ ਜੋਗੀਆਂ ਵਾਲਾ ਆਸਣ । ੮ ਕਠਨ । ੯ ਜੰਗਲ । ੧੦ ਵਡੇ ਤੋਂ ਵਡਾ ।

ਬਰਖ ਇਕ ਦਿਨ ਕੀ ਸੇਵਾ ॥ ਤਊ ਨ ਸਮ ਸੁਕਚਹੁ ਕਹਿ ਏਵਾ ।
੪੨ ॥ ਮੇਹੇਂ ਕੀ ਸੇਵਾ ਕੋ ਦੇਖਾ ॥ ਗੁਰੂ ਪ੍ਰਸੰਨ ਭਏ ਸੁ [1]ਵਿਸੇਖਾ ॥
ਨਿਕਟ ਬਠਾਇ ਕਹਯੋ ਭਗਵੰਤਾ ॥ ਅਬ ਸੰਤਨ ਕੋ ਬਨਹੁ ਮਹੰਤਾ ॥
੪੩ ॥ ਕਛੁਕ ਕਾਮਨਾ ਚਹਿ ਵਡਿਆਈ ॥ ਯਾਂਤੇ ਲੇਹੁ ਮਹੰਤੀ
ਪਾਈ ॥ ਸਿਰ ਕੇ ਕਿਰਮ ਬਨਹਿੰ ਸਿਖ ਤੇਰੇ ॥ ਤੂੰ ਇਨ ਚਾਹਿਤ
ਸ੍ਰੇਯ ਘਨੇਰੇ ॥ ੪੪ ॥ ਸੇਵਾ ਕੋ ਫਲ ਲੇਹੁ ਮਹਾਨਾ ॥ ਉਪਜਹਿ ਉਰ
ਮਹਿੰ ਬ੍ਰਹਮ ਗਯਾਨਾ ॥ ਇਮ ਕਹਿ ਦਯਾ ਦ੍ਰਿਸ਼ਟ ਕੋ ਦੇਖਾ ॥
ਮਿਟਯੋ [2]ਘਾਵ ਪਰਕਾਸ਼ ਵਿਸੇਖਾ ॥ ੪੫ ॥ ਭਾ [3]ਪਪੀਲਕਾ ਤੇ ਬਡ
ਸ਼ੇਰ ॥ [4]ਰਜ ਕਿਨਕਾ ਤੇ ਬਨ ਗਾ [5]ਮੇਰ ॥ ਹਾਥ ਜੋਰ ਪੁਨ ਬੰਦਨ
ਕੀਨਸ ॥ ਮਹਾਂ ਅਮਿਤ ਗੁਰ ਮਹਿਮਾ ਚੀਨਸ ॥ ੪੬ ॥ ਦਖਨੀ
ਬੈਲ ਹੁਤੇ ਗੁਰ ਡੇਰੇ ॥ ਸੁੰਦਰ ਤਨ [6]ਪਰਮਾਨ ਬਡੇਰੇ ॥ ਮੇਹੇਂ ਕੋ ਸੋ
ਬਖਸ਼ਸ਼ ਕੀਨਾ ॥ ਦੀਰਘ ਏਕ [7]ਦਮਾਮੋ ਦੀਨਾ ॥ ੪੭ ॥ ਇਕ
ਝੰਡਾ ਤਿਸ ਹਿਤ ਬਨਵਾਯੋ ॥ ਮੇਹਾਂ ਭਾ ਮਹੰਤ ਹਰਖਾਯੋ ॥ ਬਿਚਰਤ
ਭਯੋ ਮਹਾਂ ਮਤ ਧੀਰ ॥ ਪ੍ਰਥਮ ਕਰਯੋ ਚੇਲਾ ਲਖਮੀਰ ॥ ੪੮ ॥
ਗੁਰੂ [8]ਪਾਦਕਾ ਕੀਨ ਪੁਜਾਵਨ ॥ ਗੁਰ ਮਹਿਮਾ ਬਡ ਕੀਨ
ਜਨਾਵਨ ॥ ਸਤਿਗੁਰ ਸਿੱਖੀ ਬਹੁ ਬਿਸਥਾਰੀ ॥ ਲਖਨਊਏ ਕੇ ਦੇਸ
ਮਝਾਰੀ ॥ ੪੯ ॥ ਇਸ ਪ੍ਰਕਾਰ ਕਰਕੇ ਗੁਰ ਸੇਵਾ ॥ ਭਾ ਮਹੰਤ
ਮੇਹਾਂ ਸੁਖ ਲੇਵਾ ॥ ਦੋਨਹੁ ਲੋਕਨ ਕੀ ਬਡਿਆਈ ॥ ਗੁਰ ਸੇਵਾ ਤੇ
ਤਤ ਛਿਨ ਪਾਈ ॥ ੫੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਭਾਈ ਭਾਗੇ ਔ ਭਾਈ ਮੇਹੇਂ ਪ੍ਰਸੰਗ ਬਰਨਨੰ ਨਾਮ ਉਨੀਸਮੋਂ ਮੰਦਰਹਿ ॥ ੧੯ ॥

---

੧ ਬਹੁਤ । ੨ ਜਖਮ । ੩ ਕੀੜੀ ਤੋਂ । ੪ ਧੂੜੀ ਤੋਂ । ੫ ਸੁਮੇਰ ।
੬ ਵਡੇ ਨਾਪ ਵਾਲਾ । ੭ ਨਗਾਰਾ । ੮ ਖੜਾਵਾਂ ਦਾ ।

ਦੋਹਿਰਾ ॥ ਸ੍ਰੀ ਸਤਿਗੁਰ ਧਮਧਾਨ ਮਹਿੰ ਬਾਸਰ ਬਸੇ ਬਿਸਾਲ ।
ਲੰਮੇ ਦੇਸ ਜਿ ਸੰਗਤਾਂ ਦੇਸ ਅਪਰ ਜੇ [1]ਜਾਲ ॥ ੧ ॥

ਚੌਪਈ ॥ ਖੋਜਤ ਸੁਨਤ ਚਲਤ ਗਨ ਆਵਹਿੰ ॥ [2]ਸੂਮ ਤੇ [3]ਚੌਪ ਦਰਸ ਕੋ ਪਾਵਹਿੰ ॥ ਜਯੋਂ ਜਯੋਂ ਆਇੰ ਦੂਰ ਤੇ ਦਾਸ ॥ ਚਿਤ ਮਹਿ ਕਰਤੇ ਪ੍ਰੇਮ ਪ੍ਰਕਾਸ ॥ ੨ ॥ ਤਯੋਂ ਤਯੋਂ ਬਡ ਫਲ ਕੇ ਅਧਿਕਾਰੀ ॥ ਹੋਇ ਅਖਲ ਹੰਕਾਰ ਨਿਵਾਰੀ ॥ ਮਨੋ ਕਾਮਨਾ ਪ੍ਰਾਪਤ ਹੋਇ ॥ ਸੁਜਸ ਬਖਾਨਤ ਜਾਵਤ ਸੋਇ ॥ ੩ ॥ ਘਨੋ ਦਰਬ ਗੁਰ ਕੇ ਢਿਗ ਹੋਵਾ ॥ ਅਰਪ ਸੰਗਤਾਂ ਦਰਸਨ ਜੋਵਾ ॥ ਭਾਗਾ [4]ਕ੍ਰਿਖ ਕਰ ਕਰਤੇ ਸੇਵਾ ॥ ਬੈਠਹਿ ਆਇ ਨਿਕਟ ਗੁਰ ਦੇਵਾ ॥ ੪ ॥ ਕੇਤਸ ਦਿਵਸ ਬਿਤਾਵਨ ਕਏ॥ਤਿਆਰੀ ਕਰਤ ਕੂਚ ਕੀ ਭਏ ॥ ਤਬ ਸੋ ਰਾਹਕ ਪਾਸ ਹਕਾਰਾ ॥ ਹੁਤੇ ਜੁ ਦਰਬ ਦਯੋ ਤਿਸ ਸਾਰਾ ॥ ੫॥ ਹੁਕਮ ਕਰਯੋ ਬਡ [5]ਕੂਪ ਖਨਾਵਹੁ॥ ਧਨ ਗਨ ਲਾਇ ਨੀਕ ਬਨਵਾਵਹੁ ॥ ਇਸ ਥਲ ਧਰਮ ਸਾਲ ਚਿਨਵਾਵਹੁ ॥ ਕੋ ਸਿਖ ਸਾਧ ਬਹੁਰ ਬੈਠਾਵਹੁ ॥ ੬ ॥ ਬ੍ਰਿੰਦ [6]ਮਹੀਰਹੁ ਸਫਲ ਮੰਗਾਵਹੁ ॥ ਧਨ ਕੋ ਖਰਚਹੁ ਬਾਗ ਲਗਾਵਹੁ ॥ ਸਰਧਾ ਸਹਿਤ ਕਾਰ ਇਹੁ ਕਰੋ ॥ ਰਿਦੇ ਆਪਣੇ ਲੋਭ ਨ ਧਰੋ ॥੭॥ ਅਪਰ ਸਥਲ ਜੇ ਚਹਿੰ ਲਗਵਾਯੋ॥ ਕਛ ਨਹਿੰ ਬਨਹਿ ਬਾਦ ਸਭ ਜਾਯੋ ॥ ਇਮ ਅਨਗਨ ਧਨ ਤਿਸ ਕੋ ਦੀਨ॥ਕੂਪ ਬਾਗ ਕੀ ਆਇਸ ਕੀਨ ॥ ੮ ॥ ਮਨੋ ਕਾਮਨਾ ਸੰਗਤ ਲੀਨ ॥ ਨਿਜ ਨਿਜ [7]ਸਦਨ ਪਯਾਨੋ ਕੀਨ ॥ ਕਰਯੋ ਕੂਚ ਪੁਨ ਸਤਿਗੁਰ ਡੇਰਾ ॥ ਚਲਯੋ ਚਹਿਤ ਚਿਤ ਪੰਥ ਬਡੇਰਾ ॥ ੯ ॥ ਪੀਛੇ ਤਿਸ ਰਾਹਕ ਕੀ [8]ਗਾਥਾ ॥ ਅਹੈ [9]ਤਨਕ ਸੁਨੀਅਹਿ ਹਿਤ ਸਾਥਾ ॥ ਧਨ ਕੋ ਦੇਖ ਲੋਭ ਹੁਇ ਆਯੋ ॥

---

੧ ਸਮੂੰਹ। ੨ ਬਕੇਵਾਂ। ੩ ਉਤਸ਼ਾਹ। ੪ ਖੇਤੀ। ੫ ਖੂਹ। ੬ ਟਾਲੀਆ ਦੇ ਬਹੁਤ ਦਰਖਤ। ੭ ਘਰ। ੮ ਕਥਾ। ੯ ਥੋੜੀ।

ਨਹਿੰ ਚਾਹਤ ਕੁਛ ਕਾਜ ਬਨਾਯੋ ॥ ੧੦ ॥ ਤਊ ਗੁਰਨ ਤੇ ਧਾਰੇ [1]ਤ੍ਰਾਸ ॥ ਹੋਹਿ ਨ ਅਸ ਮਮ ਬੰਸ ਬਿਨਾਸ ॥ [2]ਲੋਭ ਤਰੰਗਨ ਅਧਕ ਬਿਚਾਰਤ ॥ ਰਾਖ ਨ ਸਕਹਿ ਨ ਕੂਪ ਉਸਾਰਤ ॥ ੧੧ ॥ ਕਿਤਕ ਦਯੋਸ ਮਹਿੰ ਅਸ ਠਹਿਰਾਈ ॥ ਖੇਤ ਹਮਾਰੇ ਜਹਿੰ ਸਮਦਾਈ ॥ ਤਹਾਂ ਕੂਪ ਕੋ ਦੇਹਿੰ ਲਗਾਇ ॥ ਗੁਰ ਕੋ ਬਾਕ ਨ ਨਿਸਫਲ ਜਾਇ ॥੧੨॥ ਲਗਹਿ ਕੂਪ ਹੁਇ ਕਾਜ ਹਮਾਰੇ ॥ ਕਿਤਕ ਮੀਰੁਹਿ ਲੇਹੁੰ ਸੁਧਾਰੇ ॥ ਮੋਹਿ ਕਾਜ ਕੈ ਮਮ ਸੁਤ ਪੋਤੇ ॥ ਲਹੈਂ ਅਨੰਦ ਬਾਗ ਢਿਗ ਹੋਤੇ ॥ ੧੩ ॥ ਇਮ ਚਿਤ ਮਹਿੰ ਧਰ ਜਾਇ ਖਨਾਯੋ ॥ ਕਾਰੋ ਗਰਨ ਲਾਇ ਚਿਨਵਾਯੋ ॥ ਰਹਯੋ ਉਤਾਰ ਨ ਉਤਰਯੋ ਤਰ ॥ ਜਤਨ ਅਨੇਕ ਬਿਧਨ ਕੇ ਕਰੇ ॥ ੧੪ ॥ ਅਪਰ ਕਹਾਂ ਲਗ ਕਹੌਂ ਬਨਾਇ ॥ ਅਬ ਲੇ ਖਰੋ ਵਹਿਰ ਤਿਸ ਥਾਇ ॥ ਨਹਿੰ [3]ਰਾਹਕ ਆਇਸ ਮਨ ਮਾਨੀ ॥ ਉਜਰ ਗਯੋ ਤਿਹ ਤੇ ਭਾ [4]ਫਾਨੀ ॥੧੫॥ ਗੁਰ ਥਲ ਅਬ ਗੁਰ ਦ੍ਵਾਰੇ ਅਹੇ ॥ ਕੂਪ ਬਾਗ ਸੁੰਦਰ ਲਗ ਰਹੇ॥ ਦੇਗ ਚਲੈ ਬਡ ਝੁਲੈ ਨਿਸਾਨ ॥ ਸ੍ਰੀ ਗੁਰ ਬਚ ਅਸ ਬਿਦਤ ਜਹਾਨ ॥ ੧੬ ॥ ਤਿਹ ਤੇ ਅਨਕ ਪੂਰਨ ਨਰ ਤਾਰੇ ॥ ਜੀਂਦ ਨਗਰ ਬਿਤ ਭੇ ਸੁਖ ਕਾਰੇ ॥ ਜੁਗਲ ਦਿਵਸ ਬਸ ਚਲੇ ਤਦਾਇ ॥ ਟੇਕ ਪਿੰਡ ਕੁਰਖੇਤਰ ਪਾਇ ॥ ੧੭ ॥ [5]ਸਾਰਸੁਤੀ ਕੇ ਤਟ ਪਰ ਸੋਈ ॥ ਬੂਝਯੋ ਤਬਹਿ ਇਹਾਂ ਸਿਖ ਕੋਈ ॥ ਹੈ ਕਿ ਨਹੀਂ ਜੋ ਗੁਰ ਘਰ ਮਾਨਹਿ ॥ ਮਤ ਅਪਨੇ ਮਹਿੰ ਰਹਿ ਸਵਧਾਨਹਿ ॥ ੧੮ ॥ ਸੁਨਯੋ ਜਾਹਿੰ ਨਰ ਤਾਹਿੰ ਬਤਾਵਾ ॥ ਸਿਖ ਤਿਖਾਨ ਇਕ ਇਹਾਂ ਬਸਾਵਾ ॥ ਆਗੈ ਕਰਯੋ ਕਹਯੋ ਜਿਨ ਐਸਾ ॥ ਪਹੁੰਚੇ ਤਿਸ ਘਰ ਦੇਖਯੋ ਬੈਸਾ ॥ ੧੯ ॥ ਕਹਯੋ ਤਾਹਿ ਸੋਂ ਸਤਿਗੁਰ ਆਇ ॥ ਉਠ ਬੰਦਨ ਕਰ ਲਿਹੁ ਫਲ ਪਾਇ ॥ ਸੁਨ ਤਿਖਾਨ

੧ ਡਰ। ੨ ਲੋਭ ਦੀਆਂ ਲਹਿਰਾਂ। ੩ ਜ਼ਿਮੀਂਦਾਰ। ੪ ਫਨਾ।
੫ ਸੁਰਸਤੀ ਕੁਲਛੇਤ੍ਰ ਦੇ ਪਾਸ।

ਤਯਾਗੀ ਨਿਜ ਕਾਰਾ ॥ ਸਮੁਖ ਖਰੋ ਹੁਇ ਦਰਸ ਨਿਹਾਰਾ ॥ ੨੦ ॥ ਦੀਰਘ ਮੁਖ [1]ਮੰਡਲ ਕੋ ਦੇਖ ॥ ਧਰਯੋ ਚਰਨ ਸਿਰ ਪ੍ਰੇਮ ਵਿਸੇਖ ॥ ਪਾਨ ਜੋਰ ਪੁਨ ਬੈਨ ਬਖਾਨਾ ॥ ਪ੍ਰਭ ਜੀ ਤੁਮਰੇ ਸਰਬ ਸਥਾਨਾ ॥ ੨੧ ॥ ਉਤਰਹੁ ਆਪ ਮੋਹਿ ਗੁਰ ਬਰੋ ॥ ਨਿਜ ਸਿਖ ਜਾਨ ਸਫਲ ਮੋਹਿ ਕਰੋ ॥ ਸੁਨ ਸਤਿਗੁਰ ਲਖ ਪ੍ਰੇਮ ਬਿਸਾਲਾ ॥ ਉਤਰੇ ਹਿਤ ਨਿਹਾਲ ਤਤਕਾਲਾ ॥ ੨੨ ॥ [2]ਸਯੰਦਨ ਖਰਯੋ ਕੀਨ ਦਰ ਪਾਸ ॥ ਅੰਤਰ ਪ੍ਰਵਸੇ ਪ੍ਰਭੁ ਅਵਾਸ ॥ ਸਰਬ ਸਮਾਜ ਦਾਸ ਚਲ ਆਇ ॥ [3]ਸਿਵਰ ਕਰਯੋ [4]ਸ੍ਰਮ ਕੋ ਬਿਨਸਾਇ ॥ ੨੩ ॥ [5]ਚਾਵਰ [6]ਚੂਨ ਆਦ ਕੋ ਲਿਆਇ ॥ ਕਰੀ ਦੇਗ ਤਬ ਸਭ ਤ੍ਰਿਪਤਾਇ ॥ [7]ਸੁਪਤ ਜਥਾ ਸੁਖ ਰਾਤ ਬਿਤਾਈ ॥ [8]ਜਾਮ ਜਾਮਨੀ ਜਾਗ ਗੁਸਾਈ ॥੨੪॥ ਦਾਸ ਉਠਾਇ ਸੌਚ ਕੋ ਠਾਨੇ ॥ ਗਮਨੇ ਤੀਰਥ ਕਰਨ ਸਨਾਨੇ ॥ ਸਾਰਸੁਤੀ [9]ਸਲਤਾ ਜਲ ਪਾਵਨ ॥ ਨਿਰਮਲ ਨੀਰ ਲਗੇ ਤਬ ਨ੍ਹਾਵਨ ॥੨੫॥ ਕਰ [10]ਮੱਜਨ ਕੌ ਪੌਛ ਸਰੀਰ ॥ ਪਹਿਰੇ ਸੂਖਮ ਅਤ ਬਰ ਚੀਰ ॥ ਬੈਠ ਧਿਆਨ ਕੋ ਠਾਨ ਮਹਾਨਾ ॥ ਨਿਸਚਲ ਬ੍ਰਿਤ ਸਰੂਪ ਮਨ ਮਾਨਾ ॥ ੨੬ ॥ ਸੂਰਜ ਉਚ ਭਏ ਅਸਮਾਨ ॥ [11]ਦਿਜ ਗਨ ਆਇ ਅਸੀਸ ਬਖਾਨ ॥ ਸਭਹਿਨ ਕੋ ਧਨ ਦੀਨਸ ਦਾਨ ॥ ਲੇਕਰ ਉਰ ਹਰਖੇ ਸੁਖ ਮਾਨ ॥ ੨੭ ॥ ਕੀਰਤ ਕਰਤ [12]ਨਿਕੇਤ ਸਿਧਾਏ ॥ ਤਿਨ ਦੇਖੇ ਜਿਮ ਹਮ ਸੁਨ ਪਾਏ ॥ ਜਥਾ ਸ਼ਕਤ ਤਬ ਸਿੱਖ ਤਿਖਾਨ॥ ਅਰਪਨ ਕੀਨ [13]ਉਪਾਇਨ ਆਨ ॥ ੨੮ ॥ ਜਾਨ ਦੀਨ ਸਰਧਾ ਲਖ ਉਰ ਕੀ ॥ ਖੁਸੀ ਬਿਸਾਲ ਭਈ ਸਤਿਗੁਰ ਕੀ ॥ ਭਯੋ ਨਿਹਾਲ ਅਨਦ ਕੋ ਪਾਵਾ ॥ ਗੁਰ ਪਗ ਪੰਕਜ ਸੀਸ ਨਿਵਾਵਾ ॥ ੨੯ ॥

---

੧ ਚੇਹਰਾ । ੨ ਰਥ । ੩ ਡੇਰਾ । ੪ ਥਕੇਵੇਂ ਨੂੰ ਦੂਰ ਕਰਕ । ੫ ਚਾਵਲ । ੬ ਆਟਾ । ੭ ਸੌਂ ਕਰਕੇ । ੮ ਇਕ ਪਹਿਰ ਰਾਤ ਰਹਿੰਦੀ । ੯ ਨਦੀ । ੧੦ ਇਸ਼ਨਾਨ । ੧੧ ਬਹੁਤ ਸਾਰੇ ਬ੍ਰਾਹਮਣ । ੧੨ ਘਰ । ੧੩ ਭੇਟਾ ।

ਇਮ ਸ੍ਰੀ ਤੇਗ ਬਹਾਦਰ ਧੀਰ ॥ ਰਹੇ ਤੀਨ ਦਿਨ ਤੀਰਥ ਤੀਰ ।
ਕਥਾ ਕੀਰਤਨ ਹੁਇ ਜੁਗ ਕਾਲਾ ॥ਨਏ ਸਿੱਖ ਆ ਬਨਹਿਂ ਬਿਸਾਲਾ
॥ ੩ ॥ ਪੁਨ ਤਯਾਰੀ ਕਰ ਚਹਿਤ ਪਯਾਨੇ ॥ ਤਿਸ ਤਿਖਾਨ ਸੋਂ ਬੈਨ
ਬਖਾਨੇ ॥ ਕੈਂਬਲ ਪੁਰ ਕੋ ਹਮ ਨੇ ਜਾਨਾ ॥ ਕੋ ਸਿੱਖ ਹੈ ਕਿ ਨਹੀਂ
ਤਿਸ ਥਾਨਾ ॥ ੩੧ ॥ ਸਿਖ ਕਰ ਜੋਰ ਬਤਾਵਨ ਕੀਨ ॥ ਕੈਂਬਲ
ਮਹਿਂ ਸਿੱਖਨ ਘਰ ਤੀਨ ॥ ਇਕ ਤਿਖਾਨ ਹੈ ਹਮਰੀ ਜਾਤ ॥ ਦੁਇ
ਘਰ ਬਨਕਨ ਕੇ ਬਖਯਾਤ ॥੩੨॥ ਸੁਨ ਗੁਰ ਭਾਖਯੋ ਸੰਗ ਹਮਾਰੇ ॥
ਚਲਹੁ ਤਹਾਂ ਲਗ ਦੇਹੁ ਦਿਖਾਰੇ ॥ ਪੁਨ ਹਟ ਆਇ ਬਸਹੁ ਸੁਖ
ਸਾਥ ॥ ਇਮ ਕਹਿ ਕੀਨ ਪਯਾਨੋ ਨਾਥ ॥ ੩੩ ॥ ਅਸ਼ਟ ਕੋਸ ਕੋ
ਮਾਰਗ ਕੈਂਬਲ ॥ ਲਯਾਯੋ ਸਿੱਖ ਤਿਖਾਨ ਤਿਸੈ ਥਲ ॥ਪ੍ਰਥਮ ਵਹਿਰ
ਉਤਰੇ ਸਰ ਤੀਰ ॥ ਖਰੀ [1]ਮਹੀਰੁਹਿ ਕੀਜਹਿ ਭੀਰ ॥ ੩੪ ॥ ਬੂਝੈ
ਗੁਰੂ ਕਵਨ ਘਰ ਚਲੋਂ ॥ [2]ਬਨਕ ਜੁਗਲ ਇਕ [3]ਖਾਤੀ ਭਲੋਂ ॥
ਕਰਯੋ ਹੁਕਮ ਜਿਸ ਕੋ ਹੁਇ ਨੇਰੋ ॥ ਤਿਸ ਕੇ ਕਰਹੁ ਜਾਇ ਅਬ ਡੇਰੋ
॥ ੩੫ ॥ ਤਬ ਤਿਖਾਨ ਕੋ ਘਰ ਢਿਗ ਜਾਨਾ ॥ ਲਏ ਸਮਾਜ ਗਏ
ਤਿਸ ਥਾਨਾ ॥ ਕਹਯੋ ਗੁਰੂ ਆਯੋ ਚਲ ਆਪ ॥ ਜਿਨ ਦਰਸਨ ਤੇ
ਬਿਨਸਤ ਪਾਪ ॥ ੩੬॥ ਸੁਨ ਕੈ ਅਨਦ ਧਾਰ ਸਿਖ ਗਯੋ ॥ ਵਹਿਰ
ਜਾਇ ਗੁਰ ਦਰਸਤ ਭਯੋ ॥ ਕਰ ਬੰਦਨ ਕੋ ਘਰ ਲੇ ਆਯੋ ॥ ਸਾਦਰ
ਡੇਰਾ ਭਲੇ ਕਰਾਯੋ ॥ ੩੭ ॥ ਜਥਾ ਸ਼ਕਤ ਸਿੱਖ ਸੇਵਾ ਕਰੀ ॥ ਗੁਰ
ਪ੍ਰਸੰਨ ਹੁਇ ਅਪਦਾ ਹਰੀ ॥ ਦੋਨਹੁ ਸਿੱਖਨ ਕੇ ਘਰ ਜੋਇ ॥ ਸਹਿਤ
ਕੁਟੰਬ ਆਇ ਕਰ ਸੋਇ ॥ ੩੮ ॥ ਅਰਪ [4]ਉਪਾਇਨ ਬੰਦਨ
ਠਾਨੀ ॥ ਮਨੋ ਕਾਮਨਾ ਪੂਰਵ ਮਹਾਨੀ ॥ ਧੰਨ ਭਾਗ ਜਾਨਹਿਂ ਨਿਜ
ਸਾਰੇ ॥ ਗ੍ਰਿਹ ਨਿਜ ਸਤਿਗੁਰ ਦਰਸ ਪਿਆਰੇ ॥ ੩੯ ॥ ਕਿਤਕ
ਦਿਵਸ ਬਸ ਕਰ ਤਿਸ ਥਾਨ ॥ ਹੋਵੈ ਕੀਰਤਨ ਸ਼ਬਦ ਮਹਾਨ ।

੧ ਟਾਲੀ ਦੇ ਦਰਖਤ । ੨ ਦੋ ਬਾਣੀਆਂ । ੩ ਤਰਖਾਣ । ੪ ਭੇਟਾ ।

ਅਨਕ ਸਿੱਖ ਭੇ ਪੁਰ ਨਰ ਆਇ ॥ ਬਹੁਰੋ ਗਮਨ ਕੀਨ ਸੁਖਦਾਇ॥ ੪੦ ॥ ਜਿਸ ਤਿਖਾਨ ਘਰ ਮਹਿੰ ਤਬ ਬਾਸੇ ॥ ਅਬ ਗੁਰ ਦ੍ਵਾਰੇ ਤਹਾਂ ਪ੍ਰਕਾਸੇ ॥ ਸਬਦ ਕੀਰਤਨ ਹੋਤ ਹਮੇਸ ॥ ਜੋ ਸਿੱਖਨ ਕੋ ਗੁਰ ਉਪਦੇਸ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਧਮਧਾਣ ਕੁਰੋਖੇਤ੍ਰ ਕੈਂਥਲ ਪ੍ਰਸੰਗ ਬਰਨਨੰ ਨਾਮ ਬੀਸਮੋਂ ਮੰਦਰਹਿ ॥ ੨੦ ॥

ਦੋਹਿਰਾ ॥ ਕੈਂਬਲ ਪੁਰ ਤੇ ਗੁਰ ਚਲੇ ਪਿੰਡ ਬਾਰਨ ਆਇ ॥
ਜਿਮੀਂਦਾਰ ਸਿੱਖ ਗ੍ਰੇਹ ਮਹਿੰ ਉਤਰੇ ਸਿਵਰ ਲਗਾਇ ॥ ੧ ॥

ਚੌਪਈ ॥ ਅਧਕ ਭਾਵ ਜੁਤ ਸੇਵਾ ਕੀਨਸ ॥ ਆਏ ਕਾਛੂ ਸਿੱਖ ਲਖ ਲੀਨਸ ॥ ਗੁਰ ਢਿਗ ਹ੍ਵੈ ਕਰ ਜੋਰ ਬਖਾਨਾ ॥ ਆਪ ਕਰਹੁ ਬਿਸਰਾਮ ਸਥਾਨਾ ॥ ੨॥ ਮੈਂ [1]ਕਿਦਾਰ ਕਛਵਾਉਂ ਮਹਾਨਾ॥ ਨਹਿ [2]ਕਣ ਅਧਕ ਲਗਹਿ ਭਗਵਾਨਾ॥ ਸੁਨ ਸ੍ਰੀ ਤੇਗ ਬਹਾਦਰ ਭਾਖਾ। ਤਹਿ ਪਹੁੰਚਨ ਕੀ ਕਰਹੁ ਨ [3]ਕਾਂਖਾ ॥ ੩ ॥ ਤੋਹਿ ਖੇਤ ਰੱਖਕ ਕਰਤਾਰ ॥ ਕਣ ਨ ਲਗਹਿ ਤੁਹਿ ਏਕ ਕਿਦਾਰ ॥ ਰਾਹਕ ਸੁਨ ਸਰਧਾ ਨਹਿੰ ਧਾਰੀ ॥ ਪੁਨ ਸਤਿਗੁਰ ਸੁਨ ਕੀਨ ਉਚਾਰੀ ॥੪॥ [4]ਕ੍ਰਿਖੀ ਕਿਦਾਰਨ ਬਿਖੈ ਘਨੇਰੀ ॥ ਖਸਟ ਮਾਸ ਕੀ ਮਿਹਨਤ ਮੇਰੀ॥ ਜੇਕਰ ਮੈਂ ਨ ਜਾਊਂ ਇਸ ਕਾਲਾ ॥ [5]ਕੂਤ ਧਰਹਿੰ ਕਣ ਅੰਨ ਬਿਸਾਲਾ ॥ ੫ ॥ ਸੁਨ ਸਤਿਗੁਰ ਤਿਸ ਜਾਨਯੋ ਮੂਢਾ ॥ ਨਹਿੰ ਸਿਮਰਤ ਮਨ ਆਸੈ ਗੂਢਾ ॥ ਤਊ ਕ੍ਰਿਪਾ ਕਰ ਪੁਨਹਿ ਬਖਾਨਾ ॥ ਜੇ ਨ ਹਟਹਿੰ ਨਿਸਚੈ ਤਵ ਜਾਨਾ ॥ ੬ ॥ ਤੀਰ ਕਿਦਾਰ ਖਰੇ ਹੁਇ ਰਹੀਅਹਿ ॥ ਬਿਨੈ ਆਦਿ ਕੁਛ ਬਾਕ ਨ ਕਹੀਅਹਿ ॥ ਹੋਵਹਿੰ ਸਤਿਗੁਰ ਤੋਹਿ ਸਹਾਇ ॥ ਸੁਣ ਕਣ ਖੇਤ ਆਉ [6]ਸਹਿਸਾਇ ॥ ੭ ॥

---

੧ ਖੇਤ ਨੂੰ । ੨ ਮਾਮਲਾ । ੩ ਇਛਾ । ੪ ਖੇਤੀ ਵਿਚ ਮੇਰੀ ਖੇਤੀ ਬਹੁਤ ਸਾਰੀ ਹੈ । ੫ ਪਟਵਾਰੀ ਵਾ ਮੁਨਸ਼ੀ । ੬ ਜਲਦੀ ।

ਮਾਨਯੋਂ ਬੈਨ ਪਯਾਨੋ ਕੀਨਾ ॥ ਨਹਾਂ ਕੂਤ ਕੋ ਬਿਚਰਤ ਚੀਨਾ ॥
ਸਿਖ ਕਿਦਾਰ ਢਿਗ ਪਹੁੰਚਯੋ ਆਇ ॥ [1]ਛਿਤ ਕੋ ਮਿਨਤ ਸੁ ਇਤ
ਉਤ ਜਾਇ ॥੮॥ ਦੋਸੈ ਬੀਘੇ ਖੇਤ ਬਿਸਾਲਾ ॥ ਸੌ ਜਾਮਯੋਂ ਮਿਨ ਕਰ
ਤਿਸ ਕਾਲਾ ॥ ਲਿਖਨ ਲਗੇ ਤਬ ਜਾਟ ਸ਼ਰੀਕਾ ॥ ਬੋਲਯੋ ਏ ਨ
ਮਿਨੀ [2]ਛਿਤ ਠੀਕਾ ॥ ੯ ॥ ਹੁਤੋ ਖੇਤ ਦੋ ਸੈ ਇਹ ਸਦਾ ॥ ਕਰਤ
ਰਹੇ ਕਣ ਕੋ ਜਦ ਕਦਾ ॥ ਮਿਨਨ ਹਾਰ ਕੋ ਕਾਛੂ ਕਹਯੋ ॥ ਗਲਤੀ
ਕੀਨ ਪੁਨਹਿ ਮਿਨ ਲਹਯੋ ॥ ੧੦ ॥ ਬਹੁਰ [3]ਜੇਵਰੀ ਲਾਗੇ ਪਾਵਨ॥
ਅਪਰ ਕਰਯੋ ਨਰ ਏਕ ਮਿਲਾਵਨ ॥ ਸਨੇ ਸਨੇ ਨੀਕੇ ਪੁਨ ਮਿਨੀ ॥
ਊਚੇ ਕਹਿ ਕਹਿ ਗਿਨਤੀ ਗਿਨੀ ॥ ੧੧ ॥ ਸੋ ਸਿਖ ਖਰੇ ਲੋਕ
ਸਮਦਾਇ ॥ ਸੌ ਉਤਰੀ ਪੁਨ ਸੁਨ ਬਿਸਮਾਇ ॥ ਦੋ ਸੈ ਕਹਿਤ ਸੁ
ਝੂਠੇ ਪਰੇ ॥ ਸੌ ਬੀਘੇ ਕੋ ਕਣ ਤਬ ਧਰੇ ॥ ੧੨ ॥ ਰਿਦੇ [4]ਬਿਸੂਰਤ
ਬਹੁਤ ਸਰੀਕਾ ॥ ਸਿਖ ਪ੍ਰਤਾਪ ਗੁਰ ਜਾਨਯੋ ਨੀਕਾ ॥ ਆਇ ਗੁਰੂ
ਪਗ ਬੰਦਨ ਠਾਨੀ ॥ ਪੁਨਹਿ ਬਾਰਤਾ ਸਕਲ ਬਖਾਨੀ ॥ ੧੩ ॥
ਸੁਨ ਤਿਸਕੋ ਸਤਿਗੁਰੂ ਬਖਾਨਤ ॥ ਜੇਕਰ ਪ੍ਰਿਥਮ ਬਚਨ ਕੋ ਮਾਨਤ॥
ਤੌ ਕਣ ਨਾਹਿੰ ਲਗਤ ਤੁਹਿ ਭਾਈ ॥ ਪਰ ਤੇਰੋ ਮਨ ਥਿਰ ਨ
ਰਹਾਈ ॥ ੧੪ ॥ ਦੁਤਿਯ ਬਾਕ ਸਰਧਾ ਕਰ ਮਾਨਯੋ ॥ ਅਰਧ
ਕਾਜ ਭਾ ਆਧੋ ਹਾਨਯੋ ॥ ਸਿਖ ਕੇ ਮਨ ਸ਼ਰਧਾ ਬਹੁ ਆਈ ॥ ਤਨ
ਮਨ ਤੇ ਬਹੁ ਸੇਵ ਕਮਾਈ ॥ ੧੫ ॥ ਪਿੰਡ ਸੁ ਬਾਰੇ ਕੇ ਨਰ ਜੋਏ ॥
ਆਇ ਸਿੱਖ ਗੁਰ ਕੇ ਬਹੁ ਹੋਏ ॥ ਗੁਰਮੁਖ ਬਨ ਨਿਜ ਜਨਮ
ਸੁਧਾਰਾ ॥ ਅਸ ਬਿਧ ਕੀਨਸ ਅਨਕ ਉਧਾਰਾ ॥ ੧੬ ॥

ਦੋਹਿਰਾ ॥ ਗ੍ਰਾਮ ਬਾਰਨੇ ਤੇ ਚਲੇ ਕੀਨੋ [5]ਅਗ੍ਰ ਪਯਾਨ ॥
ਥਾਨੇਸਰ ਉਤਰ ਦਿਸਾ [6]ਸ੍ਰਾਸਵਤੀ [7]ਤਟ ਜਾਨ ॥ ੧੭ ॥

---

੧ ਜ਼ਮੀਨ ਵੀ ਧਰਤੀ। ੨ ਪੈਮਾਇਸ਼। ੩ ਰਸੀ ਨਾਲ। ੪ ਹਿਰਦੇ ਵਿਚ ਦੁਖੀ ਹੋਕੇ। ੫ ਅਗੇ। ੬ ਸੁਰਸ੍ਵਤੀ। ੭ ਕਿਨਾਰੇ।

ਚੌਪਈ ॥ ਸ੍ਰੀ ਸਤਿਗੁਰੂ ਸਿਵਰ ਕਰਵਾਯੋ ॥ ਸੂਰਜ ਗ੍ਰਹਿਣ ਪੁਰਬ ਤਬ ਆਯੋ ॥ ਨਿਸਾ ਬਾਸ ਕੋ ਸਤਿਗੁਰ ਕਰਕੈ ॥ ਰਹੀ [1]ਜਾਮ ਜਾਗ੍ਰਤ ਕੋ ਧਰਕੈ ॥ ੧੮ ॥ ਸੌਚ ਸਨਾਨ ਕੀਨ ਪੁਨ ਧਿਆਨੂ ॥ ਬੈਠੇ ਰਹੇ ਉਦਯੋ ਪੁਨ [2]ਭਾਨੂ ॥ ਲਗਯੋ ਦਿਵਾਨ ਸੁ ਕੀਰਤਨ ਹੋਵੈ ॥ ਸੁਨ ਨਰ ਮਾਰਗ ਚਲਤ ਖਰੋਵੈਂ ॥ ੧੯ ॥ ਸੁਧ ਮੇਲੇ ਮਹਿੰ ਜਹਿੰ ਕਹਿੰ ਹੋਈ ॥ ਵੇਖਨ ਕਾਰਨ ਚਹਿ ਚਿਤ ਲੋਈ ॥ ਆਇ ਬਿਲੋਕਤ ਪਾਵਨ ਦਰਸਨ ॥ ਸੀਸ ਨਿਵਾਇ ਕਰਹਿੰ ਪਗ ਪਰਸਨ ॥ ੨੦ ॥ ਕਹੈਂ ਭਏ ਦ੍ਵੈ ਕਾਜ ਭਲੇਰੇ ॥ [3]ਮੱਜਨ ਕਰਨ ਅਪਰ ਗੁਰ ਹੇਰੇ ॥ ਬਹੁਤੇ ਸੰਤ ਅਨਕ ਮਤ ਕੇਰੇ ॥ ਮਿਲਹਿੰ ਬਠਾਵਹਿੰ ਤਿਨ ਗੁਰ ਨੇਰੇ ॥ ੨੧ ॥ ਸੁਭ [4]ਸੰਬਾਦ ਸ਼ਾਂਤ ਕੀ ਕਰੈਂ ॥ ਜਿਸ ਤੇ ਸ੍ਰੀ ਪ੍ਰਭ ਕਰਨਾ ਢਰੈਂ ॥ ਸਮਾਂ ਗ੍ਰਹਿਣ ਕੋ ਪਹੁੰਚਯੋ ਆਇ ॥ ਦੀਨਸ ਦਾਨ ਗੁਰੂ ਬਹੁ ਭਾਇ ॥ ੨੨ ॥ ਜੋ ਜੋ [5]ਦਿਜ ਗੁਰ ਢਿਗ ਤਬ ਆਯੋ ॥ ਪਾਇ ਦਾਨ ਦਾਰਿੱਦ੍ਰ ਗਵਾਯੋ ॥ ਆਸਿਖ ਦੇਤ ਮੁਦਤ ਬਹੁ ਹੋਇ ॥ ਕਹਿਤ ਰਹੇ ਕੀਰਤ ਬਰ ਸੋਇ ॥ ੨੩ ॥ ਅਸ ਬਿਧ ਨਿਸਾ ਆਈ ਬੀਤਾਇ ॥ ਪੁਨ ਸਤਿਗੁਰ ਤਿਆਰੀ ਕਰਵਾਇ ॥ ਕੇਤਕ ਸਿੱਖ ਸੰਤ ਮਿਲ ਆਇ॥ ਅਧਕ ਲਾਭ ਕੋ ਉਰ ਲਖ ਪਾਏ ॥ ੨੪ ॥ ਗੁਰ ਦਰਸਨ ਅਰ ਤੀਰਥ ਨਾਨ ॥ ਇਸ ਤੇ ਅਪਰ ਨ ਬਡ ਕਲਯਾਨ ॥ ਚਢੇ ਗੁਰੂ ਸੰਗ ਸੰਤਨ ਭੀਰ ॥ ਸਿੱਖ [6]ਸਊਰਨ ਚਲੀ ਵਹੀਰ ॥ ੨੫ ॥ ਕੋਸ ਟਿਕਾ ਦਸ ਕੀਮ ਪਯਾਨਾ ॥ ਬਨੀ ਬਦਰ ਪੁਰ ਏਕ ਸਥਾਨਾ ॥ ਤਹਾਂ ਜਾਇ ਕਰ ਕੀਨਸ ਡੇਰਾ ॥ ਖਾਨ ਪਾਨ ਕਰ ਨਿਸਾ ਬਸੇਰਾ ॥ ੨੬॥ ਅੰਮ੍ਰਿਤ ਕਾਲਹਿ ਲਗਯੋ ਦਿਵਾਨ ॥ਪੁਰ ਗ੍ਰਾਮਨ ਸੰਗਤ ਸੁਨ ਕਾਨ॥ ਸਹਿਤ ਮਸੰਦਨ ਕੇ ਤਬ ਆਏ ॥ ਸ੍ਰੀ ਸਤਿਗੁਰ ਪੂਰਨ ਦਰਸਾਏ

[1] ਪਹਿਰ ਰਾਤ ਰਹਿੰਦੀ ਜਾਗੇ । [2] ਸੂਰਜ । [3] ਇਸ਼ਨਾਨ । [4] ਚਰਚਾ ।
[5] ਬ੍ਰਾਹਮਣ । [6] ਸੂਰਮੇ ।

॥ ੨੭ ॥ ਅਨਕ ਪ੍ਰਕਾਰਨ ਭੇਟ ਚੜ੍ਹਾਈ ॥ ਮਨ ਬਾਂਛਤ ਸ੍ਰੀ ਗੁਰ ਤੇ ਪਾਈ ॥ ਨਏ ਸਿੱਖ ਬਹੁ ਧਰ ਉਪਦੇਸ਼ਾ ॥ ਜਨਮ ਮਰਨ ਕੇ ਕਾਟ ਕਲੇਸ਼ਾ ॥ ੨੮ ॥ ਆਬ ਭੇਟ ਕਾ ਗੁਰ ਬਹੁ ਹੇਰਾ ॥ ਪੁਰ ਕੇ ਪੈਂਚ ਦਿਸਾ ਗੁਰ ਹੇਰਾ ॥ ਨਿਕਟ ਬੁਲਾਇ ਦਯੋ ਧਨ ਸਾਰਾ ॥ਕਹਯੋ ਕੀਜੀਅਹਿ ਇਹੁ ਉਪਕਾਰਾ ॥ ੨੯ ॥ ਇਹਾਂ ਕੂਪ ਧਰਮਸਾਲ ਬਨਾਵਹੁ ॥ [1]ਉਪਬਨ ਲਾਇ ਸਦਾ ਬ੍ਰਤ ਲਾਵਹੁ ॥ ਕਰੋ ਨ ਲੋਭ ਖਰਚ ਦਿਹੁ ਸਾਰੋ ॥ ਤੁਮ ਸੁਖ ਪਾਵਹੁ ਜਨਮ ਸੁਧਾਰੋ ॥ ੩੦ ॥ ਤਿਨਹੁ ਜੋਰ ਕਰ ਗੁਰ ਬਚ ਮਾਨਾ॥ਸਤਿਗੁਰ ਕੀਨਸ ਅਗ੍ਰ ਪਯਾਨਾ॥ ਤਿਨਹੁ ਕਰਯੋ ਜਸ ਸਤਿਗੁਰ ਰਰਯੋ ॥ ਅਬ ਗੁਰ ਬਲ ਤਿਹ ਸੁੰਦਰ ਖਰਯੋ ॥ ੩੧ ॥ ਸ੍ਰੀ ਗੁਰ ਅਨਕ ਪੁਰਨ ਕੇ ਪੰਥਾ ॥ ਗਮਨਤ ਜਾਤ ਦੇਤ ਸੁਭ [2]ਸੰਥਾ ॥ ਪੂਰਬ ਦੇਸ ਸੁ ਆਵਤ ਭਯੋ ॥ ਕੜੇ ਸੁ ਮਾਣਕ ਪੁਰ ਮਗ ਲਯੋ ॥ ੩੨ ॥ ਸੰਤ ਮਲੂਕ ਦਾਸ ਜਹਿ ਬਾਸੇ ॥ ਬੈਸ਼ਨਵ ਮਤ ਗੁਰ ਯੱਸ ਸੁਨ ਰਾਸੇ ॥ ਮਨ ਮਹਿ ਪ੍ਰੀਤ ਦਰਸ ਕੀ ਲਾਗੀ ॥ ਦਰਸੋਂ ਮੈਂ ਹੋਵਹੁੰ ਬਡ ਭਾਗੀ ॥ ੩੩ ॥ ਸਤਿਗੁਰ ਤਿਸ ਕੋ ਚਰਤ ਦਿਖਾਵਨ ॥ ਇਕ ਸਿਖ [3]ਮ੍ਰਿਗ ਹਤ ਕਿਯ ਲਟਕਾਵਨ ॥ ਆਵਤ ਭੇ ਪੁਰ [4]ਸਿਵਰ ਕਰਾਯੇ ॥ ਇਕ ਸਾਧੂ ਗੁਰ ਪਿਖ ਕਰ ਆਯੋ॥੩੪॥ ਬੂਝਯੋ ਤਿਸੇ ਮਲੂਕੇ ਦਾਸ ॥ ਆਇ ਕਿ ਨਹਿੰ ਸ੍ਰੀ ਗੁਰ ਸੁਖ ਰਾਸ ॥ ਤਿਸ ਨੇ ਸਗਰੀ ਬਾਤ ਸੁਨਾਈ ॥ ਮਾਸ ਅਹਾਰੀ ਗੁਰ ਦਰਸਾਈ ॥ ੩੫ ॥ ਸੁਨਤ ਮਲੂਕ ਦਾਸ ਭਰਮਾਯੋ ॥ ਮਨ ਮਹਿੰ ਤਰਕ ਗੁਰੂ ਪਰ ਲਿਆਯੋ ॥ ਚਿਤ ਮਹਿੰ ਪ੍ਰੀਤ ਦਰਸ ਕੀ ਤਿਆਗੀ ॥ [5]ਸਿਲ ਪੂਜਨ ਮਹਿੰ ਜੋ [6]ਅਨਰਾਗੀ ॥ ੩੬ ॥ ਕਿਤਕ ਦੇਰ ਮਹਿੰ ਤਾਹਿੰ ਰਸੋਈ ॥ ਅਨਕ ਅੰਨ ਕੀ ਸਿਧ ਸਭ ਹੋਈ ॥ ਬਾਲ ਪਰੋਸਯੋ ਪਾਇ ਅਹਾਰਾ॥

---

੧ ਬਾਗ। ੨ ਸਿਖਿਆ। ੩ ਹਰਨ। ੪ ਡੇਰਾ। ੫ ਪਥਰ ਪੂਜਾ ੬ ਪ੍ਰੇਮੀ।

ਚੌਂਕੀ ਧਰ ਦੇ [1]ਸੁਠ ਰੋਮਾਰਾ॥ ੩੭ ॥ ਅਧਿਕ ਭਾਵ ਸੋਂ ਲੀਨ ਉਠਾਇ ॥ ਗਮਨਜੋਂ ਮਨ ਮਹਿਂ ਅਤਿ ਹਰਖਾਇ ॥ ਬਿਸ਼ਨ ਮੂਰਤੀ ਅਗ੍ਰੂਧ ਧਰੇ॥ ਘੰਟੀ ਸੰਖ ਬਜਾਵਨ ਕਰੇ ॥ ੩੮ ॥ ਭੋਗ ਲਗਾਇ ਥਾਰ ਕੋ ਲਿਆਇ ॥ਬਸਤ੍ਰ ਉਤਾਰ ਜਬਹਿ [2]ਦ੍ਰਿਗ ਲਾਇ॥ ॥ [3]ਆਮਿਖ ਦੇਖਯੋ ਬੀਚ ਅਹਾਰਾ॥ ਪਿਖ ਅਚਰਜ ਭੇ ਸਭ ਤਿਹ ਕਾਰਾ॥ ੩੯ ॥ ਕਹਾਂ ਭਈ ਗਤ ਹੇ ਪ੍ਰਭ ਮੇਰੇ ॥ ਕਰਹਿ ਬਿਚਾਰ ਮਲੂਕ ਘਨੇਰੇ॥ ਪੁਨ ਸਤਿਗੁਰ ਕੀ ਚਿਤਵੀ ਬਾਤ॥ ਮੈਂ ਤਰਕੇ ਸੋ ਆਮਿਖ ਖਾਤ॥ ੪੦ ॥ ਜਿਸ ਤੇ ਦਰਸਨ ਹਿਤ ਨਹਿਂ ਗਯੋ॥ ਇਤ ਸ੍ਰੀ ਠਾਕਰ ਭੋਗ ਲਗਯੋ॥ ਠਾਕਰ ਰੂਪ ਅਹੈਂ ਗੁਰ ਪੂਰੇ॥ ਮੈਂ ਤਰਕੇ ਜਿਨ ਕੇ ਗੁਨ ਰੂਰੇ॥ ੪੧ ॥ ਰਾਮ ਕ੍ਰਿਸ਼ਨ ਜੀ ਭੇ ਅਵਤਾਰ॥ ਲੀਲ੍ਹਾ ਕੀਨਸ ਅਨਕ ਪ੍ਰਕਾਰ॥ ਤਥਾ ਇਨਹੁ ਕੇ ਜੇ ਬਡ ਭਏ॥ [4]ਆਯੁਧ ਧਰਤ ਜੁੱਧ ਜੈ ਕਏ॥ ੪੨ ॥ ਯਾਂਤੇ ਲਖੀਅਤ ਹੈਂ ਇਹ ਆਦਿ॥ ਬੀਰ ਸ਼ਸਤ੍ਰ ਧਾਰੀ ਮਰਯਾਦ॥ ਨਈ ਅਨੀਤ ਨ ਕੀਨਸ ਕੋਈ॥ ਮੈਂ ਮੂਰਖ ਹੁਇ ਤਰਕੀ ਜੋਈ॥ ੪੩ ॥ ਸੰਮ੍ਰਥ ਕੋ ਨਹਿ ਦੋਸ ਕਦਾਈ॥ ਸ਼ਿਵ ਸੰਘਾਰਤ ਸ੍ਰਿਸ਼ਟ ਸਬਾਈ॥ ਇਮ ਬਿਚਾਰ ਕਰ ਸ਼ਰਧਾ ਧਾਰੀ॥ ਗੁਰ ਅਵਤਾਰ ਜਾਨ ਭ੍ਰਮ ਟਾਰੀ ॥ ੪੪ ॥ ਸਭ ਚੇਲਨ ਕੋ ਕੀਨ ਸੁਨਾਵਨ॥ ਇਹੁ ਗੁਰ ਮਾਯਾ ਕੀਨ ਦਿਖਾਵਨ ॥ ਚਲਹੁ ਤਾਹਿ ਅਬ ਦਰਸਨ ਪਾਵਹਿ ॥ ਜਨਮ ਮਰਨ ਕੀ ਪੀਰ ਮਿਟਾਵਹਿ ॥ ੪੫ ॥ ਅਸ ਕਹਿ ਗਨ ਚੇਲੇ ਸੰਗ ਲੀਨਾ॥ ਗੁਰ ਡੇਰੇ ਦਿਸ ਆਵਨ ਕੀਨਾ॥ ਆਇ ਚਰਨ ਪਰ ਬੰਦਨ ਧਾਰੀ॥ ਹਾਥ ਜੋਰ ਪੁਨ ਐਸ ਉਚਾਰੀ॥ ੪੬ ॥

ਦੋਹਿਰਾ॥ ਲੀਲ੍ਹਾ ਤੁਮਰੀ ਨਹਿਂ ਲਖੀ ਭਈ ਤਰਕ ਮਨ ਮੋਹਿ ॥
ਪਰ ਨਿਜ ਦਾਸ ਬਿਚਾਰ ਕੈ ਸ਼ਰਧਾ ਦੀਨੀ ਤੋਹਿ ॥੪੭॥

੧ ਸੁੰਦਰ। ੨ ਅੱਖਾਂ। ੩ ਮਾਸ। ੪ ਸ਼ਸਤ੍ਰ।

ਸੁਨ ਮਲੂਕ ਤੇ ਦੋਹਿਰਾ ਸ੍ਰੀ ਗੁਰ ਕਰਨਾ ਧਾਰ ॥
ਤਿਸ ਪ੍ਰਤ ਉਤਰ ਕੋ ਕਹਯੋ ਧੀਰਜ ਦੀਨ ਉਦਾਰ ॥ ੪੯ ॥
ਸੁਨ ਮਲੂਕ ਹਰਿ ਕੇ ਭਗਤ ਪ੍ਰੇਮ ਭਗਤ ਮਨ ਤੋਹਿ ॥
ਜਿਸ ਕੋ ਫਲ ਤੋ ਕੋ ਮਿਲਯੋ ਜਪਹੁ ਨਾਮ ਗਤ ਹੋਇ ॥੪੯॥
ਪਿਖ ਸਤਗੁਰ ਕੇ ਦਰਸ ਕੋ ਭਯੋ [1]ਨਿਮਗਨ ਅਨੰਦ ॥
ਨ੍ਰਿਪਤ ਬੀਰ ਬਰ ਬੇਖ ਤਨ ਮਨ ਬ੍ਰਹਮਗਯਾਨਅਨੰਦ॥੫੦।
ਹਾਥ ਜੋਰ ਹੁਇ ਕਰ ਖਰੋ ਕਰ ਉਸਤਤ ਬਹੁ ਭਾਂਤ ॥
ਗੁਨ ਸਮੁੰਦ੍ਰ ਮੈਂ ਕਥੋਂ ਕਿਮ ਮਤੀ ਕੁਚੀਲ ਕੁਜਾਤ ॥ ੫੧ ॥
ਬਹੁ ਬਿਨਤੀ ਕਰ ਲੇ ਗਯੋ ਗੁਰ ਕੋ ਨਿਜ ਗ੍ਰਿਹ ਮਾਹਿ ॥
ਸੇਵਾ ਅਨਕ ਪ੍ਰਕਾਰ ਕੀ ਕੀਨ ਦੀਨ ਬਨ ਤਾਹਿ ॥ ੫੨ ॥
ਕਿਤਕ ਦਿਵਸ ਰਖ ਸਤਿਗੁਰੂ ਬ੍ਰਹਮ ਵਿੱਦਯਾ ਪਰਚਾਇ ॥
ਪ੍ਰਾਨ ਸੰਗਲੀ ਸਾਧ ਤੇ ਲਿਖੀ ਮਲੂਕ ਬਨਾਇ ॥ ੫੩ ॥
ਜੋ ਪੰਚਮ ਪਾਤਸ਼ਾਹ ਤੇ ਸੰਤ ਉਦਾਸੀ ਲੀਨ ॥
ਹਰੀ ਪ੍ਰੇਮ ਪੋਥੀ ਸੋਊ ਜਾਨ ਚਿੱਤ ਪਰਬੀਨ ॥ ੫੪ ॥
ਸੋ ਪਾਵਨ [2]ਗੁਰ ਗਿਰਾ ਕੀ ਪੋਥੀ [3]ਕਾਬਰ ਆਹਿ ॥
ਪਿਖੀ ਕਵੀ ਨਿਜ ਨੈਨ ਸੋਂ ਆਤਮ ਸੁਖ ਜਿਹ ਮਾਹਿ॥੫੫॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਬਾਨੇਸ੍ਵਰ ਔ ਮਲੂਕ ਦਾਸ ਪ੍ਰਸੰਗ ਬਰਨਨੰ ਨਾਮ ਇਕੀਸਮੋਂ ਮੰਦਰਹਿ ॥੨੧॥

ਦੋਹਿਰਾ ॥ ਤੇਗ ਬਹਾਦਰ ਸਤਿਗੁਰੂ ਕੀਨ ਮਲੂਕ ਨਿਹਾਲ ॥
ਦੇ ਧੀਰਜ ਆਗੇ ਚਲੇ ਜਿਹ ਸਿਮਰੇ ਨਹਿੰ ਕਾਲ ॥ ੧ ॥

ਚੌਪਈ ॥ ਤੀਰਥ ਮੱਜਨ ਕੀਨ ਬਹਾਨਾ ॥ ਕਰਨ ਹੇਤ ਸਿੱਖਯਨ ਕਲਯਾਨਾ ॥ ਨਿਤ ਪ੍ਰਤ ਮਾਰਗ ਜਾਇੰ ਅਗਾਰੀ ॥ ਮਗ ਪੁਰ ਨਰ ਮਿਲ ਭਾਵਨ ਧਾਰੀ ॥ ੨ ॥ ਤਿਨ ਕੀ ਸਕਲ [4]ਆਪਦਾ

[1] ਮਸਤ। [2] ਗੁਰਾਂ ਦੀ ਬਾਣੀ। [3] ਕਾਬਲ। [4] ਬਿਪਤਾ।

ਟਾਰੀ ॥ ਕਰਤ ਜਾਤ ਕਲਯਾਨ ਉਦਾਰੀ ॥ ਤੀਰਥ ਰਾਜ ਪ੍ਰਯਾਗ ਬਿਸਾਲਾ ॥ ਤਹਾਂ ਪਹੂਚੇ ਜਾਇ ਕ੍ਰਿਪਾਲਾ ॥ ੩ ॥ ਜਹਾ ਤ੍ਰਿਬੈਨੀ ਸੰਗਮ ਹੋਵਾ ॥ ਕਰਯੋ [1]ਸਿਵਰ ਸ੍ਰੀ ਗੁਰ ਸੁਭ [2]ਜੋਵਾ ॥ ਪੁਨ ਸੰਗਮ ਥਲ ਮੱਜਨ ਕੀਨਾ ॥ ਹੁਤ ਜੁ ਦਿਜ ਢਿਗ ਦਾਨ ਸੁ ਦੀਨਾ ॥ ੪ ॥ ਸੁਨ ਸੁਨ ਬਿਪ੍ਰ ਆਇ ਸਮਦਾਇ ॥ ਸੋ ਭੀ ਲੈਕਰ ਦਾਨ ਸਿਧਾਇ ॥ ਸੰਗਤ ਸੁਨਿਓਂ ਸਤਿਗੁਰ ਆਇ ॥ ਇਕਠੇ ਹੋਤ ਭਏ ਸਮਦਾਇ ॥ ੫ ॥ ਲੈ ਲੈ ਅਨਕ ਪ੍ਰਕਾਰ [3]ਉਪਾਇਨ ॥ ਆਏ ਰਿਦੇ ਧਾਰ ਕਰ ਭਾਇਨ ॥ ਪੂਜਾ ਕਰੀ ਅਨੇਕ ਪ੍ਰਕਾਰੇ ॥ ਹਾਥ ਜੋਰ ਬੰਦਨ ਕੌ ਧਾਰੇ॥ ੬ ॥ ਬਿਨਤੀ ਕਰਕੈ ਅਧਕ ਰਿਝਾਏ ॥ ਸਭ ਸੰਗਤ ਨੇ ਬਾਕ ਅਲਾਏ ॥ ਹਮਰੇ ਭਾਗਨ ਕਰ ਤੁਮ ਆਏ ॥ ਦੀਨ ਬੰਧ ਸੁਭ ਬਿਰਦ ਸਦਾਏ ॥ ੭ ॥ ਨਰ ਕਲਜੁਗ ਕੇ ਕਲ ਮਲ ਕਰੈਂ ॥ ਆਇ ਤੀਰਥਨ ਮੱਜਨ ਧਰੈਂ ॥ ਕਲ ਮਲਿ ਤੀਰਥ ਮਹਿੰ ਤਜ ਜਾਹਿ ॥ ਜਿਸ ਤੇ ਦੁਖੀ ਭਏ ਸਮਦਾਇ ॥ ੮ ॥ ਤੁਮ ਪਗ ਹੋਇ ਸਪਰਸਨ ਜਬੈ ॥ ਪ੍ਰਾਵਨ ਹੋਤ ਨਾਸ [4]ਅਘ ਸਬੈ ॥ ਤੀਰਥ ਗਨ ਕੋ ਕਰਨ ਪੁਨੀਤ ॥ ਗਮਨਤ ਹੋ ਇਹੁ ਇੱਛਾ ਚੀਤ ॥ ੯ ॥ ਬਸਹੁ ਇਹਾਂ ਕੇਤਕ ਦਿਨ ਆਪ ॥ ਦਿਹੁ ਦਰਸਨ ਕੋ ਹਤ [5]ਤ੍ਰੈ ਤਾਪ ॥ ਸਭ ਸੰਗਤ ਕੀ ਹੈ ਅਭਲਾਖਾ ॥ ਅਪਨ ਭਲੇ ਹਿਤ ਹਮ ਨੇ ਭਾਖਾ ॥ ੧੦ ॥ ਬਹੁ ਦਿਵਸ ਕੀ ਹਮਰੇ ਆਸਾ ॥ ਤੁਮ ਪੂਰਹੁ ਧਾਰਹਿੰ ਭਰਵਾਸਾ ॥ ਇਤ ਆਦਕ ਬਿਨਤੀ ਸੁਨ ਕਾਨ ॥ ਮਾਨਯੋਂ ਰਹਿਨ ਗੁਰੂ ਭਗਵਾਨ ॥ ੧੧ ॥ ਏਕ ਹਵੇਲੀ ਸੁੰਦਰ ਸਾਰੀ ॥ ਸਭ ਸੰਗਤ ਨੇ ਦੀਨ ਸੁਧਾਰੀ ॥ ਤਹਾਂ ਸਤਿਗੁਰੂ ਦੀਨ ਉਤਾਰਾ ॥ ਮਾਤਾ ਮਹਿਲ ਸੰਗ ਸੁਖ ਸਾਰਾ ॥ ੧੨ ॥ ਅਪਰ ਸਾਧ ਸਿਖ ਫੌਜ ਅਪਾਰਾ ॥ ਡੇਰੋ ਤ੍ਰੈਬੇਨੀ ਤਟ ਧਾਰਾ ॥ ਬਸਨ ਲਗੇ

੧ ਡੇਰਾ। ੨ ਦੇਖਾ। ੩ ਭੇਟਾ। ੪ ਪਾਪ।
੫ ਆਧਿ, ਬਿਆਧਿ, ਉਪਾਧਿ।

ਗੁਰ ਰਾਜ ਪ੍ਰਯਾਗ ॥ ਨਿਤ ਸੰਗਤ ਆਵੈ ਵਡਭਾਗ ॥ ੧੩ ॥ ਆਦ ਗੁਰਨ ਕੀ ਸਿੱਖੀ ਭਾਰੀ ॥ ਨਈ ਅਪਰ ਬਹੁ ਭਈ ਬਿਥਾਰੀ ॥ ਕੇਤਕ ਦਿਵਸ ਸੁ ਬਸਤ ਬਿਤਾਏ ॥ ਏਕ ਸਮਹਿੰ ਬਿਤ ਸਹਿਜ ਸੁਭਾਏ ॥ ੧੪ ॥ ਮਾਤ ਨਾਨਕੀ ਚਲ ਕਰ ਆਈ ॥ ਕੀਨ ਜਾਚਨਾ ਸੁਤ ਅਗਵਾਈ ॥ ਸੁਨਹੁ ਪੁਤ੍ਰ ਲਾਲਸ ਮਮ ਉਰ ਕੀ ॥ ਅਰ ਬਾਨੀ ਹੈ ਤਵ ਪਿਤ ਗੁਰ ਕੀ ॥ ੧੫ ॥ ਯਾਂਤੇ ਰਹੌਂ ਪ੍ਰਤੀਖਤ ਸਦਾ ॥ ਤਿਨ ਕੋ ਬਾਕ ਨ ਨਿਫਲਹਿ ਕਦਾ ॥ ਮਹਾਂ ਪ੍ਰਤਾਪ ਵਾਨ ਭੁਜ ਭਾਰੀ ॥ ਮਹਾਂ ਸੂਰਮਾਂ ਪਰ ਉਪਕਾਰੀ ॥ ੧੬ ॥ ਸਭ ਗੁਰ ਜਸ ਪ੍ਰਕਾਸਨ ਵਾਰੋ ॥ ਸਭ ਕੋ ਨਾਮ ਕਰੈ ਉਜਯਾਰੋ ॥ ਅਸ ਸੁਤ ਉਪਜਹਿ ਸਦਨ ਤੁਮਾਰੇ ॥ ਖਸ਼ਟਮ ਗੁਰ ਇਮ ਬਾਕ ਉਚਾਰੇ ॥ ੧੭ ॥ ਸਿਮਰ ਸਿਮਰ ਬਚ ਮੈਂ ਅਭਿਲਾਖੀ ॥ ਤੋਹਿ ਪੁਤ੍ਰ ਕਬ ਦੇਖਵ ਆਖੀ ॥ ਸੋ ਦਿਨ ਕਬ ਹੋਵੈ ਮੁਝ ਆਈ ॥ ਪੌਤ੍ਰ ਦੁਲਾਰੋਂ ਗੋਦ ਸੁਹਾਈ ॥ ੧੮ ॥ ਹੇ ਸਪੁਤ੍ਰ ਇਹੁ ਮੇਰੀ ਆਸਾ ॥ ਪੂਰਨ ਕਰਹੁ ਦੇਹੁ ਸੁਖ ਰਾਸਾ ॥ ਸੁਨ ਜਨਨੀ ਕੇ ਬਾਕ ਸੁਹਾਇ ॥ ਸ੍ਰੀ ਗੁਰ ਮੁਖ ਤੇ ਭਾਖ ਸੁਨਾਇ ॥ ੧੯ ॥ ਹੇ ਜਨਨੀ ਜੁ ਮਨੋਰਥ ਤੋਹੀ ॥ ਸ੍ਰੀ ਅਕਾਲ ਜੀ ਪੂਰਹੈਂ ਸੋਈ ॥ ਸੁਨਤ ਪ੍ਰਸੰਨ ਨਾਨਕੀ ਹੋਈ ॥ ਮਨਹੁ ਰੰਕ ਲਹਿ ਨਵ ਨਿਧ ਕੋਈ ॥ ੨੦ ॥ ਨਿਜ [1]ਅਨਕੂਲ ਪੁਤ੍ਰ ਕੇ ਬੈਨ ॥ ਸੁਨਤ ਲਖੀ ਅਬ ਦੇਖਹੁ ਨੈਨ ॥ ਤਿਹ ਦਿਨ ਤੇ ਸ੍ਰੀ ਗੁਜਰੀ ਮਾਤਾ ॥ ਉਦਰ ਪ੍ਰਸੂਤ [2]ਪਵਨ ਅਵਦਾਤਾ ॥ ੨੧ ॥

ਦੋਹਿਰਾ ॥ ਸ੍ਰੀ ਗੁਰ ਕਰਕੈ ਬਾਸ ਤਹਿ ਕੇਤਕ ਦਿਵਸ ਬਿਤਾਇ ॥
ਭਏ ਤਿਆਰ ਆਗੇ ਚਲਨ ਮਿਲੇ ਸਿੱਖ ਸਮਦਾਇ ॥ ੨੨ ॥

ਚੌਪਈ ॥ ਅਨਕ ਪ੍ਰਕਾਰ [3]ਅਕੋਰਨ ਲਿਆਇ ॥ ਸ੍ਰੀ ਗੁਰੂ

੧ ਅਨੁਸਾਰ। ੨ ਪੇਟ ਦੇ ਵਿਚ ਪ੍ਰਸੂਤ ਵਾਲੀ ਹਵਾ ਪ੍ਰਗਟ ਹੋਈ। ੩ ਭੇਟਾ।

[1]ਪਗ ਪੰਕਜ ਅਰਪਾਇ ॥ ਸਿਖ ਨਾਰਿਨ ਮਾਤਾ ਢਿਗ ਆਈ ॥ ਜੇਵਰ [2]ਤੇਵਰ ਬਹੁ ਅਰਪਾਈ ॥ ੨੩ ॥ ਸਭ ਤੇ ਰੁਖਸਦ ਹੁਇ ਗੁਰ ਚਾਲੇ ॥ ਵਾਹਿਨ ਅਨਕ ਸਜਾਇ ਬਿਸਾਲੇ ॥ ਪੁਰ ਪ੍ਰਯਾਗ ਮਹਿਂ ਜਿਹ ਗੁਰ ਬਾਸੇ ॥ ਗੁਰ ਸੰਗਤ ਅਬ ਤਹਾਂ ਪ੍ਰਕਾਸੇ ॥ ੨੪ ॥ ਸ੍ਰੀ ਸਤਿਗੁਰ ਮਗ ਮਾਹਿ ਉਦਾਰਾ ॥ ਅਨਕ ਨਰਨ ਕੋ ਕਰਹਿਂ ਉਧਾਰਾ॥ ਕਾਸੀ ਪੁਰੀ ਪਹੂਚੇ ਜਾਇ ॥ ਡੇਰਾ ਕਰਯੋ ਹੇਰ ਸੁਭ ਥਾਇ ॥ ੨੫ ॥ ਜਬ ਹੀ ਸੰਗਤ ਕੋ ਸੁਧ ਹੋਈ ॥ ਮਿਲੈ ਪਰਸ ਪਰ ਸਿਖ ਸਭ ਕੋਈ॥ ਅਨਕ [3]ਉਪਾਇਨ ਕੋ ਕਰ ਤਿਆਰੀ ॥ ਆਇ ਸੁ ਅਰਪੀ ਗੁਰੂ ਅਗਾਰੀ ॥ ੨੬ ॥ ਹਾਥ ਜੋਰ ਅਰਦਾਸ ਕਰਾਈ ॥ ਮਨੋ ਕਾਮਨਾਂ ਗੁਰ ਤੇ ਪਾਈ ॥ ਨਾਨਾ ਭਾਂਤਨ ਉਤਸ਼ਵ ਕਰੈਂ ॥ ਲਿਆਇ [4]ਤਿਹਾਵਲ ਆਗੈ ਧਰੈਂ ॥ ੨੭॥ ਪਿਖ ਸੰਗਤ ਕੀ ਅਤ ਅਭਲਾਖਾ ॥ ਕਿਤਕ ਦਿਵਸ ਗੁਰੁ ਡੇਰਾ ਰਾਖਾ ॥ ਪਸਰਯੋ ਸੁਜਸ ਅਧਕ ਬਿਚ ਕਾਂਸੀ ॥ ਪੰਡਤ ਵਿੱਦਜਵਾਨ ਸੰਨਯਾਸੀ ॥ ੨੮ ॥ ਆਵਤ ਹੈਂ ਸ੍ਰੀ ਸਤਿਗੁਰ ਦਰਸਨ ॥ ਆਵਨ ਪੰਕਜ ਕੋ ਪਰ ਪਰਸਨ ॥ ਕਰ ਹੈਂ ਪ੍ਰਸ਼ਨ ਬ੍ਰਹਮ ਕੋ ਨਿਰਨੈ ॥ ਉਤਮ ਉਤਰ ਸ੍ਰੀ ਗੁਰ ਬਰਨੈ ॥ ੨੯ ॥ ਹਰਖਹਿਂ ਸੁਨ ਉਸਤਤੀ ਬਖਾਨੈਂ ॥ ਸਿੱਖ ਹਜਾਰੋਂ ਬਨ ਹੈਂ ਆਨੈਂ ॥ ਅਪਰ ਜਿ ਗ੍ਰਾਮ ਨਗਰ ਗਿਰਦਾਈ ॥ ਸੁਨ ਸੁਨ ਗੁਰ ਦਰਸਨ ਹਿਤ ਆਈ ॥ ੩੦ ॥ ਜੌਨ ਪੁਰੇ ਕੀ ਸੰਗਤ ਆਈ ॥ ਦਰਸਨ ਕਰ ਮਨ ਭਾਵਨ ਪਾਈ ॥ ਇਕ ਭਾਈ ਗੁਰਬਖਸ਼ ਹੁਲਾਸੀ ॥ ਸੰਗਤ ਸੰਗ ਜੌਨ ਪੁਰ ਬਾਸੀ ॥ ੩੧ ॥ ਪ੍ਰੇਮੀ ਮਹਾਂ ਕੀਰਤਨ ਕਰਤਾ ॥ ਰਿਦੇ ਧਯਾਨ ਸਤਿਗੁਰ ਕੋ ਧਰਤਾ ॥ ਸ੍ਰੀ ਗੁਰ ਤੇਗ ਬਹਾਦਰ [5]ਤੀਰ ॥ ਕਰਯੋ ਭਜਨ ਤਿਨ ਮੂਨ ਗੰਭੀਰ ॥ ੩੨ ॥ ਏਕ ਜਾਮ ਲਗ ਕਰਤ

---

੧ ਚਰਨ ਕਮਲ । ੨ ਤਿੰਨੇ ਕਪੜੇ ਕਮੀਜ ਸਲਵਾਰ ਦੁਪੱਟਾ । ੩ ਭੇਟਾ ।
੪ ਕੜਾਹ ਪ੍ਰਸ਼ਾਦ । ੫ ਪਾਸ ।

ਰਯੋ ਹੈ ॥ ਸੁਨ ਗੁਰਦੇਵ ਪ੍ਰਸੰਨ ਭਯੋ ਹੈ ॥ ਕਹਿਤ ਭਏ ਗੁਰਬਖਸ਼ ਨਿਹਾਲ ॥ ਨਹੀਂ ਫਸਹਿ [1]ਨਿਸਠਰ ਜਮਜਾਲ ॥ ੩੩ ॥ ਤਦ ਘਰ ਮਹਿ ਸਿੱਖੀ ਕੋ ਵਾਸਾ ॥ ਹ੍ਵੈ ਹੈ ਸਦਾ ਭਜਨ ਸੁਖ ਰਾਸਾ ॥ ਪੁਨ ਸਭ ਸੰਗਤ ਪਗ ਲਪਟਾਈ ॥ ਖੁਸ਼ੀ ਕਰੀ ਸਤਗੁਰ ਸਭ ਤਾਈ ॥ ੩੪ ॥ ਬਰ ਬਹੁ ਲੈ ਲੈ ਉਰ ਹਰਖਾਵਤ ॥ ਬਿਦਾ ਭਈ ਗੁਰ ਜਸ ਕੋ ਗਾਵਤ ॥ ਇਮ ਬਹੁ ਸੰਗਤ ਕਰੀ ਨਿਹਾਲ ॥ ਕਿਤਕ ਦਿਉਸ ਬਸ ਤਹਾ ਕ੍ਰਿਪਾਲ ॥ ਪੁਨ ਸ੍ਰੀ ਗੁਰ ਕਿਯ ਕੂਚ ਤਿਆਰੀ ॥ ਸੁਨ ਸੰਗਤ ਸਭ ਬਿਨੋ ਉਚਾਰੀ ॥ ਹੇ ਪ੍ਰਭ ਨਿਜ ਕਰ ਦੇਹੁ ਨਿਸਾਨੀ ॥ ਦਰਸਹਿ ਜਿਹ ਲਹਿ ਨਿਜ ਮਨ ਭਾਨੀ ॥ ੩੬॥ ਸੁਨ ਗੁਰ ਬਿਨਤੀ ਪ੍ਰੀਤ ਘਨੇਰੀ ॥ ਇਕ ਪੁਸਤਕ ਜਾਮਾ ਤਿਸ ਬੇਰੀ ॥ ਬਖਸ਼ਯੋ ਸਿੱਖਨ ਲੇ ਮੁਦ ਧਾਰੀ ॥ ਬਿਦਾ ਭਏ ਗੁਰ ਚਲੇ ਅਗਾਰੀ ॥ ੩੭ ॥ ਬਸੇ ਜਾਹਿ ਗੁਰ ਤਹਿ ਥਲ ਮਾਹੀ ॥ ਗੁਰ ਸੰਗਤ ਸੰਗਤ ਬਨਵਾਹੀ ॥ ਚੋਲਾ ਪੁਸਤਕ ਤਾਹਿ ਸਥਾਪਾ ॥ ਜਿਹ ਦਰਸਨ ਤੇ ਨਾਸਹਿ ਪਾਪਾ ॥ ੩੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਪ੍ਰਯਾਗ ਕਾਂਸ਼ੀ ਪ੍ਰਸੰਗ ਬਰਨਨੰ ਨਾਮ ਬਾਈਸਮੋਂ ਮੰਦਰਹਿ ॥ ੨੨ ॥

ਦੋਹਿਰਾ ॥ [2]ਰੁਦ੍ਰ ਪੁਰੀ ਤੇ ਚਲਤ ਭੇ ਸ੍ਰੀ ਸਤਿਗੁਰ ਸੁਖਿ ਧਾਮ ॥
ਪੁਰ ਸਸਰਾਮਹਿ ਕੀ ਦਿਸਾ ਚਾਚਾ ਫੱਗੋ ਨਾਮ ॥ ੧ ॥

ਚੌਪਈ ॥ ਗੁਰਮੁਖ ਸੋ ਸਤਿਗੁਰ ਕੋ ਪਿਆਰੋ ॥ ਪ੍ਰਗਟ ਪ੍ਰੇਮ ਤੇ ਪ੍ਰਣ ਕੋ ਧਾਰੋ ॥ [3]ਨਵੇਂ ਸਦਨ ਅਪਨੋ ਚਿਨਵਾਇ ॥ ਊਚੋ ਦ੍ਵਾਰ ਬਡੋ ਰਖਵਾਇ ॥ ੨ ॥ ਅੰਤਰ ਮੰਦਰ ਸੁੰਦਰ ਕੀਨ ॥ ਗੁਰ ਦਰਬਾਰ ਰਚਯੋ ਸੁ ਪ੍ਰਬੀਨ ॥ ਕਿਯੋ ਜੋਰ ਮੇਲੋ ਤਿਹ ਠੌਰੇ ॥ ਹੇਰਯੋ ਸਭਨ ਵਹਿਰ ਕੌ ਪੌਰੇ ॥ ੩ ॥ ਘਰ ਪ੍ਰਮਾਣ ਤੇ ਬਡੋ ਲਖਾਏ ॥ ਬੂਝਯੋ ਫੱਗੋ

੧ ਕਠੋਰ। ੨ ਸ਼ਿਵ ਪੁਰੀ। ੩ ਨਵੇਂ ਮਕਾਨ।

ਤੇ ਇਸ ਭਾਏ ॥ ਸਰਬ ਸਦਨ ਕੋ ਤਜ ਪਰਮਾਨ ॥ ਰਾਖਯੋ ਦ੍ਵਾਰਾ ਕੁਤੋ ਮਹਾਨ ॥੪॥ ਸੁਨ ਫੱਗੋ ਨੇ ਉਤਰ ਦੀਨ ॥ ਸਦਨ ਚਿਨਾਵਤ ਮੈਂ ਪ੍ਰਣ ਕੀਨ ॥ ਸਤਿਗੁਰ ਨਵਮ ਆਹਿੰ ਮਮ ਡੇਰੇ ॥ ਅੰਤਰਯਾਮੀ ਘਟ ਘਟ ਕੇਰੇ ॥ ੫॥ ਤਿਨ ਕੇ ਹਿਤ ਮੈਂ ਕਰਯੋ [1]ਨਿਕੇਤ ॥ ਪ੍ਰਣ ਪੂਰਹਿੰ ਪਿਖ ਪ੍ਰੇਮ ਸਮੇਤ ॥ ਸ਼ਸਤ੍ਰਨ ਸਹਿਤ ਅਰੂਢ ਤੁਰੰਗ ॥ ਆਵਹਿੰਗੇ ਜਬ ਰੂਪ [2]ਉਤੰਗ ॥ ੬ ॥ ਵਹਿਰ ਨਹੀਂ ਪ੍ਰਭ ਉਤ੍ਰਨ ਕਰੈਂ ॥ ਚਢੇ [3]ਤੁਰੰਗਮ ਮਮ ਘਰ ਬਰੈਂ ॥ ਉਤਰ ਸਿੰਘਾਸਨ ਪਰ ਥਿਤ ਜਾਇ ॥ ਵਹਿਰ ਉਤਰ ਮਹਿੰ ਪਗ ਸੋਂ ਆਇਂ ॥ ਯਾਂਤੇ ਰਚਯੋ ਬਡੋ ਮੈਂ ਪੌਰ ॥ ਆਵਹਿੰਗੇ ਸਤਿਗੁਰ ਇਸ [4]ਠੌਰ ॥ ਕਹਿਤ ਸੰਤ ਅਰ ਬੇਦ ਪੁਰਾਨ ॥ ਇਸ ਬਿਧ ਕੀ ਮਹਿਮਾਂ ਭਗਵਾਨ ॥ ੮ ॥ ਬਿਦਿਆ ਬੁਧ ਅਰ ਸਰਬ ਸਮਾਜ ॥ਐਸ਼੍ਵਰਜ ਬਡੇ ਸੁ ਦੇਸਨ ਰਾਜ॥ ਅਪਰ ਅਨੇਕ ਭਾਂਤ ਵਡਿਆਈ ॥ ਪੂਰਬ ਤਪਨ ਕੇ ਮਿਲੈ ਜੁ ਆਈ ॥ ੯ ॥ ਨਹਿੰ ਦੇਖਤ ਤਿਨ ਕੋ ਪ੍ਰਭ ਭੂਲ ॥ ਰਹੈਂ ਪ੍ਰੇਮ ਕੇ ਨਿਤ [5]ਅਨਕੂਲ ॥ ਨਾਮ ਦੇਵ ਕੀ ਛੰਨ ਛਵਾਈ ॥ ਪੁਨ ਪੰਡਿਅਨ ਪਿਛਵਾਰ ਦਿਖਾਈ ॥ ੧੦॥ ਧੰਨੇ ਕੇ ਬਛਰੇ ਗਨ ਚਾਰੇ ॥ ਕੀਨਸ ਰੋਟੀ [6]ਛਾਛ ਅਹਾਰੇ ॥ [7]ਬਦਰੀ ਫਲ ਸ਼ਵਰੀ ਕੇ ਖਾਏ ॥ ਬਿਦਰ ਦਾਸ ਲਖ ਤਿਹ ਗ੍ਰਿਹ ਆਏ ॥ ੧੧ ॥ ਆਦ ਗੁਰੂ ਲਖ ਪ੍ਰੇਮ ਆਪਾਰਾ ॥ ਗਏ ਸੰਗਲਾ ਦੀਪ ਮਝਾਰਾ ॥ [8]ਖਟਮ ਗੁਰੂ ਕਸ਼ਮੀਰ ਸਿਧਾਏ ॥ ਭਾਗ ਭਰੀ ਕਾ ਪ੍ਰੇਮ ਲਖਾਏ ॥ ੧੨ ॥ ਮੱਖਣ ਸ਼ਾਹਿ ਜਹਾਜ ਚਲਾਯੋ ॥ ਨਵਮ ਗੁਰੂ ਭੇ ਸਿੰਧ ਸਹਾਯੋ ॥ ਪੂਰਨ ਕਰਹਿੰ ਪ੍ਰਤੱਗਯਾ ਦਾਸਨ ॥ ਸੁਨ ਕਰ ਸੰਸੇ ਕੀਨ ਬਿਨਾਸਨ ॥ ੧੩ ॥ ਇਮ ਫੱਗੋ ਤੇ ਸੁਨ ਕਰ ਸਾਰੇ ॥ ਅਧਕ ਪ੍ਰੇਮ ਕਰ ਸਰਧਾ ਧਾਰੇ ॥ ਸਕਲ

੧ ਘਰ । ੨ ਉਚੇ । ੩ ਘੋੜੇ । ੪ ਜਗ੍ਹਾ । ੫ ਅਨੁਸਾਰ । ੬ ਲਸੀ । ੭ ਭੀਲਣ ਦੇ ਹਥੋਂ ਬੇਰ । ੮ ਛੇਵੇਂ ਪਾਤਸ਼ਾਹ ।

ਪ੍ਰਤੀਖਤ ਗੁਰ ਆ ਗਵਨੂ ॥ ਸੁੰਦਰ ਭੇਟ ਧਰੈਂ ਨਿਜ ਭਵਨੂੰ ॥੧੪॥ ਜਿਮ ਬਾਵਨ ਚੰਦਨ ਉਪਜੈ ਹੈਂ ॥ ਸਭ [੧]ਕਾਨਨ ਚੰਦਨ ਕਰ ਦੈ ਹੈਂ ॥ ਫੱਗੋ ਤੇ ਪੁਨ ਸੁਨ ਤਿਨ ਸਾਰੇ ॥ ਗੁਰੂ ਉਡੀਕਤ [੨]ਸੰਝ ਸਕਾਰੇ ॥ ੧੫ ॥ ਤਿਨ ਸਿੱਖਨ ਕੇ ਮਨ ਕੀ ਜਾਨ ॥ ਢਿਗ ਸਸਰਾਮਹਿ ਪਹੁੰਚੇ ਆਨ ॥ ਤਬਹਿ ਕਹਿਯੋ ਗੁਰ ਸੰਗ ਕ੍ਰਿਪਾਲ ॥ ਤੁਮ ਆਵਹੁ ਵਹੀਰ ਕੇ ਨਾਲ ॥ ੧੬ ॥ ਹਮ ਕੁਛ ਕਰਨੋ ਕਾਜ ਅਗਾਰੇ ॥ ਇਮ ਕਹਿ ਸਤਿਗੁਰ ਬੇਗ ਸਿਧਾਰੇ ॥ ਫੱਗੋ ਕੇ ਗ੍ਰਹ ਚਢੇ ਚਢਾਏ ॥ ਸ੍ਰੀ ਸਤਿਗੁਰ ਜੀ ਜਾ ਪ੍ਰਵਸਾਏ ॥ ੧੭ ॥ ਸੁਨ ਅਸ [੩]ਖਰਕੋ ਫੱਗੋ ਆਯੋ ॥ ਗੁਰ ਅਰੂਢ ਹੈ ਦਰਸ਼ਨ ਪਾਯੋ ॥ ਤਤ ਛਿਨ ਉਮਗਯੋ ਰਿਦੇ ਅਨੰਦ ॥ ਦੇਖ ਚੰਦ ਕੋ [੪]ਸਿੰਧ ਮਨਿੰਦ ॥ ਭਰੇ [੫]ਬਿਲੋਚਨ [੬]ਮਹਿਦ ਅਨੰਦ ॥ [੭]ਮੁਕਤਾ ਸਮ ਛੂਟਤ ਜਲ ਬਿੰਦ ॥ ਭਾ ਸਥੰਭ ਸਤਿਗੁਰ ਕੇ ਆਗੇ ॥ ਬਹੁਰ ਪਾਇ ਸੁਧ ਕੋ ਵਡਭਾਗੇ ॥ ੧੯ ॥ ਸੁੰਦਰ [੮]ਪਗ ਪੰਕਜ ਸਿਰ ਨਾਯੋ ॥ ਅਧਕ ਬਿਨੋ ਕਰ ਗੁਰ ਉਤਰਾਯੋ ॥ ਸਿੰਘਾਸਨ ਪਰ ਤਬਹਿ ਬਠਾਏ ॥ ਪਰਯੋ ਡੰਡਵਤ ਗੁਰ ਅਗਵਾਏ ॥ ੨੦ ॥ ਹਾਥ ਜੋਰ ਪੁਨ ਖਰਯੋ ਅਗਾਰੀ ॥ ਬਾਰ ਬਾਰ ਹੋਵਤ ਬਲਿਹਾਰੀ ॥ ਸ੍ਰੀ ਗੁਰ ਤੀਨ ਲੋਕ ਕੇ ਸ੍ਵਾਮੀ ॥ ਸਦਾ ਸਭਨ ਕੇ ਅੰਤਰਜਾਮੀ ॥ ੨੧ ॥ ਕੌਨ [੯]ਰੰਕ ਮੈਂ ਚਲ ਘਰ ਆਏ ॥ [੧੦]ਬਿਰਦ ਦਾਸ [੧੧]ਬਤਸਲ ਤੁਮ ਗਾਏ ॥ ਦੀਨ ਬੰਧੁ ਹੈ ਨਾਮ ਤੁਮਾਰਾ ॥ ਰਾਖਹੁ ਲਾਜ ਬਿਦਤ ਸੰਸਾਰਾ ॥ ੨੨ ॥ ਤੁਮ ਬਿਨ ਇਹ ਗੁਨ ਨਹਿ ਕਿਨ ਮਾਹੂ ॥ ਨਿਰਧਨ ਕੇ ਧਨ ਹੋ ਸਭ ਕਾਹੂ ॥ ਸੁਨ ਸਤਿਗੁਰ ਮੁਸਕਾਤ ਉਚਾਰਾ ॥ ਚਾਚਾ ਫੱਗੋ ਤੂੰ ਮਮ ਪਿਆਰਾ ॥ ੨੩ ॥ ਪੁਨ ਪਰਗਟ

---

੧ ਜੰਗਲ । ੨ ਸ਼ਾਮ ਤੇ ਸਵੇਰੇ ਭਾਵ ਰਾਤ ਦਿਨ । ੩ ਖੜਾਕ । ੪ ਸਮੁੰਦ੍ਰ । ੫ ਅੱਖਾਂ । ੬ ਵਡਾ । ੭ ਮੋਤੀਆਂ ਦੀ ਲੜੀ ਤਰ੍ਹਾਂ । ੮ ਚਰਨ ਕਮਲ । ੯ ਗਰੀਬ, ਕੰਗਾਲ । ੧੦ ਧਰਮ । ੧੧ ਪਿਆਰਾ ।

ਸੰਗਤ ਮਹਿ ਰਹਯੋ॥ਪੁਨਹਿ ਪ੍ਰੇਮ [1]ਦੀਰਘ ਮਨ ਕਰਯੋ ॥ ਬਸੀਕਰਨ ਕੇ ਹ੍ਵੈ ਹਮ ਆਇ ॥ ਤੋਰ ਪ੍ਰਤੱਗਯਾ ਪੂਰ ਕਰਾਇ ॥੨੪॥ ਸਰਸਰਾਵ ਪੁਰ ਮਹਿੰ ਸੁਧ ਸਾਰੇ ॥ ਸੁਨ ਸੁਨ ਸਿਖ ਹਰਖ ਉਰ ਭਾਰੇ ॥ ਜੋ ਜੋ ਵਸਤ ਰਚੀ ਗੁਰ ਹੇਤ ॥ ਸੋ ਸਭ ਲੈ ਲੈ ਪ੍ਰੇਮ ਸਮੇਤ ॥ ੨੫ ॥ ਅਨਕ [2]ਅਕੋਰਨ ਕਰ ਧਰ ਆਇ॥ਦੇਖਤ ਦਰਸਨ ਸੀਸ ਨਿਵਾਇ॥ ਕਰਹਿੰ [3]ਤਿਹਾਵਲ ਕੋ ਬਹੁ ਆਨਹਿ ॥ ਕਰ ਜੋਰਤ ਅਰਦਾਸ ਬਖਾਨਹਿ ॥ ੨੬ ॥ ਕ੍ਰਿਪਾ ਸਿੰਧ ਸਭ ਕੀ ਦਿਸ ਦੇਖ ॥ ਕਰਹਿੰ ਖੁਸ਼ੀ ਲਹਿੰ ਅਨਦ ਵਿਸੇਖ ॥ ਉਤਸਵ ਠਾਨਹਿੰ ਅਨਕ ਪ੍ਰਕਾਰੀ ॥ ਧੂਪ ਦੀਪ ਆਰਤੀ ਉਤਾਰੀ ॥ ੨੭ ॥ ਫੂਲਨ ਮਾਲਾ ਰਚਹਿੰ ਬਿਸਾਲੇ ॥ ਬਹੁਤ ਸੁਗੰਧਤ ਗੁਰ ਗਰ ਡਾਲੇ ॥ ਤਿਨ ਸ੍ਰੀ ਮਾਤਾ [4]ਨੁਖਾ ਸਮੇਤ ॥ ਪੂਜਨ ਕਰੈਂ ਧਾਰ ਅਤ ਹੇਤ ॥ ੨੮ ॥ ਸਾਧ ਸੰਤ ਸਿਖ ਸਤਿਗੁਰ ਨਾਲ ॥ ਸਭ ਕੋ ਸੇਵਹਿੰ ਭਾਵ ਬਿਸਾਲ ॥ ਦੇਗ ਹੋਈ ਨਾਨਾ ਬਿਧ ਤਯਾਰ ॥ ਸੰਗਤ ਯੁਤ ਗੁਰ ਕੀਨ ਅਹਾਰ ॥ ੨੯ ॥ ਮੇਵੇ ਅਨਕ ਭਾਂਤ ਸਿਖ ਲਿਆਵਹਿੰ ॥ ਪਿਖ ਸ਼ਰਧਾ ਗੁਰ ਮੁਖ ਕੁਛ ਪਾਵਹਿੰ ॥ ਨਿਸਾ ਪਰੀ ਗੁਰ ਕਥਾ ਉਚਾਰੀ ॥ ਜਿਹ ਸੁਨਤੇ ਨਰ ਜਾਹਿੰ ਵਿਕਾਰੀ ॥ ੩੦ ॥ ਸੁਹਿਲਾ ਪਠ ਸੁਖ ਸੇਜ ਸੁਹਾਈ ॥ ਜਾਗੇ ਪੁਨ ਪ੍ਰਭਾਤ ਜਬ ਆਈ ॥ ਕਰ ਸਨਾਨ ਬੈਠੇ ਨਿਜ ਧਯਾਨ ॥ ਆਸਾ ਵਾਰ ਸੁਰਾਗੀ ਗਾਨ ॥ ੩੧ ॥ ਮਾਈ ਭਾਈ ਆਏ ਸਮਦਾਇ ॥ ਸੁਨ ਸੁਨ ਬਡ ਅਨੰਦ ਉਪਜਾਇ ॥ ਅਨਕ ਪ੍ਰਕਾਰ ਅਕੋਰ ਚੜ੍ਹਾਈ॥ ਲਗੇ ਅੰਬਾਰ ਅੰਤ ਨਹਿੰ ਆਈ ॥ ੩੨ ॥ ਸੰਗਤ ਪੁਨ ਕਰ ਜੋਰ ਉਚਾਰੀ ॥ ਪੂਰਹੁ ਭਾਵਨੀ ਪ੍ਰਭੂ ਹਮਾਰੀ ॥ ਗਨ ਸਿੱਖਨ ਮਿਲ ਕਰ [5]ਅਨਰਾਗ ॥ ਤੁਮ ਹਿਤ ਵਹਿਰ ਲਗਾਇਵ ਬਾਗ ॥ ੩੩ ॥ ਤਿਸ ਮਹਿੰ ਚਰਨ ਪਾਇ ਸਫਲਾਹੁ ॥ਕਛੁਕ ਬੈਠ ਤਿਹ ਦਰਸ ਦਿਖਾਵਹੁ॥

੧ ਬਹੁਤ। ੨ ਭੇਟਾ। ੩ ਕੜਾਹ ਪ੍ਰਸ਼ਾਦਿ। ੪ ਨੂੰਹ। ੫ ਪ੍ਰੇਮ।

ਸੁਨ ਤਿਨ ਪ੍ਰੀਤੀ ਭਏ ਤਿਆਰ ॥ ਸੁੰਦਰ ਹੈ ਪਰ ਭੇ ਅਸਵਾਰ ।
੩੪ ॥ ਸੰਗਤ ਬ੍ਰਿੰਦ ਸੰਗ ਹਰਖਾਵੈਂ ॥ ਜਿਤ ਦਿਸ [1]ਉਪਬਨ
ਤਿਤਹਿ ਸਿਧਾਵੈਂ ॥ ਸਨੇ ਸਨੇ ਪਹੁੰਚੇ ਤਿਹ ਜਾਇਵ ॥ ਸੁੰਦਰ ਜਹਾਂ
ਸਥਾਨ ਬਨਾਇਵ ॥ ੩੫ ॥ ਸ੍ਰੀ ਗੁਰ ਉਤਰੇ [2]ਮਸਨਦ ਥਿਰੇ ॥
ਸੰਗਤ ਫਰਸ਼ ਥਿਰੀ ਚੌਫਿਰੇ ॥ ਮਾਲੀ ਫੂਲਨ ਮਾਲ
ਬਿਸਾਲ ॥ ਫਲ ਮਧਰੇ ਧਰ ਅਗ੍ਰ ਕ੍ਰਿਪਾਲ ॥ ੩੬ ॥ ਸ੍ਰੀ
ਗੁਰ ਪਿਖ ਉਪਬਨ ਹਰਖਾਏ ॥ ਚਤ੍ਰ ਦਿਸਾ [3]ਦ੍ਰਿਗ [4]ਕੋਰ ਚਲਾਏ ॥
ਭਾਂਤ ਭਾਂਤ ਤਰ ਖਰੇ ਬਿਸਾਲਾ ॥ ਸਫਲ ਫੂਲ ਹੈਂ ਬਰਨ ਨ ਜਾਲਾ
॥ ੩੭ ॥ ਫੁਲਬਾਰੀ ਬਹੁ ਭਾਂਤ ਸਵਾਰੀ ॥ ਫਿਰੈ ਬੀਚ ਬਾਰੀ ਸੁਭ
ਨਾਰੀ ॥ ਬੇਲਨ ਕੇ ਬਿਸਤਾਰ ਬਡੇਰੇ ॥ ਸ੍ਰੀ ਗੁਰ ਭੇ ਪ੍ਰਸੰਨ ਤਿਹ
ਹੇਰੇ ॥ ੩੮ ॥ ਕਰੇ ਨਿਹਾਲ ਸਿੱਖ ਸਮਦਾਈ ॥ ਉਪਬਨ ਰਚਯੋ
ਪ੍ਰੀਤ ਜਿਨ ਲਾਈ ॥ ਇੰਦ੍ਰ ਬਾਗ ਜਿਹ ਦੇਖਤ ਲਾਜੇ ॥ ਅਸ ਉਪਬਨ
ਗੁਰ ਹਿਤ ਸਿਖ ਸਾਜੇ ॥ ੩੯ ॥ ਪੁਨ [5]ਮਧਰੇ ਫਲ ਮੁਖ ਮਹਿ
ਪਾਏ ॥ ਸਭ ਸੰਗਤ ਮਹਿ ਦੀਨ ਬ੍ਰਤਾਏ ॥ ਸਗਰੋ ਦਿਵਸ ਬਿਤਾਇਵ
ਤਹਾਂ ॥ ਪੂਰੀ ਭਾਵਨਾਂ ਸੰਗਤ ਮਹਾਂ ॥ ੪੦ ॥ [6]ਸਯੰਕਾਲ ਆਇ
ਧਰਮਸਾਲਾ ॥ ਜੋ ਸਭ ਸੰਗਤ ਰਚੀ ਬਿਸਾਲਾ ॥ ਅਸ ਬਿਧ ਕੇਤਕ
ਦਿਵਸ ਬਿਤਾਏ ॥ ਮਨ ਬੰਛਤ ਸਭ ਕੋ ਬਰ ਦਾਏ ॥ ੪੧ ॥ ਪੁਨਹਿ
ਤਿਆਰ ਭੇ ਗੁਰੂ ਕ੍ਰਿਪਾਲ ॥ ਭਏ [7]ਬਿਮਨ ਸਿੱਖ ਬਿਛਰਨ ਕਾਲ ॥
ਦੇ ਧੀਰਜ ਗੁਰ ਮਗ ਪਗ ਪਾਏ ॥ ਗੁਰੂ ਗੁਰੂ ਸੰਗਤ ਸਭ ਧਿਆਏ॥
੪੨ ॥ ਅਬ ਲਗ ਤਿਹ ਗੁਰ ਥਲ ਸੁਭ ਰਾਜੇਂ ॥ ਸੰਗਤ ਗੁਰ
ਸਿੱਖੀ ਸੁਭ ਛਾਜੇਂ ॥ ਧੰਨ ਗੁਰੂ ਸਿੱਖੀ ਗੁਰ ਧੰਨਜ ॥ ਕਵੀ ਬੰਦਨਾ
ਕਰੈ ਪ੍ਰਸੰਨਜ ॥ ੪੩ ॥

---

੧ ਬਾਗ। ੨ ਗਦੀ। ੩ ਅਖਾਂ। ੪ ਕੋਨੇ। ੫ ਮਿਠੇ।
੬ ਸੰਧਿਆ ਸਮੇਂ। ੭ ਉਦਾਸ ਮਨ ਵਾਲੇ।

ਇਤਿ ਸ੍ਰੀ ਗੁਰ ਪ੍ਰਤਾਪ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸਸਰਾਮ ਚਾਚਾ ਫੱਗੋ ਪ੍ਰਸੰਗ ਬਰਨਨੰ ਨਾਮ ਤੇਈਸਮੋਂ ਮੰਦਰਹਿ ॥ ੨੩ ॥

ਦੋਹਿਰਾ ॥ ਸਨੈ ਸਨੈ ਸ੍ਰੀ ਸਤਿਗੁਰੂ ਗਮਨੇ ਮਾਰਗ ਜਾਇ ॥
ਥਾਨ ਗਯਾ ਸੁਰ ਕੇ ਵਿਖੈ ਪਹੁੰਚਤ ਭੇ ਸੁਖ ਪਾਇ ॥ ੧ ॥

ਚੌਪਈ ॥ [1]ਅਦਭੁਤ ਲੀਲ੍ਹਾ ਗੁਰੂ ਦਯਾਲਾ ॥ ਕਰਨ ਹੇਤ ਨਰ ਅਨਕ ਨਿਹਾਲਾ ॥ ਘਾਟ [2]ਬਾਮਨੀ ਕੀਨਸ ਡੇਰਾ ॥ ਚਢ ਤੁਰੰਗ ਫਲਗੂ ਮਹਿੰ ਫੇਰਾ ॥ ੨ ॥ [3]ਬਿਪ੍ਰ ਗਯਾ ਕੇ ਮਿਲ ਸਮਦਾਏ॥ ਸੁਨ ਆਗਵਨ ਗੁਰੂ ਢਿਗ ਆਏ ॥ ਲਾਇਚੀ ਭੇਟਾ ਦੇ ਕਰ ਮਿਲੇ ॥ ਜੇਤ੍ਰ ਮਹਾਤਮ ਉਚਰਯੋ ਭਲੇ ॥ ੩ ॥ ਦਾਨ ਪੁੰਨ ਤੀਰਥ ਬਿਵਹਾਰੂ ॥ ਕੀਨ ਉਚਾਰਨ ਸਰਬ ਪ੍ਰਕਾਰੂ॥ਕਰਹੁ ਸਨਾਨ ਗਯਾ ਪਿੰਡ ਦੀਜਹਿ॥ ਦੇਵ ਪਿਤਰ ਤ੍ਰਿਪਤਾਵਨ ਕੀਜਹਿ ॥ ੪ ॥ ਸੁਨ ਸ੍ਰੀ ਤੇਗ ਬਹਾਦਰ ਕਹਯੋ ॥ ਪਿਤ੍ਰ ਹਮਾਰੇ ਸਦ ਤ੍ਰਿਪਤਹਯੋ ॥ ਜੋ ਤ੍ਰਿਲੋਕ ਕੌ ਦੇਹਿੰ ਅਧਾਰਾ ॥ ਤਿਨ ਹਿਤ ਪਿੰਡ ਦੇਨ ਕਯਾ ਕਾਰਾ ॥ ੫ ॥ ਪੁਨਹਿ ਮਹਾਤਮ ਗਯਾ ਮਝਾਰਾ ॥ ਤੁਮਰੇ ਲਿਖਯੋ ਐਸ ਪ੍ਰਕਾਰਾ ॥ ਫਲਗੂ ਬਿਖੈ ਚਰਨ ਜੋ ਧਾਰੇ ॥ ਪਿਤ੍ਰ ਆਪਨੇ ਲੇਤ ਉਧਾਰੇ ॥ ੬ ॥ ਇਸ ਤੇ ਭੀ ਨਹਿੰ ਪਿੰਡ ਪ੍ਰਮਾਨ ॥ ਗੁਰ ਕੌ ਮਤ ਅਬ ਸੁਨਿਯਹੁ ਕਾਨ ॥

ਯਥਾ ॥ ਆਪੇ ਬੀਜ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥ ੭ ॥ ਇਸ ਤੇ ਹਮ ਹਿਤ ਪਿੰਡ ਨ ਆਏ ॥ ਗੁਰਮਤ ਪਰਕਾਸ਼ਨ ਹਿਤ ਆਏ॥ ਏਤੇ ਮਹਿ ਪੁਰ ਕੀ ਸਭ ਸੰਗਤ ॥ ਆਈ ਮਿਲ ਮਿਲ ਕਰ ਬਹੁ ਪੰਗਤ ॥ ੮ ॥ ਦਰਸਨ ਭੇਟਾ ਅਨਕ ਚੜ੍ਹਾਈ ॥ ਗੁਰ ਤੇ ਮਨਹੁ ਕਾਮਨਾ ਪਾਈ ॥ ਬਹੁ ਸਿਖਨ

੧ ਅਸਚਰਜ । ੨ ਬ੍ਰਾਹਮਣੀ ਘਾਟ ਦਾ ਨਾਮ ਹੈ । ੩ ਬ੍ਰਾਹਮਣ ।

[1]ਕਰ ਜੋਰ ਉਚਾਰੀ ॥ ਦਿਹੁ ਗੁਰ ਮੰਤ੍ਰ ਸਿਖੀ ਅਤਿ ਪਿਆਰੀ ॥ ੯॥
ਪਿਖ ਸ਼ਰਧਾ ਸਤਿਗੁਰੁ ਗੁਨ ਖਾਨੀ ॥ ਸਤਿਨਾਮੁ ਕੋ ਦੀਨਸ ਦਾਨੀ॥
ਕਹਯੋ ਕਿ [2]ਅੰਮ੍ਰਿਤ ਕਾਲ ਉਠੀਜਹਿ ॥ [3]ਮੱਜਨ ਕਰ ਗੁਰ ਮੰਤ੍ਰ
ਪਠੀਜਹਿ ॥ ੧੦ ॥ ਪਾਠ ਪੁਨਹਿ ਸ੍ਰੀ ਜਪੁਜੀ ਕੀਜਹਿ ॥ ਸੁਖਮਨੀ
ਆਦਿ ਪਠੋ ਸੁਨ ਲੀਜਹਿ ॥ ਆਸਾਵਾਰ ਕੀਰਤਨ ਗਾਵਹੁ ॥ ਜਹਿ
ਤੇ ਮਨ ਇੱਛਤ ਫਲ ਪਾਵਹੁ ॥ ੧੧ ॥ ਪੁਨ ਵਿਹਾਰ ਦਸ ਨਵ ਕਾ
ਕਰੀਅਹਿ ॥ ਮਨ ਮਹਿ ਲੋਭ ਪਾਪ ਨਹਿੰ ਧਰੀਅਹਿ ॥ ਲਾਭ ਭਾਗ
ਦਸਮੋ ਗੁਰ ਹੇਤ ॥ ਦੇਹੁ [4]ਅਚੋ [5]ਨਵ ਭਾਗ ਸੁਚੇਤ ॥ ੧੨ ॥
ਸਯੰਕਾਲ ਰਹਿਰਾਸ ਪਠੀਜਹਿ॥ਜਹਿ ਤੇ ਜਨਮ ਅਪਨ ਸਫਲੀਜਹਿ॥
ਪ੍ਰਥਮ ਨਿਸਾ ਗੁਰ [6]ਗਾਥਾ ਗਾਵਹੁ ॥ ਜਹਿ ਤੇ ਗੁਰ ਸਿੱਖੀ ਕਉ
ਪਾਵਹੁ ॥ ੧੩ ॥ ਪੁਨ ਸੁਹਿਲਾ ਪਠ [7]ਸੈਨ ਕਰੀਜੇ ॥ ਮ੍ਰਿੱਤੁ
ਬਿਵਾਹਿ ਗੁਰ ਗਿਰ ਸੰਗ ਕੀਜੇ ॥ ਪਰ ਉਪਕਾਰ ਸਦਾ ਮਨ ਧਰੀਐ॥
ਤਨ ਧਨ ਮਨ ਆਦਕ ਤੇ ਕਰੀਐ ॥ ੧੪ ॥ ਸਿਖੀ ਧਰਮ ਇਹੀ
ਗੁਰ ਪਿਆਰੇ ॥ ਜਿਨ ਧਾਰਯੋ ਭੇ ਭਵ ਦਧ ਪਿਆਰੇ ॥ ਸੁਨ ਸਿਖਜਾ
ਗੁਰ ਕੀ ਸੁਖ ਦਾਨੀ ॥ ਚਰਨ ਸੀਸ ਧਰ ਸਤਿ ਕਰ ਮਾਨੀ ॥ ੧੫ ॥
ਅਸ ਵਿਧ ਸਤਿਗੁਰ ਦੀਨ [8]ਦਯਾਰੂ ॥ ਕੀਨੇ ਜਗ ਨਰ ਅਨਕ
ਉਧਾਰੂ ॥ ਦਿਜ ਆਦਿਕ ਸਭ ਸ਼ਰਨੀ ਪਰੇ ॥ ਲੇ ਉਪਦੇਸ਼ ਕਾਜ
ਨਿਜ ਸਰੇ ॥ ੧੬ ॥ ਦੇਗ ਸੰਗਤ ਬਹੁ ਕੀਨ ਤਿਆਰੂ ॥ [9]ਬਿੰਜਨ
ਬਨੇ ਸੁ ਅਨਿਕ ਪ੍ਰਕਾਰੂ ॥ ਕਰ ਅਰਦਾਸ ਸਤਿਗੁਰੂ ਪਾਸੂ ॥ ਸੁਨ
ਬਿਨਤੀ ਤਬ ਸ੍ਰੀ ਸੁਖਰਾਸੂ ॥੧੭॥ ਚਾਰ ਬਰਨ ਕੀ ਪੰਕਤ ਲਾਈ ॥
ਆਪ ਅਚਯੋ ਸਭਹਨ [10]ਅਚਵਾਈ ॥ [11]ਯਾਚਕ ਜਨਨ ਦੀਨ ਬਹੁ

---

੧ ਹਥ ਜੋੜ ਕੇ । ੨ ਅੰਮ੍ਰਿਤ ਵੇਲੇ ਵਾ ਸਮੇਂ । ੩ ਇਸ਼ਨਾਨ । ੪ ਛਕੋ । ੫ ਨੌ ਹਿਸੇ ਆਪ ਰਖੋ ਦਸਵੰਧ ਗੁਰੂ ਨੂੰ । ੬ ਕਥਾ । ੭ ਸੌਣਾ । ੮ ਦੀਨ ਦਿਆਲੂ । ੯ ਸਲੂਣੇ । ੧੦ ਸਾਰਿਆਂ ਨੂੰ ਭੋਜਨ ਛਕਾਇਆ । ੧੧ ਮੰਗਤੇ ।

ਦਾਨੂ ॥ ਜਿਹ ਤੇ ਯਸ ਗੁਰ ਕਰਹਿਂ ਮਹਾਨੂ ॥ ੧੮ ॥ ਅਸ ਵਿਧ
ਤੀਨ ਦਿਵਸ ਗੁਰ ਥਿਰੇ ॥ ਕੀਰਤ ਬਿਸਤੀਰੀ ਘਰ ਘਰੇ ॥ ਪੁਨ ਗੁਰ
ਗੁਰ ਅਗ੍ਰਹਿ ਪਾਈ ਵਹੀਰਾ ॥ ਜਹਿ ਭੇਟਤ ਨਹਿ ਲਹਿ ਜਮ ਪੀਰਾ
॥ ੧੯ ॥ ਮਿਲਹਿਂ ਪੰਥ ਜੋ ਧਰ ਕਰ ਭਾਊ ॥ ਲਹੈਂ [1]ਸ੍ਰੇਯ ਸਭ
ਸਹਿਜ ਸੁਭਾਊ ॥ ਜਿਮ ਸੂਰਜ ਤੇ ਤਮ ਬਿਨਸਾਇ ॥ ਤਿਮ ਗੁਰ
ਦਰਸੇ ਪਾਪ ਨਸਾਇ ॥ ੨੦ ॥ ਪਟਣੇ ਨਗਰ ਤੀਰ ਗੁਰ ਆਏ ॥
ਏਕ ਸਿੱਖ ਕਾ ਪ੍ਰੇਮ ਲਖਾਏ ॥ ਜੈਤਾ ਸੇਠ ਨਾਮ ਤਿਸ ਕੇਰਾ ॥
ਆਲਮ ਗੰਜਹਿ ਧਾਮ ਬਸੇਰਾ ॥ ੨੧ ॥ ਕਰਤਾ ਸਦਾ ਕਿਰਤ
ਹਲਵਾਈ ॥ ਭਲੀ ਫਿਲੌਰੀ ਕਰੈ ਬਨਾਈ ॥ ਗੁਰ ਕੋ ਸਿੱਖ ਮਿਲਹਿ
ਕਿਤ ਆਇ ॥ ਪਗ ਬੰਦਹਿ ਤਿਹ ਗ੍ਰਿਹ ਲੈ ਜਾਇ ॥ ੨੨ ॥ ਫੇਲੌਰੀ
ਕੋ ਦੇਤ ਛਕਾਏ ॥ ਬਿਦਾ ਕਰੈ ਪੁਨ ਬੰਦਨ ਗਾਏ ॥ ਰਹੈ ਮਲੀਨ
ਬੇਖ ਬਿਖ ਮਾਨ ॥ ਅੰਤਰ ਬ੍ਰਿਤੀ ਗੁਰੂ ਪਗ ਧਯਾਨ ॥ ੨੩ ॥ ਕਰਤ
ਸਨਾਨ ਨ ਕਿਨਹੂੰ ਦੇਖਾ ॥ ਮਹਿਮਾ ਨਹਿਂ ਕੋ ਸਕਹਿ ਪਰੇਖਾ ॥
ਇਕ ਦਿਨ ਗੁਰ ਸੰਗਤ ਨਰ ਕੇਈ ॥ ਬੂਝਤ ਭਏ ਪ੍ਰੇਮ ਕਰ ਤੇਈ ॥
੨੪ ॥ ਕਹੋ ਸੇਠ ਜੀ ਕਯੋਂ ਨ ਸਨਾਨੋ ॥ ਬਸਤ੍ਰ ਸਰੀਰ ਮਲੀਨੋ
ਠਾਨੋ ॥ ਤਿਨ ਸੋਂ ਕਹਯੋ ਜਿ ਦੇਖ ਚਹੋਜੋ ॥ ਸਰਬ ਕ੍ਰਿਯਾ ਤੇ ਮਮ
ਘਰ ਰਹੋ ॥ ੨੫ ॥ ਕਹੇ ਬਨੇ ਨਹਿਂ ਲੀਜਹਿ ਦੇਖ ॥ ਜਿਮ ਸਨਾਨ
ਮੈਂ ਕਰੋਂ ਵਿਸੇਖ ॥ ਸੁਨ ਸਿਖ ਦ੍ਵੈ ਤਿਸ ਕੇ ਗ੍ਰਿਹ ਰਹੇ ॥ ਜੈਤੇ ਕ੍ਰਿਯਾ
ਦੇਖਬੇ ਚਹੇ ॥ ੨੬ ॥ ਸਾਯੰ ਭੀ ਦੁਕਾਨ ਤੇ ਆਯੋ ॥ ਪਠ ਸੋਦਰ
ਪੁਨ ਅਸਨ ਅਚਾਯੋ ॥ ਕਥਾ ਸੋਹਿਲਾ ਨਿਸਾ ਉਚਾਰੀ ॥ ਅਰਧ
ਰਾਤ੍ਰ ਲਗ ਭਜਨ ਮਝਾਰੀ ॥ ੨੭॥ ਜਾਮ ਨਿਸਾ ਬਾਕੀ ਜਬ ਰਹੀ॥
ਉਠੇ ਸੇਠ ਜੀ ਮਨ ਮਹਿਂ ਲਹੀ ॥ ਸੋਚਾਚਾਰ ਕਰਯੋ ਤਿਸ ਕਾਲਾ ॥
ਹੁਤੋ ਚੁਬੱਚਾ ਤਾਹਿਂ ਬਿਸਾਲਾ ॥ ੨੯ ॥ ਜੈਤਾ ਚੌਕੀ ਪਰ ਥਿਤ ਥਯੋ॥

੧ ਸੁਖ।

ਹਿਤ ਮੱਜਨ ਕੇ ਮਨ ਮਹਿਂ ਲਯੋ ॥ ਤਬ ਗੰਗਾ ਤੇ ਉਰਧੀ ਧਾਰਾ ॥
ਆਈ ਜੈਤ ਪਰ ਜਥਾ ਫੁਹਾਰਾ ॥ ੨੯ ॥ ਤਿਨ ਦੇਖਤ ਕੀਨਸ
ਇਸਨ੍ਹਾਨੋ ॥ ਗੰਗ ਧਾਰ ਭੀ ਲੋਪ ਤਦਾਨੋ ॥ ਪੁਨ ਸਮਾਧ ਮਹਿਂ
ਇਸਥਿਤ ਭਯੋ ॥ ਪ੍ਰਾਤ ਹੋਤ ਲੌ ਤਿਨ ਸਿਖ ਲਯੋ ॥ ੩੦ ॥ ਜੈਤਾ
ਸ਼ਕਤ ਵਾਨ ਬਡ ਜਾਨਯੋ ॥ ਧੰਨ ਧੰਨ ਕਹਿ ਬੰਦਨ ਠਾਨਯੋ ॥
ਸੰਗਤ ਬਿਖੈ ਬਾਤ ਬਿਦਤਾਈ ॥ ਜੈਤੇ ਸੇਠ ਬਡੀ ਬਡਿਆਈ ॥
੩੧ ॥ ਸ੍ਰੀ ਗੰਗਾ ਜਿਸ ਕੇ ਘਰ ਜਾਇ ॥ ਜਾਮ ਨਿਸਾ ਤੇ ਦੇਤ
ਨੁਹਾਇ ॥ ਸੋ ਸਿਖ ਗੁਰ ਕੋ ਕਰਤ ਉਡੀਕਾ ॥ ਆਇ ਕਬਹੁ ਦੇ
ਦਰਸਨ ਨੀਕਾ ॥ ੩੨ ॥ ਮਮ ਕਰ ਕੋ ਬਨਯੋ ਪਕਵਾਨ ॥ ਬੈਠ
ਸਦਨ ਮਹਿਂ ਕਰ ਹੈਂ ਖਾਨ ॥ ਰਹਿਤ [1]ਪ੍ਰਤੀਖਤ ਸੁਨ ਗੁਨ ਗੁਰ ਕੇ ॥
[2]ਨਿਸ ਬਾਸਰ [3]ਅਨਰਾਗੀ ਉਰ ਕੋ ॥ ੩੩ ॥ ਤਿਸ ਕੇ ਮਨ ਕੀ
[4]ਗਤ ਕੋ ਜਾਨ ॥ ਪਹੁੰਚੇ ਸ੍ਰੀ ਸਤਿਗੁਰ ਭਗਵਾਨ ॥ [5]ਐਂਚਹਿਂ ਪ੍ਰੇਮ
ਡੋਰ ਤੇ ਜਹਿਂ ਜਹਿਂ ॥ ਕਰ ਤੂਰਨਤਾ ਪਹੁੰਚਹਿਂ ਤਹਿਂ ਤਹਿਂ ॥ ੩੪ ॥
ਦੀਨ ਦਯਾਲ ਕੀ ਬਾਨ ਬਿਸਾਲਾ ॥ ਪਰਖਹਿਂ ਪ੍ਰੇਮ ਮਿਲਹਿਂ ਤਤ
ਕਾਲਾ ॥ ਗੁਹਿਜ ਰਿਦੈ ਕੀ ਗਤ ਕੋ ਲਖੈਂ ॥ ਕਰਤ ਬਾਸ ਪ੍ਰਭ ਘਟ
ਘਟ ਬਿਖੈ ॥ ੩੫ ॥ ਨਗਰ ਪ੍ਰਵੇਸ ਭਏ ਗੁਰ ਪੂਰੇ ॥ ਕਰਤ
[6]ਬਿਲੋਕਨ ਬਿਪਨੀ [7]ਰੂਰੇ ॥ ਮੰਦਰ ਸੁੰਦਰ ਅੰਦਰ ਬਾਹਰ ॥ ਧਨੀ
ਲੋਕ ਬਹੁ ਬਾਸਹਿਂ ਜਾਹਰ ॥ ੩੬ ॥ ਰਚਨਾਂ ਅਨਕ ਪ੍ਰਕਾਰਨ ਕੇਰੀ॥
ਚਲੇ ਜਾਤ ਸਤਿਗੁਰ ਜਬ ਹੇਰੀ ॥ ਆਲਮ ਗੰਜ ਬਿਖੈ ਪੁਨ ਗਏ ॥
ਸੇਠ ਸਦਨ ਕੇ ਪ੍ਰਾਪਤ ਭਏ ॥ ੩੭ ॥ ਉਤਰੇ ਜਾਇ ਜਬਹਿ ਘਰ
ਮਾਈ ॥ ਸੁਧ ਸੁਨ ਜੈਤਾ ਸੇਠ ਤਦਾਈ ॥ ਪ੍ਰੇਮ ਮਗਨ ਹੋ ਦੌਰਯੋ
ਆਇ ॥ ਪਿਖ ਗੁਰ ਪਗ ਪੰਕਜ ਲਪਟਾਇ ॥ ੩੮ ॥ ਉਸਤਤ ਮੁਖ

੧ ਉਡੀਕ। ੨ ਰਾਤ ਦਿਨੇ। ੩ ਪ੍ਰੇਮੀ। ੪ ਹਾਲਤ। ੫ ਖਿਚਦੇ
ਹਨ। ੬ ਦੇਖਦੇ ਹਨ। ੭ ਸੁੰਦਰ।

ਤੇ ਅਧਕ ਉਚਾਰੀ ॥ ਹੇ ਸਤਿਗੁਰ ਜਾਵਹੁੰ ਬਲਿਹਾਰੀ ॥ ਕ੍ਰਿਪਾ ਕਰੀ ਨਿਜ ਦਾਸ ਪਛਾਨ ॥ ਦੀਨ ਦਰਸ ਇਛ ਪੂਰਨ ਠਾਨ ॥ ੩੯ ॥ ਪੁਨਹਿ ਪ੍ਰੇਮ ਤੇ ਕਰ ਪਕਵਾਨ ॥ ਰਾਖਯੋ ਸਤਿਗੁਰ ਆਗੇ ਆਨ ॥ ਕਰ ਬਿਨਤੀ ਸਤਿਗੁਰਹਿ ਅਚਾਯੋ ॥ ਮਨ ਕੀ ਇੱਛਾ ਪੂਰ ਕਰਾਯੋ ॥ ੪੦ ॥ ਸਭ ਡੇਰੇ ਕੀ ਸੇਵ ਕਰਾਈ ॥ ਹੈ ਗੈ ਆਦਿ ਭਲੇ ਬੰਧਵਾਈ॥ ਕਵਿ ਅਸ ਸਤਿਗੁਰ ਪੈ ਬਲ ਜਾਵੈ ॥ ਜੋ ਸਿਖ ਪ੍ਰੇਮਨ ਇੱਛ ਪੁਰਾਵੈ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਗਯਾ ਔ ਪਟਨੇ ਪ੍ਰਵੇਸ਼ ਪ੍ਰਸੰਗ ਬਰਨਨੰ ਨਾਮ ਚੌਬੀਸਮੋਂ ਮੰਦਰਹਿ ॥੨੪॥

ਦੋਹਿਰਾ ॥ ਜਹਿੰ ਜਹਿੰ ਸੰਗਤਿ ਨੇ ਸੁਨਯੋ ਭਾ ਆਗਮਨ ਕ੍ਰਿਪਾਲ ॥
ਹਰਖ [1]ਪਰਸਪਰ ਮਿਲਤ ਭੇ ਲੇਕਰ ਭੇਟ ਬਿਸਾਲ ॥ ੧ ॥

ਚੌਪਈ ॥ ਆਦ ਗੁਰੂ ਸਿਖ ਜੋ ਅਧਿਕਾ ॥ ਤਿਹ ਕੀ [2]ਸੰਤਤ ਤਿਹ ਠਾਂ ਟਿੱਕਾ ॥ ਇਕ ਘਨ ਸ਼ਜਾਮ ਗੁਲਾਬ ਸੁ ਰਾਇ ॥ ਬੇ ਮਸੰਦ ਤਿਸ ਦੇਸ ਸਬਾਇ ॥ ੨ ॥ ਬ੍ਰਿੰਦ ਸੰਗਤਾਂ ਕਰ ਇਕ ਥਾਇ ॥ ਅਨਕ [3]ਅਕੋਰਨ ਤਿਆਰ ਕਰਾਇ ॥ ਸਬਦ ਕੀਰਤਨ ਕਰਹਿੰ ਸਬਾਇ ॥ ਸ੍ਰੀ ਸਤਿਗੁਰ ਤਬ ਦਰਸੇ ਆਇ ॥ ੩ ॥ ਚਰਨ ਕਮਲ ਪਰ ਸੀਸ ਨਿਵਾਵਹਿੰ ॥ ਪੰਚਾਮ੍ਰਿਤ ਕੇ ਥਾਰ ਚਢਾਵਹਿੰ ॥ ਜਰੀ ਜੁਗਤ ਬਹੁ ਬਸਤ੍ਰ ਲਿਆਏ ॥ [4]ਰੁਚਰ ਬਿਭੂਖਨ ਧਰ ਅਗਵਾਏ ॥ ੪ ॥ ਅਰਪਹਿੰ ਦਰਬ ਅਨਕ ਨਰ ਆਇ ॥ ਲਗੇ ਅੰਬਾਰ ਅੰਤ ਨਹਿੰ ਪਾਇ ॥ ਪਟਨਾ ਸ਼ਹਿਰ ਲੋਕ ਬਹੁ ਬਸੈ ॥ ਬੇ ਸ਼ੁਮਾਰ ਗੁਰ ਜਸੁ ਬਹੁ ਲਸੈ ॥ ੫ ॥ ਜੋ ਜੋ ਸ਼ਰਧਾ ਜਿਨ ਜਿਨ ਧਾਰੀ ॥ ਸ੍ਰੀ ਗੁਰ ਤਿਨ ਪੂਰੀ ਤਿਹ ਬਾਰੀ ॥ ਜੁਗਲ ਕਾਲ ਦੀਵਾਨ ਲਗਾਵੈਂ ॥ ਦੇ ਉਪਦੇਸ਼ ਭਲੇ ਮਗ ਪਾਵੈਂ ॥ ੬ ॥ ਜੁਗ ਗੁਣ ਅਹਿ ਅਸ ਬੀਤਤ

---

੧ ਆਪਸ ਵਿਚ । ੨ ਔਲਾਦ । ੩ ਭੇਟਾ । ੪ ਸੁੰਦਰ ਗਹਿਣੇ ।

ਭੁਏ ॥ ਬਡ ਸੰਗਤ ਲਘ ਥਾਨ ਸੁ ਅਏ ॥ ਸੰਗਤ ਸੰਗ ਮਸੰਦ ਮਿਲੈ ਹੈਂ ॥ ਆਪਸ ਮਹਿਂ ਇਮ ਕਹਿਤ ਭਲੇ ਹੈਂ ॥ ੭ ॥ ਨਗਰ ਬਿਖੇ ਗੁਰ ਹੇਤ ਨਕੇਤ ॥ ਚਹੀਅਤ ਹੈ ਬਿਸਤਾਰ ਸਮੇਤ ॥ ਠਹਿਰਾਵਹਿ ਗੁਰ ਕੇਤਕ ਕਾਲ ॥ ਦਰਸਹਿਂ ਨਿਤ ਹਮ ਹੋਇਂ ਨਿਹਾਲ ॥ ੮ ॥ ਇਸ ਸਿਖ ਕੇ ਘਰ ਨਹੀਂ ਸਮਾਵਤ ॥ ਦਰਸਨ ਕਰਨ ਹਜਾਰਹੁ ਆਵਤ ॥ ਬਹੁਰ ਵਹਿਰ ਕੇ ਨਗਰ ਜਿ ਗ੍ਰਾਮ ॥ ਆਵਹਿਂ ਉਮਡ ਦਰਸ ਅਭਰਾਮ ॥ ੯ ॥ ਇਸ ਬਿਧ ਸਭ ਮਹਿਂ ਕਰਤ ਬਿਚਾਰੀ ॥ ਤਬ ਇਕ ਸਰਧਾ ਸਿੱਖ ਉਚਾਰੀ ॥ ਮੈਂ ਇਕ ਦੈਉਂ ਹਵੇਲੀ ਗੁਰ ਕੋ ॥ ਹਾਥ ਜੋਰ ਕਰ ਭਾ ਧਰ ਉਰ ਕੋ ॥ ੧੦ ॥ ਤਿਸ ਮਹਿਂ ਬਸਹਿਂ ਸਦਾ ਸੁਖ ਪਾਇ ॥ ਮੇਰੋ ਜਨਮ ਸਫਲ ਹੁਇ ਜਾਇ ॥ ਇਮ ਕਹਿ ਸਭ ਮਹਿ ਸਰਧਾ ਧਾਰ ॥ ਸਤਿਗੁਰ ਕੇ ਢਿਗ ਕੀਨ ਉਚਾਰ ॥ ੧੧ ॥ ਪ੍ਰਭ ਤਵ ਦਾਤ ਹਵੇਲੀ ਏਕ ॥ ਬਸੋ ਤਾਹਿ ਮਹਿਂ ਜਲਧ ਬਬੇਕ ॥ ਤਬ ਅਰਦਾਸ ਮੇਵਰੇ ਕਰੀ ॥ ਸਿਖ ਕੀ ਸਰਬ ਆਪਦਾ ਹਰੀ ॥ ੧੨ ॥ ਸ੍ਰੀ ਗੁਰ ਤੇਗ ਬਹਾਦਰ ਧੀਰ ॥ ਅਪਨੇ ਦਾਸ ਹਕਾਰੇ ਤੀਰ ॥ ਸਿਖ ਕੇ ਸੰਗ ਜਾਹੁ ਲੇ ਡੇਰਾ ॥ ਕਰਹੁ ਤਹਾਂ ਬਿਸਰਾਮ ਬਡੇਰਾ ॥ ੧੩ ॥ ਮਾਤ ਨਾਨਕੀ ਕੋ ਲੇ ਜਾਵਹੁ ॥ ਸਕਲ ਸਮਾਜ ਸਮੇਤ ਸਿਧਾਵਹੁ ॥ ਹੁਤੀ ਕਨਾਰੇ ਗੰਗ ਹਵੇਰੀ ॥ ਸਭ ਸਮਾਜ ਪਹੁੰਚਯੋ ਬਿਨ ਬੇਰੀ ॥ ੧੪ ॥ ਮਾਤ ਨੁਖਾ ਯੁਤ ਕੀਨ ਨਿਵਾਸਾ ॥ ਦਾਸੀ ਦਾਸ ਬਸੇ ਤਿਨ ਤਾਸਾ ॥ ਸ੍ਰੀ ਗੁਰ ਦੇਵ ਬਹੁਰ ਚਲ ਆਏ ॥ ਦੇ ਅਸੀਸ ਕੋ ਤਹਾਂ ਬਸਾਏ ॥ ੧੫ ॥

ਦੋਹਿਰਾ ॥ ਬਿਨਤੀ ਸਿੱਖਨ ਮਾਨਕੇ ਬਸਨ ਲਗੇ ਸੁਖ ਸਾਰ ॥
ਬਡ ਭਾਗੇ ਨਰ ਆਇਕੈ ਦਰਸ ਲਹੈਂ ਦੁਖ ਟਾਰ ॥ ੧੬ ॥

ਚੌਪਈ ॥ ਪਟਨੇ ਗਿਰਦ ਨਵਾਈ ਜੋਈ ॥ ਸਤਿਗੁਰ ਕੀ ਸੁਧ ਜਹਿ ਕਹਿ ਹੋਈ ॥ ਉਮਡ ਉਮਡ ਆਵਨ ਸਭ ਲਾਗੇ ॥ ਜਾਨਹਿਂ

ਬਡੇ ਭਾਗ ਨਿਜ ਜਾਗੇ ॥ ੧੭ ॥ ਅਨਕ ਪ੍ਰਕਾਰਨ ਭੇਟ ਚਢਾਵਹਿਂ॥ ਨਏ ਸਿੱਖਜ ਅਨਗਨ ਨਿਤ ਥਾਵਹਿਂ ॥ ਪਸਰੀ ਸ੍ਰੀ ਗੁਰ ਸਿੱਖੀ ਭਾਰੀ ॥ ਜਪਹਿਂ ਨਾਮ ਸਭ ਨਰ ਔ ਨਾਰੀ ॥ ੧੮ ॥ ਸਾਲਸ ਰਾਇ ਜਵਾਹਿਰੀ ਜੋਇ ॥ ਆਦ ਗੁਰੂ ਕਾ ਜੋ ਸਿੱਖ ਹੋਏ ॥ ਸ੍ਰੀ ਸਤਿਗੁਰ ਰਹਿ ਥੇ ਤਿਹ ਧਾਮ ॥ ਗਏ ਗੁਰੂ ਪੁਨ ਸਾਲਸ ਰਾਮ ॥ ੧੯ ॥ ਧਰਮ ਸਾਲ ਥੀ ਤਹਿ ਬਨਵਾਈ ॥ ਸੋ ਕੁਛ ਜੀਰਨ ਗੁਰੂ ਲਖਾਈ ॥ ਸੰਗਤ ਤੇ ਧਨ ਭੇਟ ਜੁ ਆਯੋ ॥ ਦੇ ਜੁਗ ਭ੍ਰਾਤ ਮਸੰਦਨ ਤਾਯੋ ॥ ੨੦ ॥ ਕਹਯੋ ਕਿ ਆਦ ਗੁਰੂ ਜੋ ਥਾਨ ॥ ਧਰਮਸਾਲ ਸੋ ਰਚਹੁ ਮਹਾਨ ॥ ਲੇ ਮਸੰਦ ਧਨ ਆਇ ਸਮਾਨ ॥ ਰਚਨ ਲਗੇ ਧਰਮਸਾਲ ਮਹਾਨ ॥ ੨੧ ॥ ਥੋਰਨ ਦਿਨ ਮਹਿਂ [1]ਸੁਠ ਬਨਵਾਈ ॥ ਪਿਖ ਸਤਿਗੁਰ ਮਨ ਹਰਖ ਉਪਾਈ ॥ ਪੁਨ [2]ਜੁਗ ਕਾਲ ਦਿਵਾਨ ਸੁਹਾਵਨ ॥ ਤਹਿਂ ਸ੍ਰੀ ਸਤਿਗੁਰ ਕਰਹਿਂ ਲਗਾਵਨ ॥ ੨੨ ॥

ਦੋਹਿਰਾ ॥ ਕਿਤਕ ਦਿਵਸ ਬਸ ਕਰ ਗੁਰੂ ਪਟਨੈ ਨਗਰ ਮਝਾਰ ॥ ਸੁਖ ਪਾਯਹੁ ਸ੍ਰਮ ਪਰ ਹਰਯੋ ਸਿੱਖਜਨ ਕਰਤ ਉਧਾਰ ॥ ੨੩ ॥ ਅਬਹਿ ਬਿਸ਼ਨ ਸਿੰਗ [3]ਭੂਪ ਕੀ ਕਥਾ ਸੁ ਕਹੌਂ ਬਨਾਇ ॥ ਦੇਸ ਕਾਮਰੂ ਜਸ ਗਏ ਸ੍ਰੀ ਸਤਿਗੁਰ ਸੁਖਦਾਇ ॥ ੨੪ ॥

ਚੌਪਈ ॥ ਦਿਹਲੀ ਮਾਹਿਂ ਨੁਰੰਗ ਨਰੇਸ ॥ ਕਰਤ ਰਾਜ ਲੇ ਦੇਸ [4]ਅਸੇਸ ॥ ਜਹਾਂ [5]ਮਵਾਸ ਹੋਤ ਕੋ ਆਈ ॥ ਤਹਿਂ ਬਡ ਸੈਨਾ ਦੇਤ ਪਠਾਈ ॥ ੨੫ ॥ ਕਰ ਸੰਗ੍ਰਾਮ ਬਿਜੈ ਕੋ ਪਾਇ ॥ ਬਸੀ ਕਰੇ ਸਭ ਦੇਸਨ ਰਾਇ ॥ ਦੇਸ ਕਾਮਰੂ ਰਹਯੋ ਮਵਾਸੀ ॥ ਜੰਤ੍ਰ ਮੰਤ੍ਰ ਜਹਿ ਬਡ ਪਰਕਾਸੀ ॥ ੨੬ ॥ ਅਕਬਰ ਤੇ ਭੀ ਨਹਿਂ ਸਰ ਭਾ ਥਾ ॥ ਮਾਨ ਸਿੰਗ ਨ੍ਰਿਪ ਜਾਹਿ ਪਠਾ ਥਾ ॥ ਅਬ ਤਿਸ ਮਾਨ ਸਿੰਗ ਕੋ ਨਾਤੀ ॥ ਬਿਸ਼ਨ ਸਿੰਗ ਨ੍ਰਿਪ ਬਡ ਬਖ੍ਯਾਤੀ ॥ ੨੭ ॥ ਜਿਸ ਤੇ

---

੧ ਸੁੰਦਰ। ੨ ਦੋਵੇਂ ਸਮੇਂ। ੩ ਰਾਜਾ। ੪ ਬਹੁਤ। ੫ ਆਕੀ।

[1]ਨੌਰੰਗ ਬਡ ਡਰ ਧਾਰੇ ॥ ਮਤ ਬਿਗਰਹਿ ਹਮ ਰਾਜ ਬਿਗਾਰੇ ॥
ਇਸ ਤੇ ਕਰਹੋਂ ਐਸ ਉਪਾਏ ॥ ਪਠਹੋਂ ਇਸੇ [2]ਮੁਹਿੰਮ ਚਢਾਏ ॥
੨੮ ॥ ਅਹਿ ਸ਼ਤ੍ਰ ਕੇ ਉਰ ਪਰ ਮਾਰੋਂ ॥ ਜੁਗਲ ਬਾਤ ਨਿਜ ਲਾਭ
ਬਿਚਾਰੋਂ ॥ ਦੇਸ ਕਾਮਰੂ ਜੀਤਹਿ ਜਬੈ ॥ ਰਾਜ ਪ੍ਰਤਾਪ ਬਢੈ ਮਮ
ਤਬੈ ॥ ੨੯ ॥ ਜੇ ਇਹੁ ਤਹਾਂ ਜੀਤਯੋ ਜਾਇ ॥ ਤਬ ਮਮ ਸਿਰ ਤੇ
ਸ਼ਤ੍ਰ ਜਾਇ ॥ ਅਸ ਮਸਲਤ ਕਰ ਨਰ ਪਠ ਦਏ ॥ ਭੂਪ ਸੁ ਜਹਿੰ
ਕਹਿੰ ਤੇ ਬੁਲਵਏ ॥ ੩੦ ॥ ਬਿਸ਼ਨ ਸਿੰਗ ਪੁਰ ਜੋਧਹਿ ਆਯੋ ॥
ਬੂਚਰ ਇਕ ਬਜਾਰ ਦਰਸਾਯੋ ॥ ਭਯੋ ਕ੍ਰੋਧ ਗਨ ਬੂਚਰ ਮਾਰੇ ॥
ਆਯੋ ਨੌਰੰਗ ਜਹਿ ਦਰਬਾਰੇ ॥ ੩੧ ॥ ਸੁਨ ਨੌਰੰਗ ਤੂਸਨੀ ਧਾਰੀ ॥
ਸਨਮਾਨਯੋ ਬਹੁ ਸਭਾ ਮਝਾਰੀ ॥ ਬੀੜਾ ਪਾਨਨ ਕੋ ਸੁਭ ਰੰਗੀ ॥
ਅਰ ਸ਼ਮਸ਼ੇਰ ਧਰੀ ਕਰ ਨੰਗੀ ॥ ੩੨ ॥ ਕਹਯ ਕਿ ਜੋ ਬਡ ਸੂਰ
ਕਹਾਵਹਿ ॥ ਦੇਸ ਕਾਮਰੂ ਚਢ ਹਰਖਾਵਹਿ ॥ ਸੋ ਇਹੁ ਬੀਰਾ ਮੁਖ
ਮਹਿੰ ਪਾਵਹਿ ॥ ਲੇ ਸ਼ਮਸੇਰ ਮਿਆਨ ਕਰਾਵਹਿ ॥ ੩੩ ॥ ਬੀਚ
ਸਭਾ ਦੇਖੇ ਸਭ ਕੌਨ ॥ ਗਹੀ ਨ ਕਿਨਹੂ ਠਾਨੀ ਮੌਨ ॥ ਦੇਸ ਕਾਮਰੂ
ਮੰਤ੍ਰਨ ਬਲ ਹੈ ॥ ਜੋ ਜਾਵਹਿ ਸੋ ਆਇ ਨ ਵਲ ਹੈ ॥ ੩੪ ॥
ਬਿਸ਼ਨ ਸਿੰਗ ਨ੍ਰਿਪ ਰਿਦੇ ਬਿਚਾਰੀ ॥ ਸਭ ਮਹਿੰ ਸਨਮਾਨਯੋ ਮੁਝ
ਭਾਰੀ ॥ ਦਿਹੁ ਸਮਸ਼ੇਰ ਅਗਾਰੀ ਮੇਰੇ ॥ ਧਰੀ ਫਰੇਬ ਅਪਰ ਦਿਸ
ਹੇਰੇ ॥ ੩੫ ॥ ਬੀਚ ਕਚਹਿਰੀ ਜੇ ਨ ਉਠਾਵੌਂ ॥ ਨਿਜ ਬਲ ਦਲ
ਕੋ ਅਧਕ ਲਜਾਵੌਂ ॥ ਇਮ ਬਿਚਾਰ ਅਪਨੀ ਬਡਿਆਈ ॥ ਬੀਰੋ
[3]ਚਰਬ ਸੁ [4]ਅਸੀ ਉਠਾਈ ॥ ੩੬ ॥ ਸਦਾ [5]ਅਫਰੀਂ ਕਹਿ ਕਹਿ
ਸ਼ਾਹੂ ॥ ਚਢਬੇ ਕੋ ਦੀਨਸ ਉਤਸਾਹੂ ॥ ਮੁਖ ਮਾਂਗਯੋ ਦਲ ਤਹਿ ਕੋ
ਦਯੋ ॥ ਜੋਧ ਪੁਰੀ ਪੁਨ ਆਵਤ ਭਯੋ ॥੩੭॥ ਸੋਕ ਸਕਲ ਰਜਧਾਨੀ

੧ ਔਰੰਗਜ਼ੇਬ । ੨ ਫੌਜ । ੩ ਪਾਨ ਦਾ ਬੀੜਾ ਚਬ ਕੇ । ੪ ਤਲਵਾਰ ।
੫ ਸ਼ਾਬਾਸ਼ ।

ਭਯੋ ॥ ਜੋਊ ਗਯੋ ਮੁਰ ਕੈ ਨਹਿੰ ਅਯੋ ॥ ਅਕਬਰ ਮਾਨ ਸਿੰਗ ਮਰਵਾਯੋ ॥ ਅਬ ਇਸਕੋ ਚਹਿ ਘਾਤ ਕਰਾਯੋ ॥ ੩੮ ॥ ਅਸ ਸੁਨ ਬਿਸ਼ਨ ਸਿੰਗ ਮੁਰਝਾਯੋ ॥ ਪਰ ਟਰ ਨਾਹਿੰ ਸਕੈ ਡਰ ਪਾਯੋ ॥ ਤਿਸ ਕੀ ਮਾਤਾ ਬਹੁ ਰੁਦਨਾਈ ॥ ਪੁਨਹਿੰ ਪੁਤ੍ਰ ਢਿਗ ਹ੍ਵੈ ਸਮਝਾਈ ॥ ੩੯ ॥ ਅਹੋ ਪੁਤ੍ਰ ਤਿਸ ਦਿਨ ਨਹਿ ਜਾਵਹੁ ॥ ਜੇ ਜਾਵਹੁ ਮਮ ਕਹਯੋ ਕਰਾਵਹੁ ॥ ਸ੍ਰੀ ਗੁਰ ਨਾਨਕ ਜਗ ਗੁਰ ਭਏ ॥ ਤਿਨ ਕੇ ਖਟਮ ਰੂਪ ਪੁਨ ਥਏ ॥ ੪੦ ॥ ਜਹਾਂਗੀਰ ਥੋ ਜੋ ਪਤਸ਼ਾਇ ॥ ਤੁਮ ਪਿਤ ਆਦ ਬਵੰਜਾ ਰਾਇ ॥ ਗੁਆਲਜੇਰ ਮਹਿੰ ਕੈਦ ਕਰਾਇ ॥ ਹਰਿ ਗੁਵਿੰਦ ਗੁਰ ਸ੍ਰੀ ਸੁਖਦਾਇ ॥ ੪੧ ॥ ਨਿਜ ਬਲ ਤੇ ਸਭ ਦੀਨ ਛੁਟਾਇ ॥ ਤਿਨ ਕੇ ਪੁਤ੍ਰ ਗੁਰੂ ਅਬ ਥਾਏ ॥ ਸ਼ਰਨ ਪਰੋ ਤਿਨ ਕੀ ਅਬ ਜਾਏ ॥ ਲੇਹੁ ਰਿਝਾਇ [1]ਬਿਜੈ ਤਬ ਪਾਏ ॥ ੪੨ ॥ ਸੁਨਤ ਬਿਸ਼ਨ ਸਿੰਗ ਸਰਧਾ ਲਿਆਯੋ ॥ ਹਾਥ ਜੋਰ ਗੁਰ ਦਿਸ ਸਿਰ ਨਾਯੋ॥ ਸਭਾ ਮਾਹਿੰ ਆ ਬੂਝਨ ਕੀਨ ॥ ਕਹਾਂ ਹੋਇੰਗੇ ਗੁਰੂ ਪ੍ਰਬੀਨ ॥੪੩॥ ਸੁਨ ਕਿਸ ਨੇ ਸਭ ਪਤਾ ਬਤਾਯੋ ॥ ਸ੍ਰੀ ਗੁਰ ਪੂਰਬ [2]ਓਰ ਸਿਧਾਯੋ ॥ ਸੁਨ ਨ੍ਰਿਪ ਹਰਖਤ ਤਿਆਰ ਸੁ ਥਾਯੋ ॥ ਗੁਰੂ ਸ਼ਰਨ ਪਰਹੋਂ ਜੈ ਪਾਯੋ ॥ ੪੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰੂ ਜੀ ਪਟਨੇ ਬਸਨ ਔ ਨ੍ਰਿਪ ਬਿਸ਼ਨ ਸਿੰਗ ਪ੍ਰਸੰਗ ਬਰਨਨੰ ਨਾਮ ਪਚੀਸਮੋਂ ਮੰਦਰਹਿ ॥ ੨੫ ॥

ਦੋਹਿਰਾ ॥ ਗੁਰ ਚਰਨਨ ਕੀ ਓਟ ਲੇ ਬਿਸ਼ਨ ਸਿੰਗ [3]ਭੂਪਾਲ ॥
ਚਢ੍ਯੋ [4]ਬੰਬ ਬਜਵਾਇਕੈ [5]ਅਨੀ ਲੀਨ ਬਡ ਨਾਲ ॥ ੧ ॥

ਚੌਪਈ ॥ ਮਾਰਗ ਚਲਤ [6]ਸਿਵਰ ਕੋ ਘਾਲੇ ॥ ਪੂਰਬ

---

੧ ਫਤੇ। ੨ ਤਰਫ। ੩ ਰਾਜਾ। ੪ ਨਗਾਰਾ। ੫ ਫੌਜ।
੬ ਡੇਰਾ ਲਾਇਆ।

ਦਿਸ ਗੁਰ ਸੁਧ ਕੋ ਭਾਲੇ ॥ ਪਹੁੰਚਯੋ ਕਾਸ਼ੀ ਪੁਰ ਜਬ ਆਇ ॥ ਪਟਨੇ ਮਹਿੰ ਗੁਰ ਸੁਨਯੋਂ ਤਦਾਇ ॥ ੨ ॥ ਚਲ ਕਰ ਪੁਰ ਪਟਨੇ ਮਹਿੰ ਆਯੋ ॥ ਪੁਰ ਕੇ ਵਹਿਰ [1]ਸਿਵਰ ਕਰਵਾਯੋ ॥ ਪਹਿਰ ਤੀਸਰੇ ਕਰ ਇਸਨਾਨ ॥ ਬਸਤ੍ਰ [2]ਬਿਭੂਖਨ ਪਹਿਰੇ ਆਨ ॥ ੩ ॥ [3]ਸਿਪਰ [4]ਖੜਗ ਕੋ ਅੰਗ ਸਜਾਏ ॥ ਲਯੋ [5]ਉਪਾਇਨ ਕੋ ਸਮਦਾਏ ॥ ਸੰਗ [6]ਸੁਭਟ ਸਭ [7]ਆਯੁਧ ਧਾਰੀ ॥ ਚਲਯੋ ਨਗਨ ਪਗ [8]ਪਨ੍ਹੀ ਉਤਾਰੀ ੪ ॥ ਦੇਖ ਦੂਰ ਤੇ ਭੂਪ ਕ੍ਰਿਪਾਲ ॥ ਹਾਥ ਜੋਰ ਕਰ ਨੰਮ੍ਰੀ ਭਾਲ ॥ ਸ਼ਰਨ ਸ਼ਰਨ ਮੁਖ ਬੋਲਤ ਬਾਨੀ ॥ ਧਰਯੋ ਚਰਨ ਸਿਰ ਬੰਦਨ ਠਾਨੀ ॥ ੫॥ ਦਾਸ ਪਰਯੋ ਰਾਵਰ ਦਰਬਾਰ॥ ਮਮ [9]ਭੁਜ ਗਹੀਅਹਿ ਹਾਥ ਪਸਾਰ ॥ ਮਹਾਂ ਕਸ਼ਟ ਤੇ ਮੋਹਿ ਉਧਾਰਹੁ ॥ ਦੀਨ ਬੰਧ ਨਿਜ [10]ਬਿਰਦ ਸੰਭਾਰਹੁ ॥ ੬ ॥ ਦੀਨ [11]ਮੁਹਿੰਮ ਕਾਮਰੂ ਦੇਸ ॥ ਮਹਾਂ ਬਲੀ ਹਮ ਪਰ ਤੁਰਕੇਸ ॥ ਤਿਸਕੇ ਸੰਗ ਜੰਗ ਨਹਿੰ ਬਨੈ ॥ ਅਨਕ ਬਿਧਨ ਕੇ ਮੰਤ੍ਰਨ ਭਨੈ ॥ ੭ ॥ ਹਤਯੋ ਪਿਤਾਮਾਂ ਮੇਰੋ ਤਹਾਂ ॥ ਮੈਂ ਗਰੀਬ ਤਿਨ ਆਗੇ ਕਹਾਂ ॥ ਪਰ ਇਕ ਸਰਨ ਤੁਮਾਰੀ ਲਹੀ ॥ ਜਿਹ ਤੇ ਜੈ ਪਾਵਹੁੰ ਅਬ ਸਹੀ ॥ ੮ ॥ ਤੁਮ ਪਗ ਪੰਕਜ ਕਰੋ ਜਹਾਜ ॥ ਰਣ ਸਮੁੰਦ੍ਰ ਤਰ ਰਾਖਹੁ ਲਾਜ ॥ ਸੁਨੀ ਬਿਨੈ ਸ੍ਰੀ ਗੁਰ ਮਹਾਰਾਜ ॥ ਸ਼ਰਨ ਪਰੇ ਕੀ ਜੋ ਰਖ ਲਾਜ ॥ ੯ ॥ ਨ੍ਰਿਪ ਕੋ ਦੇ ਧੀਰਜ ਬੈਠਾਯੋ ॥ ਦੇ ਹੈਂ [12]ਬਿਜੈ ਗੁਰੂ ਸੁਖਦਾਯੋ ॥ ਮਨ ਨਿਸ਼ਚੈ ਧਰ ਚਿੰਤ ਨਿਵਾਰੋ ॥ ਸ੍ਰੀ ਗੁਰੂ ਨਾਨਕ ਨਾਮ ਚਿਤਾਰੋ ॥ ੧੦ ॥ ਕਰੋ ਤਿਹਾਵਲ ਕੋ ਸਮਦਾਇ ॥ ਸਿਖ ਸੰਗਤ ਮਹਿੰ ਦਿਹੁ ਬਰਤਾਇ ॥ ਹਾਥ ਜੋਰ ਤਬ ਭੂਪ ਸੁਨਾਵਾ ॥ ਮੋਹਿ ਭਰੋਸੋ ਪੂਰਬ ਆਵਾ ॥ ੧੧ ॥

---

੧ ਡੇਰਾ। ੨ ਗਹਿਣੇ। ੩ ਢਾਲ। ੪ ਤਲਵਾਰ। ੫ ਭੇਟਾ। ੬ ਸੂਰਮੇ। ੭ ਸ਼ਸਤ੍ਰ। ੮ ਜੁਤੀ। ੯ ਬਾਂਹਵਾਂ। ੧੦ ਧਰਮ। ੧੧ ਜਦੋਂ। ੧੨ ਫਤੇ।

ਸੁਨਯੋਂ ਸੁਭਾਵ ਜਬਹਿ ਉਪਕਾਰੀ ॥ ਚਹਯੋ ਸ਼ਰਨ ਮੈਂ ਪਰ ਉਪਕਾਰੀ ॥ [1]ਮਿਸ ਮੁਹਿੰਮ ਕੇ ਜਾਗੇ ਭਾਗ ॥ ਜਿਸ ਤੇ ਭਯੋ ਗੁਰੂ ਪਗ [2]ਰਾਗ ॥ ੧੨ ॥ ਅਸ ਕਹਿ ਪਗ ਪਾਹੁਲ ਗੁਰ ਲਈ ॥ ਭਯੋ ਸਿੱਖ ਕਿਰਤਾਰਥ ਸਈ ॥ ਕਰਵਾਯੋ ਪੰਚਾਮ੍ਰਿਤ ਬ੍ਰਿੰਦ ॥ ਸੰਗਤ ਮੈਂ ਬਰਤਾਇ ਬਿਲੰਦ ॥ ੧੩ ॥ ਤੋਪਨ ਕੀ ਬਹੁ [3]ਸ਼ਲਕ ਚਲਾਈ ॥ ਸਿਖ ਹੋਵਨ ਕੀ ਖੁਸ਼ੀ ਮਨਾਈ ॥ ਨਿਸਾ ਬਿਤੀ ਭਾ ਪ੍ਰਾਤਹਿ ਕਾਲ ॥ ਆਇਓ ਗੁਰਪੈ ਨ੍ਰਿਪਹਿਤ ਨਾਲ ॥ ੧੪ ॥ ਚਰਨ ਗਹੇ ਪੁਨ ਬਿਨੈ ਉਚਾਰੀ ॥ ਹੇ ਸ੍ਰੀ ਸਤਿਗੁਰ ਕ੍ਰਿਪਾ ਤੁਮਾਰੀ ॥ ਪਾਊਂ ਬਿਜੈ ਕਾਮਰੂ ਦੇਸ ॥ ਪਰ ਇਹੁ ਬਿਨਤੀ ਸੁਨ ਗੁਰ ਏਸ ॥ ੧੫ ॥ ਕ੍ਰਿਪਾ ਕਰਹੁ ਮਮ ਸੰਗ ਸਿਧਾਵਹੁ ॥ ਨਿਤ ਦਰਸੋਂ ਇਹੁ ਲਾਭ ਪੁਚਾਵਹੁ ॥ ਪੁਨ ਕਿਸ ਬਿਧ ਭੈ ਨਹਿੰ ਹਮ ਪਾਵਹਿੰ ॥ਜੇ [4]ਰਾਵਰ ਮਮ ਸੰਗ ਸਿਧਾਵਹਿੰ ॥ ੧੬ ॥ ਸੁਨ ਕਰ ਸ੍ਰੀ ਗੁਰ ਮੁਖ ਮੁਸਕਾਇ ॥ ਕਹਯੋ ਰਾਇ ਤਵ ਜਥਾ ਰਜਾਇ ॥ ਸੰਗ ਤੁਮਾਰੇ ਤਹਾਂ ਸਿਧਾਵਹਿੰ ॥ ਦੇਸ ਕਾਮਰੂ ਬਿਜੈ ਕਰਾਵਹਿੰ ॥ ੧੭ ॥ ਸੁਨ ਪ੍ਰਸੰਨ ਨ੍ਰਿਪ ਅੰਗ ਨ ਮਾਵੈ ॥ ਅਨਕ ਪ੍ਰਕਾਰ ਗੁਰੂ ਜਸ ਗਾਵੈ ॥ ਸਭ ਮਾਨਵ ਪੁਰ ਪਟਣੇ ਬਾਸੀ॥ ਸਤਿਗੁਰ ਕੀਰਤ ਕਰਤ ਪ੍ਰਕਾਸੀ ॥ ੧੮ ॥ ਮੰਤ੍ਰਨ ਕੋ ਲਖ ਤ੍ਰਾਸ ਨ੍ਰਿਪਾਰਾ ॥ ਗੁਰ [5]ਅਲੰਬ ਅਬ ਲੀਨਸ ਭਾਰਾ ॥ ਜਿਹ ਤੇ ਬਿਜੈ ਸਹੀ ਇਹੁ ਲਹੈ॥ ਕਿਉਂ ਨ ਲਹੈ ਜੋ ਗੁਰ ਸਰਨਹੈ ॥ ੧੯ ॥ ਸਤਿਗੁਰ ਭੀ ਇਸ ਸੰਗ ਸਿਧਾਵਹਿੰ ॥ ਮਗ ਮਹਿੰ ਅਨਕ ਉਧਾਰ ਕਰਾਵਹਿੰ ॥ ਨਿਸਾ ਭਈ ਗੁਰ [6]ਭਵਨ ਸਿਧਾਇ ॥ ਮਾਤ ਨਾਨਕੀ ਬੈਠੇ ਪਾਇ ॥ ੨੦ ॥ ਕਹਿਤ ਭਏ ਮਾਤਾ ਸੁਨ ਲੀਜਹਿ ॥ ਦੇਸ ਕਾਮਰੂ ਜਾਹਿੰ ਸੁਨੀਜਹਿ ॥ ਆਪ ਬਸੋ ਗੁਰ ਆਦਿ ਸਥਾਨ ॥ ਪੁਰਹੁ ਕਾਮਨਾ ਪੌਤ੍ਰ ਮਹਾਨ ॥

੧ ਬਹਾਨਾ। ੨ ਪ੍ਰੇਮ। ੩ ਗੋਲਿਆਂ। ੪ ਆਪ।
੫ ਆਸਰਾ। ੬ ਘਰ।

੨੧ ॥ [1]ਆਖਜ [2]ਪ੍ਰਿਥਵੀ ਬਿੰਦ [3]ਪੰਚਾਨਨ॥ਦਿਵਸ ਤ੍ਰੈਦਸੇ ਉਚਰਹੁ ਆਨਨ ॥ ਸਭ ਮਰਯਾਦਾ ਮੰਗਲ ਕੀਜਹਿ ॥ ਪਤ੍ਰ ਵਧਾਈ ਹਮਨ ਦਿਸ ਦੀਜਹਿ ॥ ੨੨ ॥ ਕਿਤਕ ਦਿਵਸ ਮਹਿੰ ਹਮ ਮੁਰ ਆਵਹਿੰ ॥ ਪੁਨ ਨਿਜ ਪੁਰ ਅਨੰਦ ਕੋ ਜਾਵਹਿੰ ॥ ਸੁਨ ਹਰਖਤ ਕਹਿ ਪੁਤ੍ਰ ਪਿਆਰੇ ॥ ਜਸ ਆਇਸ ਹੈ ਤਥਾ ਸੁਖਾਰੇ ॥ ੨੩ ॥ ਪਰ ਥੋਰਨ ਦਿਨ ਮਹਿੰ ਮੁਰ ਆਵਹੁ ॥ ਤੂਰਨ ਅਪਨੋ ਦਰਸ ਦਿਖਾਵਹੁ ॥ ਅਸ ਕਹਿ ਪੁਨ ਗੁਰ ਦਾਸ ਬੁਲਾਏ ॥ ਕਰਯੋ ਹੁਕਮ ਤਿਨ ਕੋ ਇਸ ਭਾਏ॥ ੨੪ ॥ ਸ੍ਰੀ ਮਾਤਾ ਯੁਤ ਸਿਵਰ ਲਜਾਵਹੁ ॥ ਧਰਮਸਾਲ ਗੁਰ ਆਦ ਟਿਕਾਵਹੁ ॥ ਮਾਨ ਬਾਕ ਜਸ ਗੁਰ ਫੁਰਮਾਯੋ ॥ ਸੁਭ ਗੁਰ ਮੰਦਰ ਸਿਵਰ ਕਰਾਯੋ ॥੨੫॥ ਸ੍ਰੀ ਗੁਰ ਭੀ ਨਿਸ ਤਹਾਂ ਰਹਾਇ ॥ ਪ੍ਰਾਤਹਿ ਕਾਲ ਦਿਵਾਨ ਲਗਾਇ ॥ [4]ਸਸ਼ ਕ੍ਰਿਪਾਲ ਕੋ ਨਿਕਟ ਬੁਲਾਯੋ ॥ ਮਤੀ ਦਾਸ ਕੋ ਕਹਿ ਸਮਝਾਯੋ ॥ ੨੬ ॥ ਤੁਮ ਰਹੁ ਸ੍ਰੀ ਮਾਤਾ ਕੇ [5]ਤੀਰ ॥ ਹੈ ਅਨਸਾਰੀ ਬੁੱਧ ਗਹੀਰ ॥ ਅਪਰ ਦਾਸ ਗਨ ਸੰਗ ਮਿਲਾਇ ॥ ਦਾਸੀ ਗਨ ਕੇ ਧੀਰਜ ਦਾਇ ॥ ੨੭॥ ਨਿਜ ਮਹਿਲਨ ਕੋ ਕੀਨ ਪ੍ਰਬੋਧਨ ॥ ਦੇਸ ਕਾਮਰੂ ਤਿਆਰਾ ਸੋਧਨ ॥ ਬਿਸ਼ਨ ਸਿੰਗ ਕੇ [6]ਮਿਸ ਕਰ ਜਾਵੈਂ ॥ ਸਿੱਖਨ [7]ਗਨ ਕੀ ਇੱਛ ਪੁਰਾਵੈਂ ॥ ੨੮ ॥

ਦੋਹਿਰਾ ॥ ਸਤਿਗੁਰ ਕੀ ਮਰਜੀ ਲਈ ਬਿਸਨ ਸਿੰਗ [8]ਮਹਿ ਪਾਲ ॥
ਕਰਯੋ ਕੂਚ ਆਗੇ ਚਲਯੋ ਲਖਯੋ [9]ਮਹਿੰਮ ਬਿਸਾਲ ॥ ੨੯॥

ਚੌਪਈ ॥ ਸ੍ਰੀ ਗੁਰ ਤੇਗ ਬਹਾਦਰ ਸੰਗ ॥ ਚਲੇ ਅਰੂਢਨ ਹੋਇ [10]ਤੁਰੰਗ ॥ ਕੇਤਕ ਸਿੱਖ ਫਕੀਰਨ ਬ੍ਰਿੰਦ ॥ ਚਲੇ ਸੰਗ ਗੁਰ ਧਰੇ ਅਨੰਦ ॥ ੩੦ ॥ ਪਟਨੇ ਸੰਗਤ ਕੋ ਦੇ ਧੀਰ ॥ ਆਗੈ ਸਤਿਗੁਰ

---

੧ ਨਾਮ । ੨ ਗੋਬਿੰਦ । ੩ ਸਿੰਘ । ੪ ਚੰਦ ਭਾਵ ਕ੍ਰਿਪਾਲ ਚੰਦ । ੫ ਪਾਸ । ੬ ਬਹਾਨੇ । ੭ ਸਮੂੰਹ । ੮ ਰਾਜਾ । ੯ ਫੌਜ । ੧੦ ਘੋੜੇ ।

ਪਾਈ ਵਹੀਰ ॥ ਨ੍ਰਿਪ [1]ਦੁੰਦਭ ਬਜਵਾਇ ਬਿਸਾਲੇ ॥ ਦੇਸ ਬੰਗਾਲੇ ਸਨਮੁਖ ਚਾਲੇ ॥ ੩੧ ॥ ਪੁਰ ਮੁੰਗੇਰ ਮਹਿੰ ਪਹੁੰਚੇ ਜਾਇ ॥ ਸਿਖ ਸੰਗਤ ਆਈ ਸਮਦਾਇ ॥ ਸ੍ਰੀ ਗੁਰ ਸਿਵਰ ਨਗਰ ਕਰਵਾਏ ॥ ਅਨਕ ਪ੍ਰਕਾਰਨ ਪੂਜ ਕਰਾਏ ॥ ੩੨ ॥ ਮਨ ਭਾਵਤ ਸਤਿਗੁਰ ਤੇ ਪਾਯੋ ॥ ਧੰਨ ਭਾਗ ਆਪਨ ਲਖ ਪਾਯੋ ॥ ਪੁਨ ਪ੍ਰਸਥਾਨੇ ਗੁਰੂ ਅਗਾਰੀ ॥ ਲਸ਼ਕਰ ਭੂਪ ਸਮੇਤ ਪਿਛਾਰੀ ॥ ੩੩ ॥ ਰਾਜ ਮਹਿਲ ਤਬ ਪਹੁੰਚੇ ਜਾਇ ॥ ਨਿਸ ਬਿਤਾਇ ਪੁਨ ਅਗ੍ਰ ਸਿਧਾਇ ॥ ਮਾਦਲ ਪੁਰ ਸੰਗਤ ਬਲ ਜਾਈ ॥ ਸੁਖ ਸੋਂ ਬਸ ਕਰ ਨਿਸਾ ਬਿਤਾਈ ॥ ੩੪ ॥ ਸਿਖ ਹਲਵਾਈ ਸੇਵ ਬਹੁ ਕਰੀ ॥ ਗੁਰੂ ਭਾਵਨਾ ਤਿਹ ਕੀ ਪੁਰੀ ॥ ਕਰਯੋ ਕੂਚ ਢਾਕੇ ਦਿਸ ਚਲੇ ॥ ਮਾਰਗ ਬਿਖੇ ਸਿੱਖ ਬਹੁ ਮਿਲੇ ॥ ੩੫ ॥ ਕਰਤ ਕਾਮਨਾ ਪੂਰਨ ਜਾਤੇ ॥ ਸਿੱਖ ਹਜਾਰੋਂ ਨਿਤ ਬਰਸਾਤੇ ॥ ਸੰਗਤ ਪਰ ਕਰ ਕ੍ਰਿਪਾ ਬਿਸਾਲ ॥ ਦਰਸ਼ਨ ਦੇਤੇ ਕਰਤ ਨਿਹਾਲ ॥ ੩੬ ॥ ਮਨੋ ਕਾਮਨਾ ਚਿਤਵਤ ਕੋਇ ॥ ਸੋ ਸਤਿਗੁਰ ਤੇ ਪੂਰਨ ਹੋਇ ॥ ਇਮ ਕੇਤਕ ਦਿਨ ਮਗ ਸਿਖ ਤਾਰੇ ॥ ਢਾਕੇ ਪੁਰ ਪਹੁੰਚੇ ਸੁਖ ਸਾਰੇ ॥ ੩੭ ॥ ਢਾਕੇ ਨਗਰ ਮਝਾਰ ਮਸੰਦ ॥ ਬਸਹਿ ਬੁਲਾਕੀ ਦਾਸ ਬਿਲੰਦ ॥ ਤਹਿ ਕੀ ਜਨਨੀ ਨਾਮ ਸੁਲੱਖਨੀ ॥ ਗੁਰ ਦਰਸ਼ਨ ਬਡ ਲਾਲਸ ਰਖਨੀ ॥ ੩੮ ॥ ਕਰੇ ਪ੍ਰੇਮ ਨਿਜ ਸਦਨ ਮਝਾਰਾ ॥ ਗੁਰ ਹਿਤ ਏਕ [2]ਪ੍ਰਯੰਕ ਸੁਧਾਰਾ ॥ [3]ਆਸਤਰਨ ਸੋ [4]ਛਾਦਨ ਕਰਯੋ ॥ ਸੇਜ ਬੰਦ ਸੰਗ [5]ਕਸ ਸੋ ਧਰਯੋ ॥ ੩੯ ॥ ਤਿਸ ਕੋ ਪੂਜਹਿ [6]ਸੰਝ [7]ਸਕਾਰੇ ॥ ਰਿਦੇ ਮਨੋਰਥ ਕੋ ਇਮ ਧਾਰੇ ॥ ਨਵਮ ਗੁਰੂ ਇਤ ਆਇ ਬਿਰਾਜੈਂ ॥ ਤਬ ਮੇਰੋ ਪੂਰਨ ਹੈ ਕਾਜੈ ॥ ੪੦ ॥ [8]ਤੂਲ ਸੁਧਾਰਯੋ ਆਪਨ ਹਾਥ ॥ ਪੁਨ ਕਾਤਯੋ ਸੂਖਮ ਹਿਤ ਸਾਥ ॥ ਪ੍ਰੇਮ

੧ ਨਗਾਰੇ। ੨ ਪਲੰਘ। ੩ ਵਿਛਾਈ। ੪ ਢਕਿਆ। ੫ ਸੇਜਾ ਨੂੰ ਘੁਟ ਕੇ। ੬ ਸੰਧਿਆਂ। ੭ ਸਵੇਰੇ। ੮ ਰੂਈਂ।

ਸਾਥ ਸੋ ਬਸਤ੍ਰ ਬੁਨਾਵਾ ॥ ਗੁਰ ਹਿਤ [1]ਪੌਸ਼ਸ ਸਕਲ ਬਨਾਵਾ ॥ ੪੧ ॥ ਥਾਪਨ ਤਿਸ ਪ੍ਰਯੰਕ ਪਰ ਕਰੇ ॥ ਦਰਸਨ ਆਸ ਧ੍ਯਾਨ ਪੁਨ ਧਰੇ ॥ ਆਰਬਲਾ ਮਮ ਭਈ ਬਿਤੀਤ ॥ ਕਬ ਦਰਸਨ ਦਿਹਿਂ ਗੁਰ ਲਖ ਚੀਤ ॥ ੪੨ ॥ ਆਸ ਪੁਰਾਵਹਿਂ ਮਮ ਘਰ ਆਵੈਂ ॥ ਇਸ ਪ੍ਰਯੰਕ ਪਰ ਬੈਠ ਸੁਹਾਵੈਂ ॥ ਪਹਰਹਿਂ ਪੋਸ਼ਸ਼ ਕੋ ਮਮ ਹਾਥ ॥ ਕਰਹਿਂ ਅਹਾਰ ਇਹਾਂ ਗੁਰ ਨਾਥ ॥ ੪੩ ॥ ਪ੍ਰੇਮ ਲਖਯੋ ਤਿਹ ਅੰਤਰਯਾਮੀ॥ ਲੀਨਸ ਤਿਸ ਘਰ ਕੋ ਮਗ ਸ੍ਵਾਮੀ ॥ ਜਾਇ ਠਾਂਢ ਹੋਏ ਤਿਸ [2]ਪੌਰ ॥ ਹੁਤੇ ਬੁਲਾਕੀ ਗਾ ਕਿਸ ਠੌਰ ॥ ੪੪ ॥ ਹਰ ਬਰਾਇ ਸੁਨ ਤੂਰਨ ਮਾਈ ॥ ਚਰਨ ਕਮਲ ਗਹਿ ਕਰ ਲਪਟਾਈ ॥ ਪੁਨ ਪ੍ਰਯੰਕ ਪਰ ਜਾਇ ਬਠਾਏ ॥ ਹਰਖਤ [3]ਚਾਰੁ ਪੁਸ਼ਾਕ ਪਨਾਏ ॥ ੪੫ ॥ ਧੂਪ ਦੀਪ [4]ਨਈਬੇਦ ਸੁਧਾਰਾ ॥ ਕਰ ਪੂਜਨ ਸਤਿਗੁਰੂ ਉਦਾਰਾ ॥ ਆਜ ਘਰੀ ਪਰ ਮੈਂ ਬਲਿਹਾਰੀ ॥ ਜਿਸ ਤੇ ਪੂਰਵੀ ਆਸ ਹਮਾਰੀ ॥੪੬॥ ਭਈ ਪ੍ਰੇਮ ਤੇ ਗਦ ਗਦ ਬਾਨੀ ॥ ਨਹਿਂ ਉਸਤਤ ਮੁਖ ਜਾਇ ਬਖਾਨੀ ॥ ਸ੍ਰੀ ਮੁਖ ਤੇ ਕਹਿ ਮਧਰ ਸੁਨਾਯੋ ॥ ਪ੍ਰੇਮ ਪਰਖ ਤੁਹਿ ਮੈਂ ਇਤ ਆਯੋ ॥ ੪੭ ॥ ਅਬ ਅਹਾਰ ਭੀ ਦੇਹੁ ਛਕਾਇ ॥ ਜਿਹ ਤੇ ਪੂਰਨ ਹ੍ਵੈ ਤਵ ਭਾਇ ॥ ਸੁਨ ਕਰ ਮਾਈ ਭਈ ਨਿਹਾਲ ॥ [5]ਪੂਪ ਸੁ ਤਿਆਰ ਕੀਨ ਤਤ ਕਾਲ ॥ ੪੮ ॥ ਥਾਰ ਪਰੋਸ ਅਗਰ ਗੁਰ ਧਰਾ॥ ਪ੍ਰੇਮ ਸਹਿਤ ਗੁਰ ਅਚਵਨ ਕਰਾ ॥ ਹ੍ਵੈ ਪ੍ਰਸੰਨ ਗੁਰ ਕੀਨ ਉਚਾਰੀ ॥ ਜਾਚ ਲੇਹੁ ਜੋ ਚਹੋ ਉਦਾਰੀ ॥ ੪੯ ॥ ਸੁਨ ਉਚਰਯੋ ਬਿਰਧਾ ਹਰਖਾਈ ॥ ਹੇ ਸਤਿਗੁਰ ਜੇ ਦੇਹੁ ਰਿਝਾਈ ॥ ਰਾਵਰ ਕੇ ਦਰਸ਼ਨ ਨਿਤ ਪਾਵੋਂ ॥ ਜਬ ਲਗ ਤਨ ਮਹਿਂ ਪ੍ਰਾਨ ਬਸਾਵੋਂ ॥ ੫੦ ॥ ਤਥਾ ਅਸਤ ਗੁਰ ਕਹਯੋ ਸੁਨਾਇ ॥ ਕਰੋ ਧ੍ਯਾਨ ਪ੍ਰਾਤਹਿ ਜਬ ਨ੍ਹਾਇ ॥

---

੧ ਪੁਸ਼ਾਕ। ੨ ਦਰਵਾਜ਼ੇ। ੩ ਸੁੰਦਰ। ੪ ਭੋਗ ਲਗਾਣਾ। ੫ ਮਾਲ ਪੂੜੇ।

ਤਬ ਪਾਵਹਿੰ ਦਰਸਨ ਬਡ ਭਾਗੀ ॥ ਸੁਨ ਹਰਖੀ ਗੁਰ ਚਰਨਨ ਲਾਗੀ ॥ ੫੧ ॥ ਬਸੀ ਪ੍ਰੇਮ ਕੇ ਹੋਇ ਗੁਨ ਖਾਨੀ ॥ ਦੀਨਸ ਦਾਨ [1]ਮਹਿਦ ਮਹੀਆਨੀ ॥ ਕ੍ਰਿਪਾ ਦ੍ਰਿਸ਼ਟ ਸੋਂ ਕਰੀ ਨਿਹਾਰ ॥ ਭਈ ਬ੍ਰਿਧਾ ਭਵ ਸਾਗਰ ਪਾਰ ॥ ੫੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰੂ ਜੀ ਆਸਾਮ ਦਿਸ ਗਮਨ ਔ ਢਾਕੇ ਬ੍ਰਿਧਾ ਪ੍ਰਸੰਗ ਬਰਨਨੰ ਨਾਮ ਛੱਬੀਸਮੋਂ ਮੰਦਰਹਿ ॥ ੨੬ ॥

ਦੋਹਿਰਾ ॥ ਦਾਸ ਬੁਲਾਕੀ ਸੁਧ ਭਈ ਗੁਰ ਆਏ ਮਮ [2]ਧਾਮ ॥
ਹੁਤੀ ਨਗਰ ਕੀ ਸੰਗਤਾਂ ਲੀਨ ਬੁਲਾਇ ਤਮਾਮ ॥ ੧ ॥

ਚੌਪਈ ॥ ਸੁਨ ਸੁਨ ਸਿਖ ਸਤਿਗੁਰ ਆ ਗਵਨੂ ॥ [3]ਰੁਚਰ [4]ਅਕੋਰਨ ਲੈ ਨਿਜ ਭਵਨੂ ॥ [5]ਚੌਪਤ ਚਿਤ ਚਾਹਤ ਦਰਸਾਵਨ ॥ ਹੋਹਿੰ ਨਿਹਾਲ ਹੇਰ ਪਗ ਪਾਵਨ ॥ ੨ ॥ ਤਬ ਇਕੱਤ੍ਰ ਕਰ ਸੰਗਤ ਰਾਸ ॥ ਆਗੇ ਹੋਇ ਬੁਲਾਕੀ ਦਾਸ ॥ ਗਾਵਤ ਸ਼ਬਦ ਪ੍ਰੇਮ ਗੁਰ ਮਾਤੇ ॥ ਲੋਚਨ ਤੇ ਜਲ ਬੂੰਦਨ ਜਾਤੇ ॥ ੩ ॥ ਸਨੈ ਸਨੈ ਸਭ ਚਲ ਕਰ ਆਇ ॥ ਪਰਮ ਪ੍ਰੀਤ ਪਾਵਨ ਲਪਟਾਏ ॥ ਅਰਪਨ ਕੀਨ ਅਕੋਰ ਅਨੇਕ ॥ ਹੇਰ ਹੇਰ ਕਰ ਜਲਧ ਬਿਬੇਕ ॥ ੪ ॥ ਬਾਰ ਬਾਰ ਹੋਵਤ ਬਲਹਾਰੀ ॥ ਬੰਦਨ ਕਰ ਕਰ ਬਿਨੈ ਉਚਾਰੀ ॥ ਆਇਸ ਪਾਇ ਬੈਠ ਸਭ ਗਏ ॥ ਸ਼ਬਦ ਪ੍ਰੇਮ ਤੇ ਗਾਵਤ ਭਏ ॥ ੫ ॥ ਕਰਯੋ ਕੀਰਤਨ ਕੋ ਚਿਰ ਕਾਲ ॥ ਸੁਨ ਗੁਰ ਭਏ ਪ੍ਰਸੰਨ ਬਿਸਾਲ ॥ ਕ੍ਰਿਪਾ ਧਾਰ ਐਸੇ ਕਹਿ ਵਾਕਾ ॥ ਮਮ ਸਿੱਖੀ ਕੋ ਕੋਠਾ ਢਾਕਾ ॥ ੬ ॥ ਭਲੀ ਭਾਂਤ ਮੁਹਿ ਭਜਨ ਸੁਨਾਯੋ ॥ ਅਧਕ ਪ੍ਰੇਮ ਤੇ ਰਿਦੇ ਰਿਝਾਯੋ ॥ ਇਤਨੇ ਨਹਿੰ ਭਾ [6]ਸਾਯੰਕਾਲ ॥ ਪਾਠ ਭਯੋ ਰਹਿਰਾਸ [7]ਰਸਾਲ ॥ ੭ ॥ ਤਬ

੧ ਵਡੇ ਤੋਂ ਵਡਾ। ੨ ਘਰ। ੩ ਸੁੰਦਰ। ੪ ਭੇਟਾ। ੫ ਉਤਸ਼ਾਹ।
੬ ਸੰਧਿਆ। ੭ ਸੁੰਦਰ।

ਉਠ ਕਰ ਸਭ ਸੰਗਤ ਰਾਸ ॥ ਜਿਨ ਮਹੁ ਅਗ੍ਰ ਬੁਲਾਕੀ ਦਾਸ ॥ ਦੀਪਕ ਬਾਰ ਆਰਤੀ ਕਰੀ ॥ ਧੂਪ ਧੁਖਾਇ ਅਗਾਰੀ ਧਰੀ ॥ ੮ ॥ ਫੂਲਨ ਮਾਲਾ ਗਰ ਪਹਿਰਾਈ ॥ ਅਧਕ ਸੁਗੰਧਹਿ ਢਿਗ ਛਿਰਕਾਈ ॥ [1]ਪਗ ਪੰਕਜ ਪਾਵਨ ਗਹਿ ਹਾਥ ॥ ਕਰੇ [2]ਪਖਾਰਨ ਸ਼ੁਭ ਜਲ ਸਾਥ ॥ ੯ ॥ ਪੁਨ [3]ਪਟ ਸੋਂ ਪੋਂਛੇ ਕਰ ਪ੍ਰੀਤ ॥ ਲੇ ਚਰਣਾਮ੍ਰਿਤ ਹਰਖਤ ਚੀਤ ॥ ਜੋ ਜਿਹ ਮਨੋ ਕਾਮਨਾ ਧਰੀ ॥ ਸੋ ਤਿਹ ਸਤਿਗੁਰ ਪੂਰਨ ਕਰੀ ॥ ੧੦ ॥ ਪੁਨਹਿੰ ਬੁਲਾਕੀ ਏਹੁ ਹਵੇਰੀ ॥ ਧਰਮਸਾਲ ਹਿਤ ਤਬ ਬਿਨ ਦੇਰੀ ॥ ਅਰਦਾਸਾ ਤਬ ਦੀਨ ਸੁਧਾਇ ॥ ਅਤ ਪ੍ਰਸੰਨ ਭੇ ਗੁਰੂ ਅਲਾਇ ॥ ੧੧ ॥ ਹੇ ਸਿਖ ਮਿਲਹੋ ਸਭ ਮਮ ਪਿਆਰੇ ॥ ਕਰੋ ਕੀਰਤਨ ਸੰਝ ਸਕਾਰੇ ॥ ਜੋੜ ਕਰੋ ਪੁਰਬਨ ਕੇ ਮਾਹੀ ॥ ਗੁਰ ਕਰਤਾਰ ਸਿਮਰ ਦੁਖ ਜਾਹੀ ॥ ੧੨ ॥ ਸੁਨ ਸੰਗਤ ਨੇ ਸਤਿਗੁਰ ਬਾਨੀ ॥ ਹਾਥ ਜੋਰ ਨੰਮ੍ਰੀ ਹੁਇ ਮਾਨੀ ॥ ਕੇਤਕ ਦਿਵਸ ਗੁਰੂ ਤਹਿ ਰਏ ॥ ਪੁਨ ਅਗ੍ਰਜ ਪ੍ਰਸਥਾਵਤ ਭਏ ॥ ੧੩ ॥ ਅਬ ਲੌ ਢਾਕੇ ਕੇ ਸਿਖ ਪ੍ਰੇਮੀ ॥ ਗੁਰ [4]ਪ੍ਰਯੰਕ ਪੂਜਹਿੰ ਲਹਿੰ [5]ਛੇਮੀ ॥ ਸ੍ਰੀ ਗੁਰ ਮਥਰਾ ਪੁਰ ਨਿਕਟਾਏ ॥ ਸਿਖ ਸੰਗਤ ਜਹਿੰ ਅਧਕ ਬਸਾਏ ॥ ੧੪ ॥ ਗੁਰ ਘਰ ਕੋ ਇਕ ਰਹੈ ਫਕੀਰ ॥ ਨੱਥੇ ਸ਼ਾਹ ਜੋਊ ਮਤ ਧੀਰ ॥ ਗੁਰ ਘਰ ਕੀ ਬਹੁ ਸੇਵ ਕਮਾਇ ॥ ਕਈ ਬੇਰ ਸ਼ੁਭ ਬਸਤੂ ਪਠਾਇ ॥ ੧੫ ॥ ਸੁਨਜੋਂ ਕਿ ਸਤਿਗੁਰ ਇਤ ਚਲ ਆਵਤ ॥ ਸੰਗਤ ਇਕਠੀ ਕਰ ਹਰਖਾਵਤ ॥ ਗਵਨੇ ਅਗ੍ਰ ਗੁਰੂ ਪਗ ਲਾਗੇ ॥ ਜਾਨੇ ਬਡੇ ਭਾਗ ਨਿਜ ਜਾਗੇ ॥ ੧੬ ॥ ਬਿਨੋ ਸਹਿਤ ਗੁਰ ਸੰਗ ਲਵਾਏ ॥ ਆਏ ਸ਼ੁਭ ਥਲ ਸਿਵਰ ਕਰਾਏ ॥ ਅਨਕ ਪ੍ਰਕਾਰਨ ਸੇਵਾ ਠਾਨੀ ॥ ਭੇਟ ਸੁ ਨਾਨਾ ਭਾਂਤ ਚੜ੍ਹਾਂਨੀ ॥ ੧੭ ॥ ਭੇ ਪ੍ਰਸੰਨ ਸਤਿਗੁਰ ਤਿਸ

੧ ਚਰਨ ਕਮਲ । ੨ ਧੋਣਾ ਕੀਤਾ । ੩ ਕਪੜੇ ਨਾਲ । ੪ ਪਲੰਘ ।
੫ ਕਲਿਆਨ ਲਈ ।

ਕਾਲਾ ॥ ਮਨ ਭਾਵਤ ਦੇ ਕੀਨ ਨਿਹਾਲਾ ॥ ਕਹਯੋ ਗੁਰੂ ਧਰਮਸਾਲ ਬਨਾਵਹੁ ॥ ਸਾਧ ਸੰਤ ਕੀ ਸੇਵ ਕਮਾਵਹੁ ॥ ੧੮ ॥ ਸੱਤਿਨਾਮ ਸਿਮਰਨ ਆਚਰੀਅਹਿ ॥ ਜਨਮ ਮਰਨ ਬੰਦਨ ਨਿਰਵਰੀਅਹਿ ॥ ਅਸ ਸਿੱਖਯਾ ਦੇ ਕੀਨ ਨਿਹਾਲ ॥ ਰਹੇ ਦਿਵਸ ਤ੍ਰੈ ਗੁਰੂ ਕ੍ਰਿਪਾਲ ॥ ੧੯ ॥ ਨਏ ਸਿੱਖ ਭੇ ਬਹੁ ਤਬ ਆਏ ॥ ਗੁਰੂ ਗੁਰੂ ਸਭ ਲਾਗ ਧਿਆਏ ॥ ਪੁਨਹਿ ਕੂਚ ਕੀ ਕਰੀ ਤਿਆਰੀ ॥ ਸੰਗਤ ਬਿਛਰਨ ਚਿਤ ਨਹਿੰ ਧਾਰੀ ॥ ੨੦ ॥ ਬਿਬਸ ਹੋਇ ਕਰ ਬਿਨਤੀ ਗੋਈ ॥ ਹੇ ਗੁਰ ਪੁਨ ਦਰਸ਼ਨ ਕਬ ਹੋਈ ॥ ਸੁਨ ਗੁਰ ਪੰਚ ਗਰੰਥੀ ਦੀਨ ॥ ਕਹਯੋ ਕਿ ਇਸ ਦਰਸਨ ਮਮ ਚੀਨ ॥੨੧॥ ਪਰੇ ਕਾਮ ਸੌਧਹੁ ਅਰਦਾਸਾ ॥ ਇਹ ਪੋਥੀ ਪੁਰਵਹਿ ਸਭ ਆਸਾ ॥ ਅਸ ਬਰ ਦੇ ਧੀਰਜ ਪੁਨ ਦੀਨ॥ ਸਤਿਗੁਰ ਨ੍ਰਿਪ ਮਿਲ ਪਯਾਨਾ ਕੀਨ ॥ ੨੨ ॥ ਮਥਰਾ ਪੁਰ ਸਿੱਖਨ ਧਰਮਸਾਲਾ ॥ ਰਚੀ ਪ੍ਰੇਮ ਕਰ ਮਨ ਤਤ ਕਾਲਾ ॥ ਗੁਰ ਪੋਥੀ ਅਸਥਾਪ ਬਨਾਈ ॥ ਅਬ ਲਗ ਪੂਜ ਕਾਮਨਾ ਪਾਈ ॥ ੨੩ ॥ ਮਾਨ ਸਿੰਗ ਨ੍ਰਿਪ ਜਹਿੰ ਹਤ ਹੋਯੋ ॥ ਰੰਗਾ ਮਾਟੀ ਨਗਰ ਸੁ ਜੋਯੋ ॥ ਬ੍ਰਹਮ ਪੁੱਤ੍ਰ [1]ਨਦ ਨਿਕਟ ਬਹੰਤਾ ॥ ਚੌੜਾ ਚਾਰੋ ਕੋਸ ਚਲੰਤਾ ॥ ੨੪ ॥ ਤਿਸ ਕੈ ਤਟ ਊਚੇ ਅਸਥਾਨ ॥ ਡੇਰੇ ਹਿਤ ਭਾਯੋ ਗੁਨ ਖਾਨ ॥ ਨ੍ਰਿਪ ਬਹੁ ਨਰ ਤਬ ਦੀਨ ਲਗਾਇ ॥ ਕੀਨ ਦਮਦਮਾ ਊਚ ਬਨਾਇ ॥ ੨੫ ॥ ਰੁਚਰ ਬੰਗਲਾ ਤਿਹ ਬਨਵਾਇ ॥ ਸਤਿਗੁਰ ਬੀਚ ਬਿਰਾਜੇ ਜਾਇ ॥ ਦ੍ਰਿਸ਼ਟ ਦੂਰ ਲਗ ਪਹੁੰਚੇ ਜਹਾਂ ॥ ਜਲ ਕੀ ਸੈਲ ਬੈਠਤੇ ਤਹਾਂ ॥ ੨੬ ॥ ਦੂਰ ਦੂਰ ਲਗ ਤੀਰ ਤਿਸੀ ਕੇ ॥ ਲਸ਼ਕਰ ਡੇਰਾਂ ਕੀਨਸ ਨੀਕੇ ॥ ਲਗੀ ਤੁਰੰਗਨ ਲੈਨ ਬਡੇਰੀ ॥ ਬ੍ਰਿੰਦ [2]ਮਤੰਗ ਖਰੇ ਪਗ [3]ਬੇਰੀ ॥ ੨੭ ॥ ਜਹਾਂ ਕਹਾਂ ਤੰਬੂ ਲਗਵਾਏ ॥ ਖਰੇ ਸੇਤ ਦੀਸਹਿੰ ਸਮਦਾਏ ॥ ਤੋਪਨ ਕੀ [4]ਪੰਕਤ ਕਰ ਖਰੀ ॥ ਪਰਲੇ ਪਾਰ

੧ ਨਦੀ। ੨ ਹਾਥੀ। ੩ ਬੇੜੀਆਂ ਪਈਆਂ। ੪ ਪੰਗਤੀ।

ਸਭਨ ਮੁਖ ਕਰੀ ॥ ੨੩ ॥ [1]ਤੁਪਕ [2]ਜੰਮੂਰੇ ਗਨ ਚਲਵਾਏ ॥ ਪਾਰ ਤੀਰ ਪਰ ਸ਼ਬਦ ਪੁਚਾਏ ॥ਕਾਮ ਰੂਪ ਕੋ ਨ੍ਰਿਪ ਸੁਧ ਪਾਈ ॥ [3]ਪਰਣ ਪਾਲ ਜੋ ਨਾਮ ਕਰਾਈ ॥ ੨੯ ॥ ਅਪਨੇ [4]ਮੰਤ੍ਰੀ ਸਕਲ ਬੁਲਾਏ ॥ ਮੰਤ੍ਰ ਕਰਤ ਭਾ [5]ਰਿਪੁ ਚਢ ਆਏ ॥ ਮਾਨ ਸਿੰਗ ਜੈਸੀ ਇਨ ਸਾਥ ॥ ਕਰਹੁ ਅਬੈ ਹਤ ਦਿਹੁ ਨਰ ਨਾਥ ॥ ੩੦ ॥ ਜਿਤਨੇ ਮੁੱਖਜ [6]ਚਮੂ ਕੇ ਮਾਹੀ ॥ ਪ੍ਰਾਨ ਸਮੇਤ ਤਜਹੁ ਇਨ ਨਾਹੀ ॥ ਐਸੀ ਕਰੋ ਨ ਪੁਨ ਕੋ ਚਢੈ ॥ ਅਪਨੇ ਦੇਸ ਰਹੈਂ ਡਰ ਗਢੈ ॥ ੩੧ ॥ ਮਾਨ ਸਿੰਗ ਜਬ ਕੋ ਇਤ ਮਾਰਯੋ । ਨਹਿ ਕਿਨਹੂੰ ਆਵਨ ਮਨ ਧਾਰਯੋ ॥ ਇਹੁ ਜਢ ਕੋ ਹਮ ਤੇ ਅਨਜਾਨਾ ॥ ਨਹਿ ਪ੍ਰਭਾਵ ਮੰਤ੍ਰਨ ਕੋ ਜਾਨਾ ॥ ੩੨ ॥ ਜੇ ਨੁਰੰਗ ਚਢ ਆਪੇ ਆਵਤ ॥ ਤੌ ਹਮ ਤੈ ਜੀਵਤ ਨਹਿਂ ਜਾਵਤ ॥ ਅਸ ਕਹਿ ਰਚੇ ਉਪਾਵ ਬਿਸਾਲਾ ॥ ਪਠੀ ਚਮੂ ਤਟ ਕਿਯ ਦਿਢ ਜਾਲਾ ॥ ੩੩ ॥ ਉਤ ਨ੍ਰਿਪ ਬਿਸ਼ਨ ਸਿੰਗ ਕੀ [7]ਅਨੀ ॥ [8]ਨਦ ਤਟ ਨੀਵੇਂ ਥਲ ਥੀ ਘਨੀ ॥ ਭੇਦ ਪਾਇ ਉਨ ਮੰਤ੍ਰ ਪਕਾਯੋ ॥ ਨਦ ਉਲਟਾਇ ॥ ਚਹਿਤ ਰੁੜ੍ਹਾਯੋ ॥ ੩੪ ॥ ਸਭ ਕੋ ਹਤ ਹੁਇ ਜਾਇ ਸੁਖਾਰੇ ॥ ਮਰਹਿਂ ਡੂਬ ਕਰ ਨੀਰ ਮਝਾਰੇ ॥ ਆਜ ਰਾਤ ਕੋ ਨਦ ਉਲਟਾਵੇ ॥ ਬਚੇ ਭਜੈਂ ਕਲ ਜੈ ਕੋ ਪਾਵੇ ॥ ੩੫ ॥ ਇਹੁ [9]ਮਸਲਤ ਜਬ ਦਿਨ ਮਹਿਂ ਕੀਨਸ । ਗੁਰ ਅੰਤਰਜਾਮੀ ਲਖ ਲੀਨਸ ॥ ਸਿੱਖਜਨ [10]ਬਤਸਲ ਬਿਰਦ ਸੰਭਾਰਾ ॥ ਬਿਸ਼ਨ ਸਿੰਗ ਕੋ ਪਾਸ ਹਕਾਰਾ ॥ ੩੬ ॥ ਨੀਚੇ ਥਲ ਡੇਰਾ ਉਚਵਾਵਹੁ ॥ ਹੇਰ ਹੇਰ ਊਚੇ ਥਲ ਪਾਵਹੁ ॥ ਦਿਵਸ ਜਾਮ ਇਕ ਅਬ ਹੈ ਰਹਯੋ ॥ ਤੂਰਨ ਕਰਹੁ ਹਮਾਰੋ ਕਹਯੋ ॥ ੩੭ ॥ ਜੇ ਰਹਿ ਜਹਿਂ ਨਿਸ ਮਹਿਂ ਤਹਿ ਥਾਈ ॥

੧ ਬੰਦੂਕ । ੨ ਛੁਟੀਆਂ ਤੋਪਾਂ । ੩ ਮੰਤ੍ਰੀ ਨਾਮ ਦਾ । ੪ ਵਜ਼ੀਰ । ੫ ਵੈਰੀ । ੬ ਫੌਜ । ੭ ਸੈਨਾਂ । ੮ ਨਦੀ ਦੇ ਕਿਨਾਰੇ । ੯ ਸਲਾਹ । ੧੦ ਪਿਆਰੇ ।

ਅਸ ਨ ਹੋਇ ਡੂਬਹਿੰ ਜਲ ਮਾਈ ॥ ਬਿਸ਼ਨ ਸਿੰਗ ਸੁਨ ਕਰ ਬਿਸਮਾਯੋ ॥ ਤਾਤ ਕਾਲ ਜਾ ਹੁਕਮ ਸੁਨਾਯੋ ॥ ੩੮ ॥ ਹਿੰਦ ਫੌਜ ਬੀ ਸੁਨ ਕਰ ਜੇਤੀ ॥ ਤਾਤ ਕਾਲ ਚਢ ਉਚ ਥਲ ਤੇਤੀ ॥ ਤੁਰਕ ਸੈਨ ਪਤ ਮੂਢ ਮਹਾਨੇ ॥ ਗੁਰ ਕੇ ਬਾਕ ਨ ਸਾਚੇ ਜਾਨੇ ॥ ੩੯ ॥ ਕਥਾ ਕਾਚੀ ਹਿੰਦਨ ਮਤ ਅਹੈ ॥ ਬਹਿ ਕਹਿੰ ਸਭ ਜੈਸੇ ਇਕ ਕਹੈ ॥ ਇਕ ਕੋ ਗੁਰ ਅਪਨੋ ਠਹਿਰਾਯੋ ॥ ਤਿਸ ਨੇ ਬਹੁ ਰਾਜਾ ਬਹਿਕਾਯੋ ॥ ੪੦ ॥ ਦੋਇ ਦਿਵਸ ਕੇ ਉਤਰੇ ਇਹਾਂ ॥ ਕਹੁ ਨੁਕਸਾਨ ਭਯੋ ਕਿਸ ਕਹਾਂ ॥ ਹਮ ਤੌ ਨਾਹਿੰ ਤਜਹਿੰ ਇਹੁ ਡੇਰਾ ॥ ਇਤ ਆਦਿਕ ਕਹਿ ਰਹਿ ਤਿਸ ਬੇਰਾ ॥ ੪੧ ॥ ਸੂਰਜ ਅਸਤ ਭਯੋ [1]ਅੰਧਕਾਰਾ ॥ ਤੁਰਕ ਨਿਸਾ ਮਹੁ ਬਿਨ ਸੰਭਾਰਾ ॥ ਦੇਸ ਕਾਮਰੂ ਕੇ ਨਰ ਆਏ ॥ ਸ਼ਤ੍ਰੂ ਸੈਨ ਤੇ ਊਪਰ ਜਾਏ ॥ ੪੨ ॥ [2]ਨਦਿ ਕੋ [3]ਤੀਰ ਤੋਰ ਤਤ ਕਾਲਾ ॥ ਉਲਟਯੋ ਜਲ ਬਹਿ ਤੁਰਕ ਬਿਸਾਲਾ ॥ ਕੇਤਕ ਡੂਬ ਡੂਬ ਮਰ ਗਏ ॥ ਕੇ ਕੋ ਤਰ ਊਚੇ ਥਲ ਰਏ ॥ ੪੩ ॥ ਰਣ ਸਾਮੱਗ੍ਰੀ ਅਧਕ ਬਹਾਈ ॥ ਰੌਰਾ ਪਰਯੋ ਬੋਲ ਸਮਦਾਈ ॥ ਗੁਰੂ ਬਾਕ ਸਿਮਰਹਿੰ ਪਛੁਤਾਵੈਂ ॥ ਨਹਿੰ ਮਾਨਯੋ ਅਬ [4]ਜ਼ਹਿਮਤ ਪਾਵੈਂ ॥ ੪੪ ॥ ਸੁਨ ਭੈ ਕਰ ਰਾਜਾ ਉਠ ਆਯੋ ॥ ਸ੍ਰੀ ਸਤਿਗੁਰ ਕੋ ਸੀਸ ਨਿਵਾਯੋ ॥ ਤ੍ਰਾਹਿ ਤ੍ਰਾਹਿ ਕਰਕੈ ਬਿਕਲਾਇਵ ॥ ਰਾਖਹੁ ਪ੍ਰਭ ਦਲ ਜਲਹਿ ਬਹਾਇਵ ॥ ੪੫ ॥ ਸੁਨ ਗੁਰ ਕਹਯੋ ਪ੍ਰਿਥਮ ਸੁਪ ਕਰੀ ॥ ਕਯੋਂ ਨਹਿੰ [5]ਮੂਢਨ ਮਾਨਨ ਕਰੀ ॥ ਕਹਯੋ ਬਿਸ਼ਨ ਸਿੰਗ ਬਹੁ [6]ਘਿਘਿਆਏ ॥ ਭਿਨ ਮੂਢਨ ਪਾਛੇ ਨਹਿੰ ਜਾਏ ॥ ੪੬ ॥ ਦਾਸ ਆਪਨੇ ਮੋਹਿ ਪਛਾਨੋ ॥ ਰੱਛ ਕਰੋ ਨਿਜ ਕਰਨਾ ਠਾਨੋ ॥ ਤਬ ਗੁਰ ਕਰਨਾ ਨ੍ਰਿਪ ਪਰ ਧਾਰੀ ॥ ਸੱਤਿਨਾਮ ਕਹਿ ਜਲ ਕੋ [7]ਟਾਰੀ ॥ ੪੭ ॥ ਬਹੇ ਸੁ ਬਹੇ ਬਹੁਰ ਨਹਿੰ ਬਹੇ ॥

---

੧ ਹਨੇਰਾ । ੨ ਨਦੀ । ੩ ਕਿਨਾਰਾ । ੪ ਦੁਖ । ੫ ਮੂਰਖ । ੬ ਹਾੜ੍ਹੇ ਤਰਲੇ । ੭ ਦੂਰ ਕਰ ਦਿਤਾ ।

ਨਦ ਪ੍ਰਵਾਹ ਹਟ ਪਾਛਾ ਲਹੇ ॥ ਗੁਰੂ ਬਾਕਾ ਪਰ ਸ਼ਰਧਾ ਆਈ ॥ ਬਚੇ ਤੁਰਕ ਗੁਰ ਪਗ ਲਪਟਾਈ ॥ ੪੯ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਕਾਮ ਰੂਪ ਬ੍ਰਹਮ ਪੁਤ੍ਰ ਪ੍ਰਸੰਗ ਬਰਨਨੰ ਨਾਮ ਸਤਾਈਸਮੋਂ ਮੰਦਰਹਿ ॥ ੨੭ ॥

ਦੋਹਿਰਾ ॥ ਗੁਰੂ ਭਰੋਸਾ ਜਹਿ ਲਯੋ ਸੋ ਭਵ [1]ਸਿੰਧ ਤਰਾਇ ॥ ਉਤਰਿ ਕਾਮਰੂ ਕੋ ਪਤੀ ਕਰ ਹੈ ਅਨਕ ਉਪਾਇ ॥ ੧ ॥ ਚੌਪਈ ॥ ਬਿਸ਼ਨ ਸਿੰਗ ਕੇ ਮਾਰਨ ਕਾਰਨ ॥ ਪ੍ਰੇਤਨ ਜੰਤ੍ਰ ਸੁ ਮੰਤ੍ਰ ਉਚਾਰਨ ॥ ਮਹਾਂ ਪ੍ਰਬਲ ਜੋ ਫਿਰਹਿੰ ਨ ਫੇਰੇ ॥ ਜਿਸ ਤੇ ਨਾਸਹਿ ਬਲੀ ਬਡੇਰੇ ॥ ੨ ॥ ਕਿਤਕ ਮੰਤ੍ਰ ਨਰ ਬਾਵਰ [2]ਕਰੈਂ ॥ ਤਨ ਆਦਕ ਸੁਧ ਸਗਰੀ ਹਰੈਂ ॥ ਕਿਤਕ ਅੰਗ ਕੌ ਜੁਦਾ ਕਰੰਤੇ ॥ ਕੋ [3]ਸਥੰਭ ਦੇਹ ਕੋ ਕਰ ਦੰਤੇ ॥ ੩ ॥ ਕੇਤਕ ਤਨ ਕੌ ਦੇ ਪਲਟਾਈ ॥ ਮਾਨਖ ਤੇ ਕਛੁ ਔਰ ਬਨਾਈ ॥ ਕੇਤਕ ਜਿਹਵਾ ਠਾਕਤ ਐਸੇ ॥ ਬਾਕ ਨ ਉਚਰਜੈ ਜਾਵਹਿ ਕੈਸੇ ॥ ੪ ॥ ਕੋ ਤਤ ਕਾਲ ਬਿਨਾਸੇ ਪ੍ਰਾਨ ॥ ਕਹਾਂ ਲਗੇ ਮੈਂ ਕਰੌਂ ਬਖਾਨ ॥ ਕਰਤੰ [4]ਆਧੁ [5]ਰੁ ਬਿਆਧ ਉਪਾਧੇ ॥ ਬੈਠ ਬੈਠ ਕੇਤਕ ਦਿਨ ਸਾਧੇ ॥ ੫ ॥ ਬਿਸ਼ਨ ਸਿੰਗ ਪਰ [6]ਮੁਸ਼ਟ ਚਲਾਵਹਿੰ ॥ ਗੁਰ ਪ੍ਰਤਾਪ ਤੇ ਛੁਹਨ ਨ ਪਾਵਹਿੰ ॥ ਜਿਸ ਕੇ ਸਤਿਗੁਰ ਰੱਛਕ ਹੋਇ ॥ ਕਰੈ ਬਿਘਨ ਅਸ ਨਹਿੰ ਜਗ ਕੋਇ ॥ ੬ ॥ ਚਿੰਤਾ ਭਈ ਕਾਮਰੂ ਦੇਸ ॥ ਨਰ ਅਸੇਸ [7]ਕੇ ਸਹਿਤ ਨਰੇਸ ॥ ਕਹਾ ਹੋਯਹੁ ਨਹਿੰ ਮੰਤ੍ਰਨ ਸ਼ਕਤ ॥ ਕਰ ਕਰ ਹਾਰੇ ਹਮ ਬਹੁ ਜੁਗਤ ॥ ੭ ॥ ਕੌਨ ਬਲੀ ਅਬ ਜਿਸ ਤੇ ਹਾਰੇ ॥ ਨਹੀਂ ਆਪਨੀ ਸ਼ਕਤ ਦਿਖਾਰੇ ॥ ਕਰ ਨ ਸਕਹਿੰ ਸਿਧ ਕਾਰਜ ਜੋਈ ॥ ਬਲ ਯੁਤ ਪੂਜਹਿੰ ਨਿਸਫਲ ਹੋਈ ॥ ੮ ॥ ਬਹੁਰ ਉਪਾਵ ਔਰ ਤਬ ਕਰੇ ॥ ਇਸਤ੍ਰੀ ਗਨ ਜੋ ਮੰਤ੍ਰਨ

੧ ਸੰਸਾਰ ਸਮੁੰਦਰ ਤੋਂ ੨ ਝਲੇ ੩ ਇਸਥਿਤ ੪ ਆਧਿ ਬਿਆਧ ਉਪਾਧਿ ਇਹ ਤਿਨ ਰੋਗ ਹਨ ੫ ਮੁਨਾ ੬ ਮੁਠ ੭ ਬਹੁਤ

ਧਰੇ ॥ ਤਿਨ ਸਭ ਕੋ ਨ੍ਰਿਪ ਨਿਕਟ ਬੁਲਾਇ ॥ ਕਹਯੋ ਦਰਬ ਦੇ ਕਰ ਸਮਦਾਇ ॥ ੯ ॥ ਤੁਮ ਇਕੱਤ੍ਰ ਹੁਇ ਸਗਰੀ ਜਾਵਹੁ ॥ ਨਿਜ ਮੰਤ੍ਰਨ ਕੀ ਸ਼ਕਤ ਦਿਖਾਵਹੁ ॥ ਮਰਹਿੰ ਨਹੀਂ ਤੁਮ ਤੇ ਨਰ ਜੋਈ ॥ ਤਉ ਦਿਖਾਵਹੁ ਡਰ ਉਰ ਹੋਈ ॥ ੧੦ ॥ ਜਿਸ ਤੇ ਤੁਰਕੇਸਰ ਕੀ [1]ਅਨੀ ॥ ਜਾਇ [2]ਪਲਾਇ [3]ਤ੍ਰਾਸ ਕਰ ਘਨੀ ॥ ਸੁਨਤ [4]ਯੋਖਤਾ ਹ੍ਵੈ ਕਰ ਤਿਆਰਾ ॥ ਆਪੋ ਅਪਨੇ ਮੰਤ੍ਰ ਸੰਭਾਰਾ ॥ ੧੧ ॥ ਧੋਬਨ ਘੁਮਿਆਰੀ ਚਮਜਾਰੀ ॥ ਇਤਜਾਦਿਕ ਕੀ ਜਾਤਨ ਵਾਰੀ ॥ ਨ੍ਰਿਪ ਕੇ ਕਹੇ ਸਕਲ ਚਲ ਆਈ ॥ ਕਿਨਹੂ ਚਢ ਕਰ [5]ਭੀਤ ਧਵਾਈ ॥ ੧੨ ॥ ਕੋ ਬਿਰਛਨ ਪਰ ਚਢ ਕਰ ਚਾਲੀ ॥ ਕੋ ਛੋਰਤ ਮੁਖ ਅਗਨ ਬਿਸ਼ਾਲੀ ॥ ਕੋ ਢੋਲਕ ਕੋ ਡਮਰੂ ਗਹੀਆ ॥ ਕੇਹਰ [6]ਪਰ ਗਰਜਤ ਕੇ ਅਹੀਆ ॥ ੧੩ ॥ ਕਿਤਕ ਭਯਾਨਕ ਰੂਪ ਦਿਖਾਵਹਿੰ ॥ ਕੋ ਸੁੰਦਰ ਬਨ ਠਨ ਦਿਖਰਾਵਹਿੰ ॥ ਚਲੀ ਆਹਿੰ ਸਭ ਬੀਚ ਅਕਾਸ ॥ ਲਸਕਰ ਕੋ ਉਪਜਾਵਹਿੰ ਤ੍ਰਾਸ ॥ ੧੪ ॥ ਨਹਿੰ ਬਸ ਚਲਹਿ ਗਹੀ ਨਹਿ ਜਾਇ ॥ ਦੇਖ ਦੇਖ ਕਰ ਨਰ ਡਰ ਪਾਇ ॥ ਬਡ ਅਚਰਜ ਮਾਨਯੋ ਸਭਹੀਨ ॥ ਉਰ ਉਤਸ਼ਾਹੁ ਭਯੋ ਸਭ ਛੀਨ ॥ ੧੫ ॥ ਬਿਸ਼ਨ ਸਿੰਗ ਨ੍ਰਿਪ [7]ਤ੍ਰਿਯ ਗਨ ਹੇਰੀ ॥ ਜਿਨ ਮਹੁ ਸ਼ਕਤੀ ਮੰਤ੍ਰ ਬਡੇਰੀ ॥ ਕਹਯੋ ਤਜਹੁ ਤੋਪੈਂ ਸਮਦਾਇ ॥ ਕਰਹੁ [8]ਪ੍ਰਹਾਰਨ ਗੋਲਨ ਪਾਇ ॥ ੧੬ ॥ ਤਬਹਿ ਤਿਆਰ ਕਰ ਤੋਪੈਂ ਬ੍ਰਿੰਦ ॥ ਲਗੇ ਚਲਾਵਨ ਸਬਦ ਬਿਲੰਦ ॥ ਜੇਤਕ ਗੋਰੇ [9] ਤਿਨ ਪਰ ਮਾਰੇ ॥ ਪਹੁੰਚੇ ਨਹਿੰ ਸਮੀਪ ਤਿਨ ਸਾਰੇ ॥ ੧੭ ॥ ਕੇਤਕ ਅਧ [10]ਮਾਰਗ ਗਿਰ ਪਰੇ ॥ ਕੇਤਕ ਤੋਪਹਿੰ ਬੀਚ ਸੁ ਅਰੇ ॥ ਕੇਤਕ

੧ ਫੌਜ ੨ ਦੌੜ ਗਈ ੩ ਡਰ ੪ ਇਸਤ੍ਰੀਆਂ
੫ ਕੰਧ ਦੌੜਾਈ ੬ ਸ਼ੇਰ ਪਰ ੭ ਇਸਤ੍ਰੀਆਂ ੮ ਮਾਰਨਾ ਕਰੋ
੯ ਗੋਲੇ ੧੦ ਅਧੇ ਰਸਤੇ ਵਿਚ

ਆਗਹਿ ਤੇ ਹਟ ਆਏ ॥ ਪਰੇ ਸੈਨ ਪਰ ਗੁਰੂ ਬਚਾਏ ॥ ੧੮ ॥ ਤਿਨ ਜੇ ਤੀਰ ਛੁਯੋ ਨਹਿਂ ਗੋਰਾ ॥ ਸੋ ਪਿਖ ਹਸਹਿਂ ਮਚਾਵਹਿਂ ਸ਼ੋਰਾ ॥ ਨਾਚਤ ਫਿਰ ਫਿਰ ਦੇਤ ਭਵਾਰੀ ॥ ਗਾਵਤ ਖ਼ੁਸ਼ੀ ਕਰਤ ਹੈਂ ਭਾਰੀ ॥ ੧੯ ॥ ਨ੍ਰਿਪ ਘਬਰਾਇ ਗੁਰੂ ਢਿਗ ਆਯੋ ॥ ਚਰਨ ਕਮਲ ਪਰ ਸੀਸ ਨਿਵਾਯੋ ॥ ਪੁਨਹਿ ਬੇਨਤੀ ਕੀਨ ਉਚਾਰਨ ॥ ਬਡ ਅਪਦਾ ਤੇ ਕਰੋ ਉਭਾਰਨ ॥ ੨੦ ॥ ਸੁਨ ਕਰ ਸਤਿਗੁਰ ਭਏ ਕ੍ਰਿਪਾਲ ॥ ਕਹਯੋ ਬਿਸ਼ਨ ਸਿੰਗ ਚਿੰਤਾ ਟਾਲ ॥ ਗੁਰੂ ਮੰਤ੍ਰ ਲਿਖ ਕਰ ਪੁਨ ਦਯੋ ॥ ਕਹਯੋ ਕਿ ਤੋਪ ਬੀਚ ਇਸ ਪਯੋ ॥ ੨੧ ॥ ਗੋਰਾ ਭਰ ਕਰ ਦੇਹੁ ਟਲਾਈ ॥ ਚਾਮਨ [1]ਹਾਰੀ ਜਾਹਿਂ ਪਲਾਈ [2]॥ ਹਰਖਤ ਹ੍ਵੈ ਨ੍ਰਿਪ ਮੰਤ੍ਰ [3] ਲਿਆਯੋ ॥ ਤੋਪਹਿਂ ਪਾਇ ਬਹੁਰ ਚਲਵਾਯੋ ॥ ੨੨ ॥ ਸਬਦ ਉਠਯੋ ਜੋ ਸਤਿਗੁਰ ਕੇਰੀ ॥ ਭਾਗ ਗਈ ਜੇਤਕ ਥੀ [4]ਚੇਰੀ ॥ ਮੰਤ੍ਰ ਸ਼ਕਤ ਨਹਿਂ ਤਿਨ ਮਹੁ ਰਹੀ ॥ ਪਰ ਇਕ ਧੋਬਨ ਬ੍ਰਿਛ ਚਢ ਰਹੀ ॥ ੨੩ ॥ ਕਬ ਅਗਨੀ ਬਰਖਾ ਬਰਖਾਵੇ ॥ ਪਾਹਿਨ [5]ਬਰਖੇ ਗੁਰੂ ਬਚਾਵੈ ॥ ਪੁਨ ਨ੍ਰਿਪ ਆਯੋ ਸਤਿਗੁਰ ਪਾਸ ॥ ਕਿਯ ਬ੍ਰਿਤੰਤ ਕੋ ਸਕਲ ਪ੍ਰਕਾਸ ॥ ੨੪ ॥ ਨਿਕਸੇ ਬਹਿਰ ਬੰਗਲੇ ਸ੍ਵਾਮੀ ॥ ਤਿਸ ਦਿਸ ਦ੍ਰਿਸ਼ਟਤ ਅੰਤਰਯਾਮੀ ॥ ਜਬਹਿ [6]ਡੀਠ ਸਤਿਗੁਰ ਕੀ ਪਰੀ ॥ ਮੰਤ੍ਰ ਸ਼ਕਤ ਤ੍ਰਿਯ ਕੀ ਸਭ ਹਰੀ [7]॥ ੨੫ ॥ ਗਿਰੀ [8]ਤਰੋਵਰ ਨਿਸ-ਚਲ ਭਇਓ ॥ ਸ਼ਕਤ ਬਿਹੀਨ ਉਡਯੋ ਨਹਿਂ ਗਇਓ ॥ ਹੁਕਮ ਦਯੋ ਗੁਰ ਨ੍ਰਿਪ ਕੇ ਤਾਈ ॥ ਧੋਬਨ ਤਿਹ ਬ੍ਰਿਛ ਸੰਗ ਬਧਾਈ ॥ ੨੬ ॥ ਹਰਖਤ ਭਯੋ ਬਿਸ਼ਨ ਸਿੰਗ ਰਾਈ ॥ ਉਤ ਨ੍ਰਿਪ ਕਾਮ ਰੂਪ ਪੈ ਜਾਈ ॥ ਕਾਮਨ ਹਾਰੀ ਸਭਨ ਅਲਾਯੋ ॥ ਕੋ ਸਿਧ ਪੁਰਖ ਸ਼ਤ੍ਰੁ ਸੰਗ ਆਯੋ ॥ ੨੭ ॥ ਜਿਹ ਸੰਗ ਨਹਿਂ ਬਸ ਚਲਹਿ ਹਮਾਰਾ ॥ ਕਰੋ ਔਰ

੧ ਜਾਦੂ ਗਰਨੀਆਂ ੨ ਭਜ ਜਾਣਗੀਆਂ ੩ ਗੁਰੂ ਦਾ ਲਿਖਾ ਹੋਇਆ ਜਪ ਮੰਤ੍ਰ
੪ ਇਸਤ੍ਰੀਆਂ ੫ ਪਥਰ ੬ ਨਜ਼ਰ ੭ ਦੂਰ ਹੋ ਗਈ ੮ ਦਰਖਤ ਤੋਂ

ਕੁਛ ਅਬ ਉਪਚਾਰਾ[1] ॥ ਸੁਨ ਰਾਜਾ ਮਨ ਮਾਹਿੰ ਬਿਚਾਰੇ ॥ ਮੰਤ੍ਰ ਕਰੇ ਮੈਂ ਬਿੰਦ ਅਗਾਰੇ ॥ ੨੮ ॥ ਸਭ ਨਿਸਫਲ ਹੋਏ ਇਕ ਬਾਰੀ ॥ ਯਾਂਤੇ ਲਖੀਯਤ ਕੋ ਸਿਧ ਭਾਰੀ॥ ਅਬ ਸੁ [2]ਕੁਮੱਖਯਾ ਜੋ ਹਮ ਦੇਵੀ ॥ ਕਰੇਂ ਰੈਨ ਦਿਨ ਜਿਸ ਕੇ ਸੇਵੀ ॥ ੨੯ ॥ ਕਾਲ [3]ਕਰਾਲ ਬਨਯੋ ਅਬ ਆਇ ॥ ਕਰੈ ਪੂਜ ਸੋ ਕਰੈ ਸਹਾਇ ॥ ਸਦਾ ਬਿਘਨ ਤੇ ਹਮੇ ਬਚਾਵਤ ॥ ਕਬਹੁ ਨ ਜੀਤਯੋ ਜੋ ਚਢ ਆਵਤ॥ ੩੦ ॥ ਇਮ ਚਿੰਤਾ ਕਰ ਕੈ ਮਹਿ ਪਾਲਾ ॥ ਹੋਮ ਸਮੱਗ੍ਰੀ ਲੀਨ ਬਿਸਾਲਾ ॥ ਮੰਤ੍ਰਿਨ ਪੁਨ ਨਰ ਸਕਲ ਬੁਲਾਏ ॥ ਦੇਵੀ ਕੈ ਮੰਦਰ ਚਲ ਆਏ ॥ ੩੧ ॥ ਹੋਏ ਪੁਨੀਤ ਅਰਾਧਤ ਸਾਰੇ ॥ ਪਾਵਕ ਬਿਖੈ ਦਰਬ ਕੋ ਡਾਰੇ ॥ ਕਾਮੱਖਯਾ ਕੋ ਕਰਤ ਅਵਾਹਨ ॥ ਹ੍ਵੈ ਪ੍ਰਸੰਨ ਬੋੱਲੀ ਵਿਚ ਭਾਹਨ [4] ੩੨ ॥ ਤੀਨ ਲੋਕ ਪਤ ਕੋ ਅਵਤਾਰ ॥ ਸ੍ਰੀ ਨਾਨਕ ਜਸ ਜਗਤ ਮਝਾਰ ॥ ਸਰਬ ਦੇਸ ਸਿੱਖੀ ਬਿਦਤਾਇ ॥ ਤਿਸ ਗਾਦੀ ਬੈਠੇ ਸੁਖਦਾਇ ॥ ੩੩ ॥ ਭਗਤ ਵਰਾਗ ਬਪੂ[5] ਜਿਨ ਧਾਰਯੋ ॥ ਨੌਮੋ ਗੁਰੂ ਜਗਤ ਜਿਨ ਤਾਰਯੋ ॥ ਜੋ ਸ਼ਰਧਾ ਧਰ ਸ਼ਰਨੀ ਪਰੈ ॥ ਤਿਹ ਸਹਾਇਤਾ ਸਭ ਬਲ ਕਰੈ ॥ ੩੪ ॥ ਬਿਸ਼ਨ ਸਿੰਗ ਨ੍ਰਿਪ ਸੇਵਕ ਭਯੋ ॥ ਬਿਨਤੀ ਭਨਤ ਸੰਗ ਨਿਜ ਲਯੋ ॥ ਤੁਮ ਕੋ ਤਿਸ ਤੇ ਚਿੰਤਾ ਨਾਹੀ ॥ ਸੰਸੇ ਕੁਛ ਨ ਕਰੋ ਮਨ ਮਾਹੀ ॥ ੩੫ ॥ ਹੇ ਭੂਪਤ ਤਿਨ ਸ਼ਰਨ ਸਿਧਾਰੋ ॥ ਮਿਲ ਕਰ ਅਪਨੇ ਕਾਜ ਸੁਧਾਰੋ ॥ ਰਾਜ ਅਟਲ ਨਹਿੰ ਮਿਟਹਿ ਤੁਮਾਰੋ ॥ ਮੇਰੋ ਕਹਯੋ ਸਾਚ ਨਿਰਧਾਰੋ[6]॥ ੩੬ ॥ ਸੁਨ ਆਇਸ ਕਾਮੱਖਯਾ [7]ਕੇਰੀ ॥ ਤਯਾਰੀ ਕਰ ਮਹਿਪਾਲ ਘਨੇਰੀ ॥ [8]ਸਰਵ ਉਪਾਇਨ[9] ਸੰਗਹਿ ਲੀਨ ॥ ਗਮਨਯੋ ਤਬ

---

੧ ਇਲਾਜ਼ ੨ ਕੁਮਖਯਾ ਨਾਮ ਦੀ ਦੇਵੀ ੩ ਭਿਆਨਕ ੪ ਅਗਨੀ

੫ ਸਰੀਰ ੬ ਨਿਰਨੇ ਕਰਕੇ ੭ ਦੇਵੀ ਦਾ ਨਾਮ ਹੈ ੮ ਵਜ਼ੀਰ ੯ ਭੇਟਾ

[1]ਮਹਿ ਪਾਲ ਪ੍ਰਬੀਨ ॥ ੩੭ ॥ ਪਹੁਚਯੋ ਬ੍ਰਹਮ ਪੁੱਤ੍ਰ ਤਟ ਆਈ ॥ ਸੁੰਦਰ ਦ੍ਰਿੜ੍ਹ [2]ਨੌਕਾ ਮੰਗਵਾਈ ॥ ਚਢਿਯੋ ਦਿਵਸ ਬਿਤੀਤਤ ਭਯੋ ॥ ਰੈਨ ਪਰੀ ਤਬ ਤਟ ਉਤਰਯੋ ॥ ਇਤਿ ਸ੍ਰੀ ਗੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਕਾਮ ਰੂਪ ਪਤਿ ਜੰਤ੍ਰ ਮੰਤ੍ਰ ਕਰ ਗੁਰ ਸ਼ਰਨ ਆਵਨ ਪ੍ਰਸੰਗ ਬਰਨਨੰ ਨਾਮ ਅਠਾਈਸਮੋਂ ਮੰਦਰਹਿ ॥ ੨੮ ॥

ਦੋਹਿਰਾ ॥ ਉਤਰ [3]ਨਰੇਸ੍ਵਰ [4]ਤੇਰੀ ਤੇ ਆਗੈ ਕ੍ਰਰ [5]ਆਕੋਰ ॥ ਨਗਨ ਚਰਨ ਤੇ ਗਮਨ ਕਰ ਸਚਵ ਆਦਿ ਕਰ ਜੋਰ ॥ ੧ ॥ ਚੌਪਈ ॥ ਸਰਧਾ ਧਰ ਬਹੁ ਭਾ ਉਰ ਧਾਰਾ ॥ ਸ੍ਰੀ ਸਤਿਗੁਰ ਕੇ ਨਿਕਟ ਪਧਾਰਾ ॥ ਸ਼ਰਨ ਸ਼ਰਨ ਕਰ ਪਰਯੋ ਅਗਾਰੀ ॥ [6]ਪਦ ਅਰਬਿੰਦ ਬੰਦਨਾ ਧਾਰੀ ॥ ੨ ॥ ਦੇਸ ਕਾਮਰੂ ਕੋ ਮੈਂ ਰਾਜਾ ॥ ਤੁਮ ਢਿਗ ਆਯੋ ਤਜਾਗ ਸਮਾਜਾ ॥ ਹਿੰਦਨ ਕੇ [7]ਅਲੰਬ ਤੁਮ ਅਹੋ॥ ਦਾਸਨ ਬ੍ਰਿੰਦ ਸਹਾਇਕ ਰਹੋ ॥ ੩ ॥ ਦੇਵੀ ਕੀ ਆਇਸ ਕੇ ਸਾਥ ॥ ਆਯੋ ਸ਼ਰਨ ਤਿਹਾਰੀ ਨਾਥ ॥ ਜਯੋਂ ਭਾਵੈ ਤਯੋ ਕੀਜਹਿ ਅਬੈ ॥ ਤੁਮ ਆਗਯਾ ਅਨਸਾਰੀ ਸਬੈ ॥੪॥ ਤਊ ਏਕ ਸੁਨੀਅਹਿੰ ਗੁਰ ਸ੍ਵਾਮੀ॥ਸਭ ਬਿਧ ਸਮਰਥ ਅੰਤਰਜਾਮੀ ॥ ਅਬ ਲਗ [8]ਯਵਨ ਦਰਸ ਨਹਿੰ ਕਰਯੋ ॥ ਜਿਮ ਭਾਵੈ ਤਿਮ ਪ੍ਰਭ ਅਬ ਕਰਯੋ॥ ੫ ॥ ਦੇਸ ਪੁਨੀਤ ਕਰੋ ਤੁਮ ਆਏ ॥ ਹੋਹਿੰ ਕ੍ਰਿਤਾਰਥ ਲੋਕ ਸਬਾਏ॥ ਬਿਸ਼ਨ ਸਿੰਗ ਕੋ ਲੇਕਰ ਸਾਥ ॥ ਆਵਹੁ ਸਤਿਗੁਰ ਦੀਨਾ ਨਾਥ ॥ ੬ ॥ ਤਹਿ ਦੋਨਹੁ ਕੋ ਕਰਹੁ ਮਿਲਾਪ ॥ ਦੁਹਿ ਦਿਸ ਮਾਨਹਿੰ ਕਹਯੋ ਜੁ ਆਪ ॥ ਸੁਨ ਗੁਰ ਸਾਦਰ ਦੇ ਬਠਲਾਯੋ॥ਕਹਯੋਕਰੈਂ ਜਿਮ ਤੁਮ ਮਨ ਭਾਯੋ ॥ ੭॥ਕੋਇ ਨ ਚਿੰਤਾ ਚਿਤਮਹਿੰ ਕਰੀਅਹਿ॥ਹਮਰੇ ਬਾਕਨ ਕੇ ਅਨਸਰੀ [9]ਅਹਿ ॥ ਬਿਸ਼ਨ ਸਿੰਗ ਧਰਮਾਤਮ ਰਾਜਾ ॥ ਹਮਹੁ ਭਰੋਸੇ ਸਾਜਯੋ

---

[1] ਰਾਜਾ [2] ਬੇੜੀ [3] ਰਾਜਾ [4] ਬੇੜੀ ਤੋਂ [5] ਭੇਟਾ
[6] ਚਰਨਾ ਕਮਲਾ [7] ਆਸਰਾ [8] ਮੁਸਲਮਾਨਾਂ ਦਾ [9] ਅਨੁਸਾਰ

ਸਾਜਾ ॥ ੮ ॥ ਤਿਸ ਸੋਂ ਮਿਲਹੁ [1]ਸੰਧ ਕਰ ਲੀਜਹਿ ॥ ਅਪਨੋ ਕਾਜ ਸੁਧਾਰਨ ਕੀਜਹਿ ॥ ਨਹੀਂ ਤੁਰਕ ਸੋਂ ਮੇਲਾ ਹੋਇ ॥ ਕੋ ਦਿਨ ਕੇ ਪਾਵਣ ਤਿਨ ਜੋਇ ॥ ੯ ॥ ਅਸ ਕਹਿ ਪੁਨ ਦੀਨਸ ਸਿਰੁ ਪਾਇ ॥ ਧਰਯੋ ਸੀਸ ਪਗ ਨ੍ਰਿਪ ਹਰਖਾਇ ॥ ਕਰਯੋ ਬਿਦਾ ਐਸੇ ਫੁਰਮਾਯੋ ॥ ਹਮ ਚਹਿੰ ਪਰਸੋਂ ਤੁਮ ਢਿਗ ਆਯੋ ॥ ੧੦ ॥ ਨ੍ਰਿਪ ਸੰਗ ਲਿਆ-ਵਹਿੰ ਹੇਤ ਮਿਲਾਪ ॥ ਅਬ ਜਾਵਹੁ ਕਰ ਹਰਿ ਹਰਿ ਜਾਪ ॥ ਪਗ ਬੰਦੇ ਗਮਨਯੋਂ ਤਬ ਰਾਇ ॥ ਰਾਤ੍ਰੀ ਮਹਿੰ ਗ੍ਰਿਹ ਪਹੁੰਚਯੋ ਜਾਇ ॥ ੧੧ ॥ ਭੀ ਪ੍ਰਭਾਤ ਗੁਰ ਦਾਸ ਪਠਾਯੋ ॥ ਬਿਸ਼ਨ ਸਿੰਘ ਕੋ ਨਿਕਟ ਬੁਲਾਯੋ ॥ ਕੀਨ ਬੰਦਨਾ ਬੈਠਯੋ ਪਾਸ ॥ ਭਨਤ ਬਿਨੈ ਹਮ ਸਭ ਬਿਧ ਦਾਸ ॥ ੧੨ ॥ ਸ੍ਰੀ ਗੁਰ ਤੇਗ ਬਹਾਦਰ ਸਾਰੇ ॥ ਬਿਤਯੋ ਬ੍ਰਿਤੰਤ ਬਤਾਇਓ ਚਾਰੇ ॥ ਬਿਜੈ ਭਈ ਤੇਰੀ ਸਭ ਰੀਤ ॥ ਜਿਸ ਕੋ ਸਕਯੋ ਨ ਕੋਊ ਜੀਤ ॥ ੧੩ ॥ ਰਾਜ ਪੂਤ ਲਿਹੁ ਸੰਗ ਹਜਾਰ ॥ ਬਲੀ ਤੁਰੰਗਨ ਕੇ ਅਸਵਾਰ ॥ ਆਜ ਕਰੈਂ ਤਯਾਰੀ [2]ਸਵ ਭ੍ਾਤੀ ॥ [3]ਤਰੀਅਨ ਚਢਹੁ ਚਲੈਂ ਹੈ [4]ਪ੍ਰਾਤੀ ॥ ੧੪ ॥ ਸੁਨ ਨ੍ਰਿਪ ਕੇ ਅਨੰਦ ਬਡ ਭਯੋ ॥ ਜਨ ਸੁਰ ਤਰ ਕਰ ਪ੍ਰਾਪਤ ਭਯੋ ॥ ਬਾਰੰ ਬਾਰ ਬੰਦਨਾ ਠਾਨਤ ॥ ਹੇ ਪ੍ਰਭੁ ਨਿਜ ਜੀਵਨ ਅਬ ਜਾਨਤ ॥ ੧੫ ॥ ਪ੍ਰਾਨ ਦਾਨ ਮੋ ਕੌ ਤੁਮ ਦੀਨਸ ॥ ਸਗਰੇ ਕਾਜ ਸੁਧਾਰਨ ਕੀਨਸ ॥ ਇਤਯਾਦਕ ਕਹਿ ਬਿਨੈ ਬਡਾਈ ॥ [5]ਸਿਵਰ ਜਾਇ ਤਯਾਰੀ ਕਰਵਾਈ ॥ ੧੬ ॥ ਰਾਜ ਪੂਤ [6]ਭਟ ਟੇਕ ਹਜਾਰੇ॥[7]ਬੀਨ ਬੀਨ ਕੀਨਯਸਭ ਤਯਾਰੇ॥ਨਿਸਾ ਬਿਖੈ ਤਯਾਰੀ ਕਰ ਸੋਯੋ ॥ ਬਡੀ ਭੋਰ ਉਠ ਕਾਰਜ ਜੋਯੋ ॥ ੧੭ ॥ ਕਰ ਸਨਾਨ [8]ਪਟ [9]ਆਯੁਧ ਧਾਰੇ ॥ ਮਿਲ ਸਤਿਗੁਰ ਸੋਂ ਕੀਨਸ

---

੧ ਮਿਲਾਵਣੀ ਵਾ ਸੁਲਾਹ ੨ ਸਭ ਤਰਾਂ ੩ ਬੇੜੀ ੪ ਸਵੇਰੇ
੫ ਡੇਰਾ ੬ ਸੂਰਮੇ ੭ ਚੁਣ ਚੁਣ ਕੇ ੮ ਕਪੜੇ ੯ ਸ਼ਸਤ੍ਰ

ਤਜਾਰੇ ॥ ਸਿਵਕਾ ਪਰ ਨ੍ਰਿਪ ਕੈ ਸੰਗ ਚਾਲ ॥ ਚਢ ਤ੍ਰਰੀਅਨ ਪਰ ਨੀਰ ਬਿਮਾਲ ॥ ੧੮ ॥ ਪਹੁੰਚੇ ਪਾਰ ਜਾਇ ਕਰ ਜਬੈ ॥ ਸੁਨਯੋਂ ਕਾਮਰੂ ਪਤ ਨੇ ਤਬੈ ॥ ਕੁਛ ਤੁਰੰਗ ਅਰ ਬਸਤ੍ਰ ਬਿਸਾਲੇ ॥ ਦਰਬ ਲਯੋ ਕੇਤਕ ਸੰਗ ਚਾਲੇ ॥ ੧੯ ॥ ਅਪਰ ਉਪਾਇਨ ਆਛੀ ਕੇਈ ॥ ਉਪਜਹਿੰ ਤਿਸੀ ਦੇਸ ਮਹਿੰ ਜੇਈ ॥ ਆਇ ਮਿਲਯੋ ਗੁਰ ਭੂਪਤ ਸਾਥ ॥ ਦੋਨਹੁ ਬੀਚ ਥਿਰੇ ਸਿਖ ਨਾਥ ॥ ੨੦ ॥ ਲੇਨ ਦੇਨ ਜੇਤਕ ਮਨ ਭਾਯੋ ॥ ਸ੍ਰੀ ਪ੍ਰਭ ਦੋਨਹੁ ਤੇ ਕਰਵਾਯੋ ॥ ਭਈ ਮਿੱਤ੍ਰਤਾ ਆਪਸ ਮਾਹੀ॥ ਬਧਯੋ ਪ੍ਰੇਮ ਰਸ ਉਰ ਹਰਖਾਹੀ ॥ ੨੧ ॥ ਆਪਸ ਮਹਿੰ ਪਲਟੀ ਦਸਤਾਰ॥ਮਿਲੇ ਅੰਕ ਭਰ ਭੁਜਾ ਪਸਾਰ॥ਭਨਤ ਪਰਸ-ਪਰ ਮਧਰੇ ਬੈਨ॥ ਹਰਖਤ ਪਿਖਤ ਸਮੁਖ ਕਰ ਨੈਨ ॥੨੨॥ ਤਬਹਿ ਕਾਮਰੂ ਕੇਰ ਨਰੇਸ ॥ ਸਤਿਗੁਰ ਸੋਂ ਕਹਿ ਬਿਨੈ [1]ਵਸੇਸ ॥ ਕੋ ਇਕ ਚਿੰਨ੍ਹ ਆਪ ਅਬ ਦੀਜਹਿ ॥ ਹਮ ਪਰ ਕਰਨਾ ਧਾਰ [2]ਪ੍ਰਸੀਜਹਿ ॥ ੨੩ ॥ ਪਗ ਕੀ ਪਨਹੀ ਕੈ ਹਮ ਦੇਹੂ ॥ ਸਕਲ ਦੇਸ ਪੂਜੈ ਗੋ ਏਹੂ॥ ਅਪਰ ਵਸਤ ਕੈ ਦਿਹੁ ਇਸ ਦੇਸ ॥ ਜਿਸ ਤੇ ਸਰਧਾ ਵਧਹਿ ਵਸੇਸ ॥ ੨੪ ਇਮ ਰਾਜਾ ਕੋ ਪ੍ਰੇਮ ਪਰੇਖਾ ॥ ਕ੍ਰਿਪਾ ਦ੍ਰਿਸ਼ਟ ਤੇ ਤਿਸ ਕੋ ਦੇਖਾ ॥ ਸ੍ਰੀ ਗੁਰ ਅਪਨੋ ਧਨਖ ਸੰਭਾਰਾ ॥ [3]ਤਰਕਸ ਤੇ ਇਕ ਬਾਨ ਨਿਕਾਰਾ ॥ ੨੫ ॥ ਧਰ ਕੈ ਜੇਹ ਕਾਨ ਲਗ ਤਾਨਾ ॥ ਬੇਖਯੋ ਸਨ-ਮੁਖ [4]ਬਿਟਪ ਨਿਸ਼ਾਨਾ ॥ ਤਿਸਕੋ ਤਾਕ ਧਨਖ ਤੇ ਤਯਾਗਯੋ ॥ ਬਡੋ [5]ਬੇਗ ਤੇ [6]ਤਰਵਰ ਲਾਗਯੋ ॥ ੨੬ ॥ [7]ਭਲਕਾ ਭਈ ਪਾਰ [8]ਟਿਕ ਗਯੋ॥ਦੁਹਿ ਦਿਸ ਤਨਕ ਤਨਕ ਦਿਖ ਪਯੋ॥ਪੁਨ ਇਕ ਪੁਸਤਕ ਤਿਨ ਕੋ ਦੀਨ ॥ ਕਹਯੋ ਭੂਪ ਇਹੁ ਚਿੰਨ੍ਹ ਮਮ ਚੀਨ ॥ ੨੭ ॥ ਪੂਜਹੁ ਇਸੇ ਪ੍ਰੇਮ ਉਪਜਾਇ ॥ ਸਰਧਾ ਤੇ ਮਨੁ ਕਾਮਨ ਪਾਇ ॥ ਬਿਘਨ

੧ ਆਪਸ ਵਿਚ ੨ ਬਹੁਤ ੩ ਪ੍ਰਸੰਨ ੪ ਭਤਾ ੫ ਦਰਖਤ
੬ ਸੰਸਾਰ ੭ ਦਰਖਤ ੮ ਸਵੇਰੇ ੯ ਡੇਰਾ

ਦੇਸ ਮਹਿੰ ਜੋ ਹੁਇ ਜਾਵੈ ॥ ਇਸ ਕੋ ਮਾਨਹੁ ਤੁਰਕ ਮਿਟਾਵੈ ॥ ੨੮ ॥ ਲੇ ਪੁਸਤਕ ਪਿਖ ਚਿੰਨ੍ਹ ਮਹਾਨਾ ॥ ਕਾਮ ਰੂਪ ਪਤਿ ਅਤਿ ਹਰਖਾਨਾ ॥ ਬਡੋ ਭਾਗ ਨ੍ਰਿਪ ਅਪਨੇ ਜਾਨੇ ॥ [1]ਕਾਰ ਦਾਰ ਸੰਗ ਹੁਕਮ ਬਖਾਨੇ ॥ ੨੯ ॥ ਤਿਹ ਬਲ ਗੁਰ ਸਥਾਨ ਬਨਵਾਯੋ ॥ ਪੁਸਤਕ ਥਾਪ ਤਰੋਵਰ ਥਾਯੋ ॥ ਪੂਜਾਰੀ ਬਠਲਾਵਨ ਕੀਨ ॥ ਨਿਤ ਕਰਾਹੁ ਕਰਵਾਇ ਪ੍ਰਬੀਨ ॥ ੩੦ ॥ ਸਰਬ ਭਾਂਤ ਕੀ ਪੂਜ ਕਰਾਇ ॥ ਮਨ ਬਾਂਛਤ ਤਿਨ ਤੇ ਫਲ ਪਾਇ॥ ਇਮ ਸਤਿਗੁਰ ਨ੍ਰਿਪ ਦੋਊ ਮਿਲਾਏ ॥ ਸਭ ਕੇ ਸੁਨਤਜੋਂ ਬਾਕ ਅਲਾਏ ਤੁਮ ਭੂਪਤ ਦੋਊ ੩੧ ਬੁਧਵੰਤੇ ॥ ਹਮ ਤੇ ਸੁਨਹੁ ਬਾਕ [2]ਹਿਤਵੰਤੇ ॥ ਹਮ ਨਿਜ ਖੰਜਰ ਗਾਡਹਿੰ [3]ਅਵਨੀ ॥ ਬਸਤੀ ਤਹਾਂ ਬਸਾਵਹਿੰ [4]ਰਵਨੀ ॥ ੩੨ ॥ ਹੱਦ ਕਰਹਿੰ ਦੁਇ ਰਾਜਨ ਕੇਰੀ ॥ ਚੌਂਕੀ ਰਹੇ ਕਾਮਰੂ ਕੇਰੀ ॥ ਉਤ ਜਹਿੰ ਧੋਬਨ ਬਾਂਧੀ ਅਹੈ ॥ ਦੁਤੀਜੇ ਪੁਰੇ ਬਸਾਵਹਿੰ ਤਹੈ ॥ ੩੩ ॥ ਬਿਸ਼ਨ ਸਿੰਗ ਕੀ ਚੌਂਕੀ ਹੋਇ ॥ ਇਤ ਉਤ ਦਖਲ ਦਿਹੈ ਨਹਿੰ ਕੋਇ ॥ ਸੁਨ ਨ੍ਰਿਪ ਦੋਨਹੁ ਹਰਖਤ ਭਏ ॥ ਗੁਰ ਖੰਜਰ ਤਬ ਗੱਡਨ ਕਏ ॥ ੩੪ ॥ ਨਗਰ ਨੀਵ ਨਿਜ ਕਰ ਸੋਂ ਧਾਰਾ ॥ ਗੁਰ ਖੰਜਰ ਪੁਰ ਨਾਮ ਉਚਾਰਾ ॥ ਪੁਨ ਜਹਿ ਧੋਬਨ ਤਰ ਸੋਂ ਬਾਧੀ ॥ ਧਰੀ ਨੀਵ ਸਤਿਗੁਰ ਅਹਿਲਾਧੀ ॥ ੩੫ ॥ ਨਾਮ ਧੋਬੀਆ ਬੰਦਰ ਧਰੇ ॥ ਨਗਰ ਬਸਾਇ ਨ੍ਰਿਪਨ [5]ਜੁਗ ਖਰੇ॥ਨਿਜਨਿਜ ਚੌਂਕੀ ਕਾਇਮ ਕੀਨ॥ ਪੁਨ ਨ੍ਰਿਪ ਬਿਸ਼ਨ ਸਿੰਗ ਪਰਬੀਨ ॥ ੩੬ ॥ ਲਿਖਯੋ ਫਤੇ ਨਾਮ ਤਤ ਕਾਲਾ ॥ ਦਿੱਲੀ ਪਠਯੋ ਬੇਗ ਕੇ ਨਾਲਾ ॥ ਨੌਰੰਗ ਸੁਨ ਮਨ ਹਰਖ ਬਢਾਯੋ ॥ ਸਵਾ ਲਾਗ ਕੀ ਖਿਲਤ ਪਠਾਯੋ ॥ ੩੭ ॥ ਅਰ [6]ਸਰੋਹੀ ਕੋ ਪਰਗਨ ਜੋਈ ॥ ਪੰਦ੍ਹਿ ਲਾਖ ਆਮਦਨ ਹੋਈ ॥ ਦੀਨ

[1] ਆਗੂ [2] ਅਕਲ ਵਾਲੇ [3] ਪ੍ਰੇਮ ਵਾਲੇ [4] ਧਰਤੀ [5] ਸੁੰਦਰ
[6] ਦੋਨੋ ਰਾਜੇ ਖੜੇ ਹਨ [7] ਤਲਵਾਰ ਦਾ ਨਾਮ ਹੈ

ਇਨਾ ਮਬਿਸ਼ਨ ਸਿੰਗ ਤਾਈ ॥ ਕ੍ਰਿਪਾ ਗੁਰੂ ਤੇ ਜਿਹ ਜੈ ਪਾਈ। ੩੯ ॥ ਸ੍ਰੀ ਗੁਰ ਥਲ ਊਚੇ ਜਹਿ ਡੇਰਾ ॥ ਹੁਤੋ ਬੰਗਲਾ ਤਹਾਂ [1]ਕਦੇਰਾ ॥ ਬਿਸ਼ਨ ਸਿੰਗ ਬਹੁ ਧਨ ਕੋ ਲਾਇ ॥ ਗੁਰ ਸਥਾਨ ਸੁੰਦਰ ਬਨਵਾਇ ॥ ੩੯ ॥ ਐਸੇ ਸਤਿਗੁਰ ਤੇਗ ਬਹਾਦਰ ॥ ਦੇਸ ਅਸਾਮ ਭਯੋ ਜਸ [2]ਕਾਦਰ ॥ਜਹਾਂ ਕਹਾਂ ਸਿੱਖੀ ਬਿਥਰਾਈ ॥ ਜਪੈਂ ਗੁਰੂ ਗੁਰ ਖਲਕ ਸਬਾਈ ॥ ੪੦ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰੂ ਜੀ ਜੁਗ ਭੂਪਨ ਸੰਧ ਕਰਨ ਪ੍ਰਸੰਗ ਬਰਨਨੰ ਨਾਮ ਉਨੱਤੀਸਮੋਂ ਮੰਦਰਹਿ ॥ ੨੯ ॥

ਦੋਹਿਰਾ ॥ ਦੇਸ ਕਾਮਰੂ ਕੇ ਨਿਕਟ ਹੁਤੋ ਰਾਜ ਇਕ ਔਰ ॥ ਨਾਮ ਸੁ ਰਾਜਾ ਰਾਮ ਜਿਹ ਗੌਰੀ ਪੁਰ ਤਿਹ [3]ਠੌਰ ॥ ੧ ॥ ਚੌਪਈ ॥ ਪੁਤ੍ਰ ਨ ਉਪਜਯੋ ਤਿਸਕੇ ਧਾਮ ॥ ਕਰ [4]ਉਪਚਾਰ ਰਹਯੋ ਬਿਧ ਆਮ ॥ ਸ੍ਰੀ ਗੁਰੂ ਤੇਗ ਬਹਾਦਰ ਪੂਰੇ ॥ ਇਨ ਕੋ ਫੈਲਯੋ ਜਸ ਬਹੁ [5]ਰੂਰੇ ॥ ੨ ॥ [6]ਲਘ [7]ਦੀਰਘ ਨਰ ਕਰਹਿੰ ਉਚਾਰਨ ॥ ਸ੍ਰੀ ਗੁਰ ਦੇਤ ਕਾਮਨਾ ਸਾਰਨ ॥ ਹੁਇ ਸੇਵਕ ਜੋ ਸੇਵਾ ਕਰੈ ॥ ਰਿਦੇ ਕਾਮਨਾ ਸਰਧਾ ਧਰੈ ॥ ੩ ॥ ਮਨ ਬਾਂਛਤ ਪਾਵਹਿ ਤਤ ਕਾਲਾ ॥ ਫੁਰਹਿ ਬਾਕ ਜਿਨ [8]ਕੇਰ [9]ਉਤਾਲਾ ॥ ਅਨਕ ਨਰਨ ਪੁਤ੍ਰਨ ਬਰ ਪਾਵਾ ॥ ਕਿਨ ਸੇਵਤ [10]ਬਪ ਰੋਗ ਮਿਟਾਵਾ ॥ ੪ ॥ਤਿਸ ਨ੍ਰਿਪ ਕੀ ਰਾਨੀ ਨੇ ਸੁਨਯੋ॥ ਬਹੁਤਨ ਜਾਇ ਗੁਰੂ ਜਸ ਭਨਯੋ ॥ ਪੁਤ੍ਰ ਕਾਮਨਾ ਵਾਨ ਮਹਾਨੀ ॥ ਨਿਸ ਬਾਸਹ ਚਿਤਵਤ ਦੁਖ ਸਾਨੀ ॥ ੫ ॥ ਖਾਨ ਪਾਨ ਅਰ ਪਹਿਰਨ ਕੇਰਾ ॥ ਜਿਸ ਮਨ ਰੁਚਹਿ ਨ ਜਗ ਸੁਖ ਝੇਰਾ ॥ ਗੁਰ ਜਸ ਸੁਨਤ ਪ੍ਰਫੁਲਤ ਭਈ ॥ ਜਨ ਸੁਤ ਸਹਿਤ ਆਪ ਹ੍ਵੈ ਗਈ ॥ ੬ ॥ ਜਬ ਰਾਜਾ ਮਹਿਲਨ ਮਹਿੰ ਆਯੋ ॥ ਨੇਤ੍ਰ ਨੀਰ ਭਰ ਤਿਸਹਿ

੧ ਪੁਰਾਣਾ ੨ ਗੁਰੂ ਜੀ ੩ ਜਗ੍ਹਾ ੪ ਵਿਲਾਸ ੫ ਸੁੰਦਰ
੬ ਛੋਟੇ ੭ ਵਡੇ ੮ ਦੇ ੯ ਸਰੀਰ ਦਾ ੧੦ ਘਰ

ਸੁਨਾਯੋ ॥ ਰਾਜ ਸਾਜ ਧਨ [1]ਧਾਮ ਭੰਡਾਰੇ ॥ ਸਭ ਫੀਕੇ ਬਿਨ ਪੁਤਰ ਹਮਾਰੇ ॥ ੭ ॥ ਕਰ ਕਰ ਹਾਰੇ ਬਹੁਤ ਉਪਾਇ॥ ਨਹੀਂ ਪੁਤਰ ਕੋ ਕਿਸ ਤੇ ਪਾਇ॥ ਪੁਤ੍ਰ ਬਿਨਾ ਸੂਨੋ ਸਭ ਰਾਜ॥ ਬਿਨਾ ਪੁਤ੍ਰ ਨਹਿੰ ਜਗ ਸੰਗ ਸਾਝ ॥ ੮॥ ਅਸ ਸੁਤ ਹਮਹਿ ਨ ਪ੍ਰਾਪਤ ਹੋਵਾ ॥ ਅਨਕ ਉਪਾਇਨ ਕੋ ਕਰ ਜੋਵਾ ॥ ਸੁਨੇ ਸੁ ਮੈਂ ਸ੍ਰੀ ਨਾਨਕ ਥਾਇ ॥ ਇਤ ਸ੍ਰੀ ਤੇਗ ਬਹਾਦਰ ਆਇ ॥੯॥ ਲੋਕ ਅਨੇਕ ਕਾਮਨਾ ਪਾਵੈਂ॥ ਸਾਦਰ ਸੇਵਹਿੰ ਸੁਖ ਉਪਜਾਵੈਂ ॥ ਕਯੋਂ ਤੁਮ ਜਾਇ ਨ ਸੇਵ ਉਠਾ-ਵਹੁ ॥ ਮਨ ਬਾਂਛਤ ਸੁਤ ਕੋ ਬਰ ਪਾਵਹੁ ॥ ੧੦ ॥ ਸੁਨ ਬੋਲਯੋ ਤਬ ਰਾਜਾ ਰਾਮ ॥ ਮੈਂ ਭੀ ਸੁਨਯੋਂ ਸੁ ਜਸ [3]ਅਭਿਰਾਮ ॥ ਸ੍ਰੀ ਮੁਖ ਤੇ ਜਿਮ ਬਾਕ ਬਖਾਨੇਂ ॥ ਫੁਰਹਿੰ ਸਕਲ ਤਿਮ ਬਿਦਤ ਜਹਾਨੇ ॥ ੧੧ ॥ ਏਵ [4]ਪਰਸਪਰ ਹਰਖਤ ਹੋਏ ॥ ਰਾਤ ਬਿਖੈ ਪਰ ਸੁਖ ਸੋਂ ਸੋਏ ॥ ਭਈ ਭੋਰ [5]ਰਾਜਾ ਕਿਯ ਤਿਆਰੀ ॥ ਰਾਨੀ ਸੰਗ ਲੀਨ ਅਸਵਾਰੀ ॥ ੧੨ ॥ ਸੁਤ ਅਭਲਾਖੀ ਮਗ ਕੋ [6]ਡਗਰਾ ॥ ਕ੍ਰਮ ਕ੍ਰਮ ਦੇਸ ਉਲੰਘਯੋ ਸਗਰਾ ॥ ਜਿਹ ਸਤਿਗੁਰ ਕੋ ਲਖਯੋ ਬਸੇਰਾ ॥ ਆਇ ਸਮੀਪ ਕਰਾਇ ਸੁ ਡੇਰਾ ॥ ੧੩ ॥ ਕਰ ਸ਼ਨਾਨ ਲੇ ਅਨਕ ਉਪਾਇਨ ॥ ਗੁਰ ਦਿਸ ਗਮਯੋਂ ਨਗਨ ਕਰ ਪਾਇਨ ॥ ਭਯੋ ਦੀਨ ਮਨ ਸਰਧਾ ਵਾਨ ॥ ਸਹਿਤ [7]ਭਾਰਜਾ [8]ਅੰਜੁਲ [9]ਪਾਨ ॥ ੧੪ ॥ ਨਮਸਕਾਰ ਕਰਕੈ ਪਗ ਕੰਜਨ॥ ਮਨ ਰੰਜਨ [10]ਭਵ ਭੈ ਭ੍ਰਮ ਭੰਜਨ॥ ਆਇਸ ਲੈ ਬੈਠਯੋ ਡਰ ਧਾਰ ॥ ਪਿਖ ਸਤਿਗੁਰ ਦੀਨਸ ਸਤਿਕਾਰ ॥ ੧੫ ॥ ਸ਼ਤੁਤ ਬੇਨਤੀ ਕੀਨ ਉਚਾਰੇ ॥ ਘਟ ਘਟ ਪਟ ਕੇ ਜਾਨਣ

---

੧ ਭੇਟਾ ੨ ਸੁੰਦਰ ੩ ਆਪਸ ਵਿਚ ੪ ਸਵੇਰ ੫ ਤੁਰਿਆ
੬ ਇਸਤ੍ਰੀ ੭ ਬੁਕ ੮ ਹਥ ੯ ਚਰਨ ਕਮਲ ੧੦ ਪ੍ਰਸੰਨ

ਹਾਰੇ ॥ ਕਰਯੋ ਦੇਸ ਪਾਵਨ ਇਤ ਆਇ ॥ ਭਏ ਨਿਹਾਲ ਲੋਕ
ਸਮਦਾਇ ॥ ੧੬ ॥ ਪੁਤ੍ਰ ਨ ਜਾਚ ਸਕੈ ਸ਼ਰਮਾਹੀ ॥ ਸ੍ਰੀ ਗੁਰ
ਜਾਨ ਲੀਨ ਮਨ ਤਾਹੀ ॥ [1]ਮ੍ਰਿਦੁਲ [2]ਮਧੁਰ ਸੁੰਦਰ ਸੁਖ ਦਾਨੀ ॥
ਬੋਲੇ ਕ੍ਰਿਪਾ ਧਾਰ ਮੁਖ ਬਾਨੀ ॥ ੧੭ ॥ ਭੋ ਮਹਿਪਾਲਕ ਨਿਜ
ਅਭਿਲਾਖਾ ॥ ਕਯੋਂ ਸੁਕਚਤ ਚਿਤ ਦੀਜਹਿ ਭਾਖਾ ॥ ਸੁਨ ਇਤਨੀ
ਬਿਨਤੀ ਕਰ ਬੰਦੇ ॥ ਦਾਨੀ ਸ਼ਭ ਕੋ ਆਪ ਬਿਲੰਦੇ ॥ ੧੮ ॥ ਜਤਨ
ਅਨੇਕ ਕਰੇ ਸਭ ਰੀਤ ॥ ਪੁਤ੍ਰ ਨ ਪ੍ਰਾਪਤ ਚਿੰਤਾ ਚੀਤ ॥ ਆਰਬਲਾ
ਚਿਰ ਕਾਲ ਬਿਤਾਈ ॥ ਅਬ ਸਰੀਰ ਪਰ ਭੀ ਬਿਰਧਾਈ ॥ ੧੯ ॥
ਆਪ ਰਜਾਇ ਬਾਲਕ ਦੀਜਹਿ ॥ ਕ੍ਰਿਪਾ ਨਿਧਾਨ ਕ੍ਰਿਪਾ ਨਿਜ
ਕੀਜਹਿ ॥ ਚਰਨ ਆਪ ਕੇ ਅਲੰਭ ਹਮਾਰੇ ॥ ਤਜੇ ਉਪਾਵ ਅਵਰ
ਜੇ ਸਾਰੇ ॥ ੨੦ ॥ ਹੁਇੰ ਰਾਵਰ ਕੇ ਸਿੱਖ ਮਹਾਨੇ ॥ ਹਲਤ ਪਲਤ
ਮਹਿੰ ਦਿਹੁ ਕਲਯਾਨੇ ॥ ਇਸ ਬਿਧ ਕੀ ਬਿਨਤੀ ਸੁਨ ਕਰਕੈ ॥ ਦੀਨ
ਦਾਨ ਨਿਜ ਬਿਰਦੇ ਸੰਭਰਕੈ ॥ ੨੧ ॥ ਦੀਨ ਜਾਨ ਗੁਰ ਕੀਨਸ
ਦਯਾ ॥ ਕਹੇ ਬਾਕ ਤੁਝ ਕੋ ਬਰ ਦਯਾ ॥ ਹੁਤੀ ਮੁਹਰ ਸ੍ਰੀ ਗੁਰ ਕੇ
ਹਾਥ ॥ ਲਾਈ ਨ੍ਰਿਪਤ ਕੇ ਮਸਤਕ ਸਾਥ ॥ ੨੨ ॥ ਤਵ ਸੁਤਹੁਇ
ਹੈ ਸਿੱਖ ਹਮਾਰਾ ॥ ਧਰਮ ਆਤਮਾ ਭਾਗ ਉਦਾਰਾ ॥ ਤਿਸ ਕੇ ਸੀਸ
ਮੁਹਿਰ ਇਹੁਹੋਇ॥ਚਿੰਨ੍ਹਹਮਾਰੇਧਾਰਹਿ ਸੋਇ॥੨੩॥ਸੁਨ ਸ੍ਰੀ ਸਤਿਗੁਰ
ਕੇ ਬਚ ਰਾਇ ॥ ਮਨ ਮਹਿੰ ਅਤ ਅਨੰਦ ਤਬ ਪਾਇ ॥ ਚਰਨ ਪਖਾਰ
ਚਰਨਾਮ੍ਰਿਤ ਲੀਨ ॥ ਕਿਤਕ ਦਿਵਸ ਰਹਿ ਸੇਵਾ ਕੀਨ ॥ ੨੪ ॥
ਏਕ ਦਿਵਸ ਅਸ ਬਿਨਤਿ ਸੁਨਾਈ ॥ ਹੇ ਸ੍ਰੀ ਸਤਿਗੁਰ ਜਗ ਕੇ
ਰਾਈ ॥ ਗੋਰੀ ਪੁਰ ਨਿਜ ਚਰਨਨ ਪਾਵਹੁ ॥ ਮਹਿਲ ਦਾਸ ਨਿਜਕੇ
ਸਫਲਾਵਹੁ ॥ ੨੫ ॥ ਸੁਨ ਸ੍ਰੀ ਸਤਿਗੁਰ ਬਾਕ ਬਖਾਨੇ ॥ ਅਬ
ਹਮਰੋ ਨਹਿੰ ਬਨ ਹੈ ਜਾਨੇ ॥ ਜੈਹੈਂ ਪਟਨੇ ਓਰ ਬਿਚਾਰੋ । ਤੁਮ ਭੀ

[1] ਕੋਮਲ [2] ਮਿਠੇ

ਗੌਰੀ ਪੁਰੀ ਪਧਾਰੋ ॥ ੨੬ ॥ ਸੁਨ ਗੁਰ ਬਾਕ ਨ ਸੋਰਯੋ ਗਯੋ ॥ ਪਗ ਪੰਕਜ ਬੰਦੇ ਗਮਨਯੋ ॥ ਕਾਲ ਪਾਇ ਕਰ ਸੁਤ ਗ੍ਰਿਹ ਹੋਵਾ ॥ [1]ਚਿੰਨ੍ਹ ਗੁਰੂ ਮਸਤਕ ਮਹਿੰ ਜੋਵਾ ॥ ੨੭ ॥ ਧੰਨ ਸਤਿਗੁਰ ਜੋ ਸ਼ਰਨੀ ਆਵੈ ॥ ਮਨੋ ਕਾਮਨਾ ਤਤ ਛਿਨ ਪਾਵੈ ॥ ਸ੍ਰੀ ਗੁਰ ਬਿਸ਼ਨ ਸਿੰਗ ਬੁਲਵਾਯੋ ॥ ਕਹਯੋ ਨ੍ਰਿਪਤ ਅਬ ਤਿਆਰ ਸੁ ਥਾਯੋ ॥ ੨੮ ॥ ਜਾਹਿੰ ਦਿਸ ਪਟਨੇ ਕੀ ਅਬੈ ॥ ਕਾਜ ਤੁਮਾਰੇ ਸਵਰੇ ਸਬੈ ॥ ਸੁਨ ਨ੍ਰਿਪ ਸੱਤ ਬਚਨ ਕਰ ਮਾਨੀ ॥ ਬਾਰੰ ਬਾਰ ਬੰਦਨਾਂ ਠਾਨੀ ॥ ੨੯ ॥ ਹੁਕਮ ਫੌਜ ਸਭ ਹੀ ਮਹਿੰ ਦਯੋ ॥ ਤਿਆਰੀ ਕੋ [2]ਦੁੰਦਵ ਬਜਵਯੋ ॥ ਭਯੋ ਤਿਆਰ ਧੁਜਨੀ ਜੁਤ ਰਾਇ ॥ ਆਇ ਗੁਰੂ ਪਗ ਨਰ ਸਿਰ ਨਾਇ ॥ ੩੦ ॥ ਇਤ ਸਤਿਗੁਰ ਭੀ ਭਏ ਤਿਆਰ ॥ ਸਿਖ ਸੰਗਤ ਜਿਨ ਕੇ ਬਹੁ ਨਾਰ ॥ ਕਾਮ ਰੂਪ ਤੇ ਚਲੇ ਸ੍ਵਾਮੀ ॥ ਆਵਹਿੰ ਪਟਨੇ ਅੰਤਰਯਾਮੀ ॥ ੩੧ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਰਾਜਾ ਰਾਮ ਪ੍ਰਸੰਗ ਬਰਨਨੰ ਨਾਮ ਤ੍ਰੀਸਮੰ ਮੰਦਰਹਿ ॥ ੩੦ ॥

ਦੋਹਿਰਾ ॥ ਅਬਹਿ ਕਥਾ ਦਸਮੇਸ ਕੀ ਜਨਮੁ ਸੁਨਹੁ ਮਨ ਲਾਇ ॥
ਭਾਰਤ ਭਾਰ ਨਿਵਾਰਯੋ ਨਿਜ ਕਰ [3]ਖੜਗ ਗਹਾਇ ॥ ੧ ॥
[4]ਕਲੂ ਕਾਲ ਜਬ ਜੋਰ ਭਾ ਦੁਸ਼ਟ ਬਧੇ ਜਗ ਆਇ ॥
ਤਬ ਯਵਨੋ ਕਾ ਰਾਜ ਭਾ ਹਿੰਦ ਸਭੀ ਮਹਿ ਆਇ ॥ ੨ ॥
ਨਾਮ ਦਾਨ ਜਗ ਨਾ ਰਹਯੋ ਧਰਮੀ ਨਾਹਿੰ ਰਹਾਇ ॥ ਕਰਮ ਧਰਮ ਸਭ ਹਿੰਦਵਨ ਲੈ ਹੈਂ ਦੁਸ਼ਟ ਛਿਨਾਇ ॥ ੩ ॥ ਦੁਖੀ ਭਈ [5]ਧਰਨੀ ਤਬੈ ਸੂਰ ਪੂਤ ਕਰੀ ਪੁਕਾਰ ॥ ਸੁਨ ਨਿਰੰਕਾਰ ਅਵਤਾਰ ਭੇ ਗੁਰੂ ਨਾਨਕ ਸੁਖ ਸਾਰ ॥ ਜਥਾ ਅੰਧੇਰਾ ਮਿਟਤ ਹੈ ਉਦਤ [6]ਰਤੀ ਕੈ

---

੧ ਚਰਨ ਕਮਲ ੨ ਨਗਾਰਾਂ ੩ ਤਲਵਾਰ ੪ ਕਲਜੁਗ ਦੇ ਸਮੇਂ
੫ ਧਰਤੀ ੬ ਸੂਰਜ ਦੇ ਚੜ੍ਹਤ

ਹੋਇ ॥ ਤਥਾ ਗੁਰੂ ਉਪਦੇਸ਼ ਦੇ ਕਰਨ ਸੁਖੀ ਸਭ ਲੋਇ ॥੫॥ ਆਦ ਗੁਰੂ ਥੀ ਆਦ ਲੈ ਪੰਚਮ ਗੁਰਪ੍ਰਯੰਤ॥ਭਏ ਸ਼ਾਂਤਖੀ ਬੇਖ ਮਹਿ [1]ਦੰਭਨ ਕੀਨਸ ਅੰਤ ॥ ੬ ॥ ਨਾਮ ਜਪਾਯੋ ਸਭਨ ਕੋ ਕੀਨ ਸਭਨ ਕਲਜ਼ਾਨ ॥ [2]ਕ੍ਰੂਰ ਕਰਮ ਜੋ ਨਰ ਅਧਕ ਤਿਨ ਸਾਧਨ ਗੁਨ ਖਾਨ ੭ ॥ ਛਠਮ ਰੂਪ ਤਬ ਧਾਰਿਓ ਕਰ ਮਹਿੰ ਖੰਡਾ ਧਾਰ ॥ ਧਰਮ ਵਿਰੋਧੀ ਹਤ ਕਰੇ ਹਰਿ ਗੁਬਿੰਦ ਬਲਕਾਰ ॥ ੮ ॥ ਭਈ ਸ਼ਾਂਤ ਤਬ ਹਿੰਦ ਮਹਿੰ ਗੁਣ ਗੁਰ ਸਾਂਤ ਸ੍ਵਰੂਪ ॥ ਭਏ ਦੁਸ਼ਟ ਪੁਨ ਅਧਕ ਤਬ ਪ੍ਰਗਟੇ ਦਸਮ ਸ੍ਵਰੂਪ ॥ ੯ ॥ ਸਵੈਯਾ ॥ ਗਨ ਮੰਗਲ ਕੇ ਗੁਰ ਮੰਗਲ ਰੂਪ ਮਹਾਂ ਉਤਸ਼ਾਹਨ ਕੇ ਉਤਸ਼ਾਹੂ ॥ ਸਭ ਤੇਜਨ ਕੇ ਅਤ ਤੇਜ ਦਿਪੈਂ ਸਭ [3]ਓਜਨ ਓਜ ਗਰੂਰਨ ਗਾਹੂ ॥ ਸੁਭ ਖ਼ਾਲਿਸ ਪੰਥ ਸਜਾਵਨ ਕੋ ਬਿਗਸਾਵਨ ਸੰਤਨ ਕੋ ਸਮਾਦਹੂ ॥ ਤੁਰਕਾਨ ਤੇ ਹਿੰਦ ਉਬਾਰਨ ਕੋ ਅਵਤਾਰ ਉਦਾਰ ਲਯੋ ਜਗ ਮਾਹੂ ॥ ੧੦ ॥ ਦੋਹਿਰਾ ॥ ਸੰਮਤ ਨਾਨਕ ਸ਼ਾਹਿ [4]ਬਰ ਜੁਗ ਕਮ ਜੁਗ ਸ਼ਤ ਜਾਨ ॥ ਪੋਖ ਪੱਖ ਸ਼ੁਕਲਾ ਲਖੋ ਤਿਥੀ ਸਪਤਮੀ ਮਾਨ ॥ ੧੧ ॥ ਸਵਾ ਜਾਮ ਜਾਮਨ ਰਹੀ ਨਿਛਤ੍ਰ [5]ਧਨਸ਼ਟਾ ਆਇ ॥ [6]ਰਵੀ ਵਾਰ [7]ਰਵ ਕੋਟ ਸਮ ਭਵ ਦਸਮੇਸ਼ਹਿ ਥਾਇ ॥ ੧੨ ॥ ਮਾਤ ਗੂਜਰੀ ਨਵਮ ਗੁਰ ਗ੍ਰਿਹ ਬਹੁ ਭਈ ਵਧਾਈ ॥ ਮਾਤ ਨਾਨਕੀ [8]ਅੰਗ ਨਹਿੰ ਮਾਵੈ ਹਰਖ ਬਡਾਈ ॥ ੧੩ ॥ ਸਕਲ ਜਗਤ ਕੇ ਦੇਵਤਾ ਆਏ ਜੈ ਜੈ ਗਾਇ ॥ ਗੁਰ ਸੁਤ ਮੰਦਰ ਕੋ ਨਮਿਹੰ [9]ਪੁਸ਼ਪਨ ਬਹੁ ਬਰਖਾਇ ॥ ੧੪ ॥ ਚੌਪਈ ॥ ਭਈ ਪ੍ਰਭਾਤ ਸੁਬਜੀ ਬਧਾਈ ॥ ਪੁਰ ਪਟਨੇ ਸੰਗਤ ਸਭ ਆਈ ॥ ਭਾਂਤ ਭਾਂਤ ਕੇ ਕੌਤਕ ਕਰਹੀ ॥

---

੧ ਪਖੰਡੀ ਲੋਕ ੨ ਝੂਠ ੩ ਬੈਲਾ ਵਿਚੋਂ ਵਡੇ ਬਲ ਵਾਲੇ ੪ ੧੯੯

੫ ਨਛਿਤਰ ਦਾ ਨਾਮ ਹੈ ੬ ਐਤਵਾਰ ੭ ਸੂਰਜ ੮ ਅੰਗਾ ਵਿਚ ਸਮਾਉਂਦੀ ਨਹੀਂਓ

੯ ਫੂਲਾ ਦੀ

ਸ੍ਰੀ ਸਤਿਗੁਰ ਕੇ ਸ਼ਬਦ ਉਚਰਹੀ ॥ ੧੫ ॥ ਬਜਹਿੰ ਮ੍ਰਿਦੰਗ ਰਬਾਬ ਬਿਸਾਲਾ ॥ ਕਰਹਿੰ ਕੀਰਤਨ ਸਬਦ ਉਜਾਲਾ ॥ [1]ਪੰਚਾਮ੍ਰਿਤ ਬਨਵਾਵਹਿੰ ਰਾਸ ॥ ਗੁਰ ਦਰ ਪਰ ਕਰ ਕਰ ਅਰਦਾਸ ॥ ੧੬ ॥ ਵੰਡਹਿੰ ਅਚਹਿੰ ਧੰਨ ਗੁਰ ਕਹੈਂ ॥ ਬਡੇ ਭਾਗ ਅਪਨੇ ਸਭ ਲਹੈਂ ॥ ਭਾਟ ਕਲਾਵਤ ਢਾਡੀ ਆਵਹਿੰ ॥ ਭਨਹਿੰ ਬਧਾਈ ਬਾਂਛਤ ਪਾਵਹਿੰ ॥ ੧੭ ॥ [2]ਭੇਖ ਕਲੀਵਨ ਦੇਵ [3]ਬਧੂਟੀ ॥ ਧਰ ਆਵਹਿੰ ਜਨ ਜਗ [4]ਦੁਤ ਲੂਟੀ ॥ ਢੋਲਕ ਟਲਕਾ ਘੁੰਗਰੂ ਤਾਲੀ ॥ ਗਾਹਿੰ ਬਿਲਾਵਲ ਅਤ ਮੁਦ ਨਾਲੀ ॥ ੧੮ ॥ ਸ੍ਰੀ ਗੁਰ ਕੇ ਮੰਦਰ ਬਰ [5]ਪੌਰ ॥ ਭਈ ਭੀਰ ਬਿਤ ਲਹੈਂ ਨ [6]ਠੌਰ ॥ ਗੰਧ੍ਰਬ ਗਾਵਹਿੰ ਮਾਨਖ ਦੰਭਾ ॥ ਸੁਨ ਪੁਰ ਬਾਸਨ ਹੋਤ ਅਚੰਭਾ ॥ ੧੯ ॥ ਇਹੁ ਗਾਵਨ ਅਤਸੈ [7]ਮੁਦ-ਕਾਰੀ ॥ ਸੁਨਯੋ ਨ ਦੇਖਯੋ ਕਬਹੂ ਅਗਾਰੀ ॥ ਇਹੁ ਗਨ ਬਸਹਿੰ ਕੌਨ ਸੇ ਦੇਸ ॥ ਨਏ ਰੂਪ ਹੈਂ ਨਏ ਸੁਬੇਸ ॥ ੨੦ ॥ ਸੁਨ ਕੈ ਰਾਗ ਸ਼ਕਤ ਨਹਿੰ ਰਹੀ ॥ ਬੂਝਨ ਹਿਤ ਕਿਨ ਨਹਿੰ ਕਿਨ ਕਹੀ ॥ ਚਾਰ ਘਟੀ ਲੌ ਕੌਤਕ ਕਰ ਕੈ ॥ ਪੁਨਹਿ ਪੌਰ ਪਰ ਮਸਤਕ ਧਰ ਕੇ ॥ ੨੧ ॥ ਬੰਦਨ ਕਰ ਗਮਨੇ ਨਿਜ ਬਾਏ ॥ ਨਹਿੰ ਕਿਸਹੂ ਤੇ ਜਾਨੇ ਜਾਏ ॥ ਮਾਲਾ ਕਾਰ ਫੂਲ ਬਹੁ ਲਿਆਵਹਿੰ ॥ ਗੁਰ ਦਰ ਬੰਦ ਇਨਾਮ ਸੁ ਪਾਵਹਿੰ ॥ ੨੨ ॥ ਅਤ ਉਤਸ਼ਵ ਸੰਗਤ ਮਹਿੰ ਹੋਵਾ ॥ ਸਭਨ ਆਇ ਗੁਰ ਘਰ ਕੋ [8]ਜੋਵਾ॥ਜਸ ਜਸ ਮਨਸਾ ਧਰ ਕਰ ਆਏ ॥ ਤਸ ਤਸ ਮਨੋ ਕਾਮਨਾ ਪਾਏ ॥ ੨੩ ॥ ਦੋਹਿਰਾ ॥ ਸਿਖ ਸੁ ਪਟਨੇ ਬਾਸੀਅਨ ਗਨਕਹਿ ਲੀਨ ਬੁਲਾਇ ॥ ਨਾਮ ਜਾਹਿ ਹਰਿਦਤ ਬੋ ਆਯੋ ਹਰਖ ਬਢਾਇ ॥ ੨੪ ॥ ਭੇਦ ਪਾਇ ਕਿਰਪਾਲ ਤੇ ਪੰਡਤ ਕਰਯੋ ਬਿਚਾਰ ॥ ਅਵਤਰਯੋ ਅਵਤਾਰ ਬਡ ਸੁਨਹੁ ਸੰਤ ਨਿਰਧਾਰ

---

੧ ਕੜਾਹ ਪ੍ਰਸਾਦ ੨ ਗਾਉਣ ਵਾਲੀਆਂ ਦਾ ਭੇਖ ਧਾਰਨ ਕਰਕੇ ੩ ਅਪਛਰਾਂ ੪ ਸੋਭਾ ੫ ਦਰਵਾਜੇ ਮਰ ੬ ਜਗ੍ਹਾ ੭ ਪ੍ਰਸੰਨ ੮ ਦੇਖਿਆ

॥ ੨੫ ॥ ਹੁਇ ਕ੍ਰਿਪਾਲ ਦਾਨੀ ਮਹਾਂ ਜੋਧਾ ਬੀਰ ਬਿਸਾਲ ॥ ਬਿਦਿਆ ਮਹਿੰ ਪੰਡਤ ਚਤਰ ਮਹਾ [1]ਬਾਹੁ ਰਿਪ ਸਾਲ ॥ ੨੬ ॥ ਮਹਾਂ ਜਿਤੇਂਦ੍ਰੈ ਮਹਾਂ ਬੁੱਧ ਰਿਦੈ ਗੰਭੀਰ ਬਿਲੰਦ ॥ ਸਭ ਜਗ ਨਰ ਸਿਰਮੌਰ ਹੈ ਸੋਢ ਬੰਸ ਕੋ ਚੰਦ ॥ ੨੭ ॥ ਚੌਪਈ ॥ ਉੱਤਮ ਜੋਗ ਪਰਯੋ ਇਨ ਐਸੋ ॥ ਆਗੇ ਕਿਨ ਕੇ ਪਰਯੋ ਨ ਜੈਸੋ ॥ ਸ੍ਰੀ ਅਕਾਲ ਨਿਜ ਪੁਤ੍ਰ ਪਠਾਯੋ ॥ ਧਰਮ ਸਥਾਪਨ ਜਗ ਮਹਿੰ ਆਯੋ ॥ ੨੮ ॥ [2]ਅਖਲ ਹਿੰਦ ਕੇ ਕਸ਼ਟ ਨਿਵਾਰੇ ॥ [3]ਕੋਟ ਰਵੀ ਸਮ ਸੁਜਗ ਬਿਥਾਰੇ ॥ ਮਹਾਂ ਤੇਜਸੀ [4]ਰਣ ਪ੍ਰਿਅ ਹੋਵੈ ॥ ਬਿਤ [5]ਰਿਪ ਮਹਿੰ ਜਿਮ ਥੰਭ ਖਲੋਵੈ ॥ ੨੯ ॥ ਚਹੁ ਦਿਸ ਬਿਖੈ ਛਾਇ ਪਰਤਾਪੂ ॥ ਹੁਕਮ ਕਰੈ ਬਡ ਸ਼ਤ੍ਰਨ ਖਾਪੂ ॥ ਪੰਥ ਪੰਚਾਨਨ ਹੈ ਇਨ ਕੇਰਾ ॥ ਧਰਮ ਸਥਾਪੈ ਜ਼ੁਲਮ [6]ਕਟੇਰਾ ॥ ੩੦ ॥ ਇਤਯਾਦਕ ਗੁਨ ਬਹੁਤ ਸੁਨਾਏ ॥ ਸਭ ਸੰਗਤ ਸੁਨ ਕੈ ਹਰਖਾਏ ॥ ਦਯੋ ਗਨਕ ਕੋ ਦਰਬ ਘਨੇਰਾ ॥ ਮੰਗਲ ਉਤਸ਼ਵ ਹੇਤ ਬਡੇਰਾ ॥ ੩੧ ॥ ਬ੍ਰਿਧ ਮਾਤ੍ਰਾ ਪੁਨ [7]ਚੰਦ ਕ੍ਰਿਪਾਰ ॥ ਕੀਨੀ ਮਸਲਤ ਭਲੀ ਪ੍ਰਕਾਰ ॥ ਨਵਮ ਗੁਰੂ ਢਿਗ ਸੁਧ ਪਹੁਚਾਵਨ ॥ ਕਰੀ ਪਤ੍ਰਕਾ ਤਬਹਿ ਲਿਖਾਵਨ ॥ ੩੨ ॥ ਗੁਰ ਨਾਨਕ ਕ੍ਰਿਪਾਲ ਬਡ ਭਯੋ ॥ ਰਾਵਰ ਗ੍ਰਿਹ ਸ਼ਹਿਜ਼ਾਦਾ ਥਯੋ ॥ ਅਬ ਸੁੰਦਰ ਲਾਗਹਿ ਸਭ [8]ਭਵਨੂ ॥ ਇਤ ਕੋ ਕਰੋ ਆਪ ਆਗਵਨੂ ॥ ੩੩ ॥ ਇਮ ਲਿਖ ਕੈ ਸਿਖ ਪਠ ਤਬ ਦਯੋ ॥ ਜਹਾਂ ਗੁਰੂ ਆ ਪ੍ਰਾਪਤ ਭਯੋ ॥ ਪਗ ਬੰਦਨ ਕਰ ਪਾਤੀ ਦਈ ॥ ਪਠੀ ਬਧਾਈ ਸਭ ਦਲ ਭਈ ॥ ੩੪ ॥ ਬਿਸ਼ਨ ਸਿੰਗ ਨ੍ਰਿਪ ਹਰਖ ਬਢਾਏ ॥ ਅਨਕ ਬਿਧਨ ਬਾਜੇ ਬਜਾਵਏ ॥ ਤੋਪਨ [9]ਤੁਪਕਨ

---

੧ ਵਡੀਆਂ ਬਾਹਾਂ ਵਾਲੀ ਵੈਰੀ ਨੂੰ ਦੁਖ ਦੇਣ ਵਾਲੀ ੨ ਸਮੂਹ ੩ ਕਰੋੜਾਂ ਸੂਰਜ ਦੇ ਸਰਦਾਰ ੪ ਜੁਧ ਨਾਲ ਪਿਆਰ ਕਰਨ ਵਾਲਾ ੫ ਵੈਰੀਆਂ ਵਿਚ ੬ ਕਟ ਦਿਤਾ ੭ ਕ੍ਰਿਪਾਲ ਚੰਦ ੮ ਘਰ ੯ ਬੰਦੂਕ

[1]ਸ਼ਲਖ ਬਿਸਾਲਾ ॥ ਬਾਰ ਬਾਰ ਕੀਨਸ ਤਿਸ ਕਾਲਾ ॥ ੩੫ ॥ ਸਤਿਗੁਰ ਬਹੁ ਕਰਾਹੁ ਕਰਵਾਯੋ ॥ [2]ਬਰਤਾਯੋ ਰੰਕਨ ਧਨ ਦਾਯੋ ॥ [3]ਅਨਕ ਬਿਧਨ ਕੇ ਹੁਇ ਉਤਸ਼ਾਹੂ ॥ ਕੋਟ ਕਵੀ ਨਹਿੰ ਸਕਹਿੰ ਸੁਨਾਹੂ ॥ ੩੬ ॥ ਤਿਹ ਸਿਖ ਕੋ ਗੁਰ ਬਖਸ਼ਸ਼ ਦੀਨ ॥ ਲੋਕ ਪਰਲੋਕ ਸੁਖੀ ਬਹੁ ਕੀਨ ॥ ਲਿਖੀ ਪਤ੍ਰ ਪਟਨੇ ਪਹੁਚਾਈ ॥ ਹਮ ਆਵਹਿੰ ਬੋਰਨ ਦਿਨ ਮਾਈ ॥ ੩੭ ॥ ਦੋਹਿਰਾ ॥ ਨਿੱਤ ਨਏ ਮੰਗਲ ਹੁਵਹਿੰ ਪੁਰ ਪਟਨੇ ਗੁਰ ਧਾਮ ॥ ਬ੍ਰਿਧ ਮਾਤਾ ਪ੍ਰਿਅ ਪੋਤਰਾ ਪਾਰਹਿੰ ਮੰਗਲ ਧਾਮ ॥ ੩੮ ॥ [4]ਦ੍ਵਾਦਸ਼ ਦਿਵਸ ਬਿਤੀਤ ਭੌ [5]ਤ੍ਰੋਦਸਮੋਂ ਤਬ ਆਇ ॥ ਸੀਸ ਕ੍ਰਿਪਾਲ ਸਿਖ ਸੰਗਤਹ ਲੀਨਸ ਤਬੈ ਬੁਲਾਇ ॥ ੩੯ ॥ ਗੁਰ ਘਰ ਬਡ ਦੀਵਾਨ ਲਗ ਸ਼ਬਦ ਸੁ ਰਾਗੀ ਗਾਹਿੰ ॥ ਪੰਚਾਮ੍ਰਿਤ ਬਹੁ ਤਿਆਰ ਭਾ ਭੋਗ ਕੀਰਤਨੰ ਪਾਹਿ ॥ ੪੦ ॥ [6]ਪਠ ਅਨੰਦ ਅਰਦਾਸ ਕਰ ਮਾਤਾ ਨਾਮ ਧਰਾਇ ॥ ਨਵਮ ਗੁਰੂ ਜੋ ਭਨ-ਜੋ ਥੋ ਸ੍ਰੀ ਗੋਬਿੰਦ ਸਿੰਘ ਰਾਇ ॥ ੪੧ ॥ ਸਭ ਸੰਗਤ ਹਰਖ ਅਤ ਜਰੀ [7]ਪਟੰਬਰ ਪਾਇ ॥ [8]ਕੰਚਨ ਭੂਖਨ [9]ਰਤਨ ਖਚ ਅੰਗਨ ਅਤੀ ਸੁਹਾਇ ॥ ੪੨ ॥ ਬਟਯੋ ਪੰਚਾਮ੍ਰਿਤ ਸਭਨ ਮਹਿੰ ਮੰਗਲ ਭਯੋ ਅਪਾਰ ॥ ਦੀਨ ਦਾਨ ਗਨ [10]ਜਾਚਕਨ ਆਵਤ ਨਾਹਿੰ ਸ਼ੁਮਾਰ ॥ ੪੩ ॥ ਸ੍ਰੀ ਬ੍ਰਿਧ ਮਾਤਾ ਗੂਜਰੀ ਅਰ ਕ੍ਰਿਪਾਲ ਸਮਦਾਇ ॥ ਪਾਰਤ ਹੈਂ ਬਹੁ ਭਾਂਤ ਕਰ ਤਨ ਮਨ ਧਨਕੋ ਲਾਇ॥੪੪॥ ਸਭ ਬਿਧ ਭਏ ਅਨੰਦ ਅਤ ਪੁਰ ਪਟਨੇ ਕੇ ਮਾਹਿ ॥ ਜਨਮ ਕਥਾ ਦਸਮੇਸ ਕੀ ਭੁਈ ਇਤੀ ਅਬ ਆਹਿ ॥ ੪੫ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਲਿ ਸ੍ਰੀ ਦਸਮ ਗੁਰ ਅਵਤਾਰ

੧ ਗੋਲੀਆਂ ੨ ਗਰੀਬੀ ੩ ਅਨੇਕ ਤਰਾਂ ੪ ਬਾਰਾਂ ਦਿਨ ੫ ਤੇਰਵਾਂ ਦਿਨ ੬ ਪੜ੍ਹਕੇ ੭ ਕਪੜੇ ੮ ਸੋਨੇ ਦੇ ਗਹਿਣੇ ੯ ਰਤਨ ਮਣਕੇ ੧੦ ਮੰਗਤੇ

ਪ੍ਰਸੰਸ ਬਰਨਨੰ ਨਾਮ ਇਕੱਤੀਸਮੋਂ ਮੰਦਰਹਿ ॥ ੩੧ ॥

ਦੋਹਿਰਾ॥ ਪੁਰ ਕੁਹੜਾਮ ਬਿਖੈ ਹੁਤੇ ਸ਼ਾਹ ਭੀਖ ਜਿਸ ਨਾਮ॥
ਤੁਰਕੇਸਰ ਜਾਗੀਰ ਦੀਯ [1]ਠਸਕੇ ਗ੍ਰਾਮ [2]ਮੁਕਾਮ ॥ ੧ ॥

ਚੌਪਈ ॥ ਜਿਸ ਦਿਨ ਸ੍ਰੀ ਗੁਰ ਜਗ ਬਿਦਤਾਏ ॥ ਲੋਕ ਮਰਯਾਦ ਹੇਤ ਪ੍ਰਭ ਆਏ ॥ ਭਈ ਪ੍ਰਾਤ ਉਰ ਮਹਿੰ ਲਖ ਭੀਖ ॥ ਅਵਤਰਯੋ ਨਰ ਬਰ ਦੇ ਸੀਖ ॥ ੨ ॥ ਬ੍ਰਿੰਦ ਮੁਰੀਦ ਬੀਚ ਤਬ ਬੈਸਾ ॥ ਭਯੋ [3]ਸੰਕਲਪ ਰਿਦੇ ਤਬ ਐਸਾ ॥ ਤਤ ਛਿਨ ਉਠਯੋ ਅਪਰ ਸਭ ਤਿਆਗੇ ॥ ਪੂਰਬ ਦਿਸ ਮੁਖ ਕਰ [4]ਅਨਰਾਗੇ ॥ ੩ ॥ ਮੁੰਦ [5]ਬਿਲੋਚਨ ਧਰ ਉਰ ਧਿਆਨਾ ॥ ਨਿਮਰ ਹੋਇ ਕਰ ਸਜਦਾ ਠਾਨਾ ॥ ਉਤ ਫੁਲ [6]ਲੋਚਨ ਹੁਇ ਕਰ ਬੈਸਾ ॥ ਜਨਮ [7]ਰੰਕ ਪਾਰਸ ਲਿਯ ਜੈਸਾ ॥ ੪ ॥ ਦੇਖ ਮੁਰੀਦ [8]ਅਖਲ ਬਿਸਮਾਨੇ ॥ ਕਹਾਂ ਕੀਨ ਇਹ ਪੀਰ ਸਿਆਨੇ॥ ਹਾਥ ਜੋਰ ਬੂਝਯੋ ਪੁਨ ਭੀਖ ॥ ਪ੍ਰਿਥਮ ਨ ਤੁਮਰੀ ਇਹ ਬਿਧ ਦੀਖ ॥ ੫ ॥ ਉਠਹਿੰ ਪ੍ਰਾਤ ਹਿੰਦੂ ਕਰ ਜ਼ੋਰ ॥ ਸਿਜਦੇ ਕਰਹਿੰ ਸੁ ਪੂਰਬ [9]ਓਰ ॥ ਸਭ [10]ਮੋਮਨ ਅਰ ਸਦਾ ਹਜੂਰ ॥ ਸਿਜਾਦ ਕਾਬੇ ਕਰਹਿੰ ਜਰੂਰ ॥ ੬ ॥ ਅਬ ਕਿਸ ਕੋ ਪਿਖ ਕੀਨਸ ਕੈਸੇ ॥ ਸ਼ਾਹ ਭੀਖ ਸੁਨ ਬੋਲਯੋ ਐਸੇ ॥ ਦੀਨ ਦੁਨੀ ਕੋ [11]ਖਾਵੰਦ ਆਵਾ ॥ ਮਾਨਖ ਦੇਹ ਧਾਰ [12]ਬਿਦਤਾਵਵ ॥ ੭ ॥ ਗਰਬਨ ਕੇ [13]ਗੋਲਨ ਕੋ ਗੰਜਨ ॥ ਮਿਰਜਾਦਾ ਭੰਜਨ ਕੋ ਭੰਜਨ ॥ ਤੇਜ ਤ੍ਰਿਲੋਕਨ ਮਹਿੰ ਬਿਸਤਾਰੇ ॥ ਤੁਰਕਨ [14]ਔਧੇਂ ਕਰਹਿ ਨਗਾਰੇ॥ ੮ ॥ ਸਿਖ ਸੰਗਤ ਕੋ [15]ਤ੍ਰਾਸ ਮਿਟਾਵੈ ॥ ਸੱਤਿਨਾਮ ਕੇ ਜਾਪ ਜਪਾਵੈ ॥

---

੧ ਪਿੰਡ ਦਾ ਨਾਮ ਹੈ ੨ ਇਸਥਿਤ ੩ ਇਛਾ ੪ ਪ੍ਰੇਮ ਤੋਂ ਸੰਜੋਗਤ ੫ ਅਖਾਂ ਮੀਟ ਕੇ ੬ ਅਖਾਂ ੭ ਗਰੀਬਾਂ ੮ ਸੰਮੂਹ ੯ ਤਰਫ ੧੦ ਮੁਸਲਮਾਨ ੧੧ ਮਾਲਕ ੧੨ ਪ੍ਰਗਟ ੧੩ ਸੰਮੂਹ ਜਥੇ ੧੪ ਨਗਾ ਮੂਧੇ ਕਰਨਗੇ ੧੫ ਡਰ

ਅਪਨੋ ਪੰਥ ਜਗਤ ਬਿਦਤਾਵੈ ॥ ਇਕ ਮਤ ਕਰਤ ਤੀਨ ਦਿਖਰਾਵੈ ॥ ੯ ॥ ਨਿਸਾ ਆਜ ਕੀ ਜਨਮੇ ਬਾਲਕ ॥ [1]ਤਰਨ ਤਰਨ ਸਮਤਮ ਰਿਪ ਘਾਲਕ ॥ ਭਈ ਪ੍ਰਾਤ ਮੁਝ ਸੁਧ ਮਨ ਭਈ ॥ ਕਰੀ ਬੰਦਗੀ ਮੈਂ ਸੁਖ ਮਈ ॥ ੧੦ ॥ ਪੁਰ ਪਟਨਾ ਪੂਰਬ ਦਿਸ ਬਿਸੈ ॥ ਮੈਂ ਅਬ ਜਾਹੁ ਦਰਸ਼ ਹੋਂ ਤਿਸੈਂ ॥ ਵ੍ਰਿੰਦ ਮੁਰੀਦਨ ਸੋਂ ਇਮ ਕਹਯੋ ॥ ਭਯੋ ਤਿਆਰ ਮਾਰਗ ਬਡ ਲਹਯੋ ॥ ੧੧ ॥ ਦੋਇ ਮੁਰੀਦ ਮੁਰਾਦ ਧਰੰਤੇ ॥ ਲਿਯੇ ਸੰਗ ਪ੍ਰਿਅ ਸੇਵ ਕਰੰਤੇ ॥ ਸਨੇ ਸਨੇ ਗਮਨੇ ਮਗ ਜਾਹਿੰ ॥ ਨਿਸ ਬਿਸਰਾਮਹਿੰ ਦਿਵਸ ਚਲਾਹਿੰ ॥ ੧੨ ॥ ਅਸ ਬਿਧ ਪਟਨੇ ਪਹੁੰਚਤ ਭਏ ॥ ਬੂਝਤ ਗੁਰ ਦਰ ਬਿਤ ਆ ਥਏ ॥ ਜਹਿਂ ਸਿੱਖਗਨ ਕੀ ਭੀਰ ਘਨੇਰੀ ॥ ਕਰਹਿੰ ਕਾਮਨਾ ਲਹੈਂ ਬਡੇਰੀ ॥ ੧੩ ॥ ਸਮਾ ਪਾਇ ਲਖ ਕੈ [2]ਅਵਕਾਸ਼ ॥ ਠਾਂਡੋ ਭਯੋ ਭੀਖ ਸਭ ਪਾਸ ॥ ਆਦਿ ਕ੍ਰਿਪਾਲ ਬਿਸਾਲ ਜਿ ਬੈਸੇ ॥ ਜੋਰੇ ਹਾਥ ਕਹਿਤ ਭਾ ਐਸੇ ॥ ੧੪ ॥ ਜੋ ਜਨਮਯੋਂ ਅਬ ਸਾਹਿਬਜ਼ਾਦਾ ॥ ਦੇਨ ਜਗਤ ਸਿੱਖਨ ਅਹਿਲਾਦਾ ॥ ਤਿਸ ਕੇ ਦਰਸ਼ਨ ਕੀ ਹਮ ਚਾਹੂ ॥ ਜਿਸ ਹਿਤ ਗਮਨੇ ਬਹੁ ਦਿਨ ਰਾਹੂ ॥ ੧੫ ॥ ਅਬ ਦਰਸ਼ਨ ਕਰਵਾਹੁ ਮੋਹਿ ॥ ਸੁਫਲ ਜਨਮ ਅਰ ਐਬੋ ਹੋਇ ॥ ਸੁਨ ਕ੍ਰਿਪਾਲ ਨੇ ਐਸ ਬਖਾਨਾ ॥ ਭਲਾ ਭਯੋ ਤੁਮ ਟਿਕਹੁ ਸਥਾਨਾ ॥ ੧੬ ॥ ਅੰਤਰ ਜਾਇ ਬ੍ਰਿਤੰਤ ਸੁਨਾਵਾ ॥ ਸੁਨ ਮਾਤਾ ਬ੍ਰਿਧ ਐਸ ਅਲਾਵਾ ॥ ਸੁਨਹੁ ਕ੍ਰਿਪਾਲ ਤੁਰਕ ਪਤ ਬਾਦੀ ॥ ਗੁਰ ਘਰ ਸੋਂ ਰਹਿੰ ਬੇ ਮਰਯਾਦੀ ॥ ੧੭ ॥ ਸ੍ਰੀ ਹਰਿ ਕ੍ਰਿਸ਼ਨ ਬੈਸ ਜਿਨ ਥੋਰੀ ॥ ਕਰੇ ਹਕਾਰਨ ਨਿਜ ਦਿਸ [3]ਓਰੀ ॥ ਤਿਨਹੁ ਦਰਸ ਨਹਿੰ ਦੀਨਸ ਲੀਨਸ ॥ ਤਨ ਤਜ ਦੀਨ [4]ਕੌਤੂਹਲ ਕੀਨਸ ॥ ੧੮ ॥ ਕਥਾ

੧ ਦੁਪਹਿਰ ਦੇ ਸੂਰਜ ਗੁਰੂ ਜੀ ਵੈਰੀ ਰੂਪੀ ਹਨੇਰੇ ਨੂੰ ਨਾਸ ਕਰਨ ਵਾਲੇ ੨ ਸਮ
੩ ਤਰਫ ੪ ਖੁਸ਼ੀਆਂ

ਜਾਨਹਿੰ ਇਹੁ ਸ਼ਾਹ ਪਠਾਯੋ ॥ ਭੇਦ ਲੇਨ ਅਬ ਇਤ ਇਹੁ ਆਯੋ ॥ ਯਾਂਤੇ ਇਨ ਕੋ ਟਾਰਨ ਬਨੈ ॥ [1]ਮਧੁਰ ਗਿਰਾ ਕਹੁ ਰਸ ਕੇ ਸਨੈ ॥ ੧੯ ॥ ਏਵ ਮਤੋ ਸੁਨ ਕਰ ਕਿਰਪਾਲ ॥ ਆਯੋ ਵਹਿਰ ਮਿਲ੍ਯੋ ਤਿਸ ਨਾਲ ॥ਸੁਨਹੁਪੀਰਜੀਆਪਮਹਾਨੇ॥ ਨਵਮਗੁਰੂ ਅਬ ਨਹਿੰ ਇਸ ਥਾਨੇ ॥ ੨੦ ॥ ਜਬ ਲਗ ਪਿਤ ਦਰਸਨ ਨਹਿੰ ਲਹੈਂ ॥ ਤਬ ਲਗ ਕਿਸੇ ਨ ਹਮ ਦਿਖਰਹੈਂ ॥ ਜਬ ਸਾਹਿਬ ਨਵਮੇ ਇਤ ਆਵਹਿੰ ॥ ਰਾਵਰ ਤਬ ਤਸ਼ਰੀਫ ਲਿਆਵਹਿੰ ॥ ੨੧ ॥ ਨਵਮ ਗੁਰੂ ਸ਼ਹਿ-ਜ਼ਾਦਾ ਦਰਸੇ॥ ਚਰਨ ਸਪਰਸੇਸਰਸੋਹਰਸੇ ॥ ਸੁਨਤ ਭੀਖ ਤਬ ਐਸ ਉਚਾਰੀ ॥ ਮੈਂ ਦਰਸ਼ਨ ਕਰਹੋਂ ਚਿਤ ਧਾਰੀ ॥ ੨੨ ॥ ਜਬ ਲੌ ਦਰਸ਼ਨ ਕੌਨ ਕਰਾਵੈਂ ॥ ਅੰਨ [2]ਅੰਭ ਨਹਿੰ ਗ੍ਰਹਿਨ ਕਰਾਵੈਂ ॥ ਭੂਖ ਤ੍ਰਿਖਾ ਤੇ ਪ੍ਰਾਨ ਤਜਾਵਹੁੰ ॥ ਜਾਂ ਪ੍ਰਭ ਸਾਚੇ ਦਰਸ਼ਨ ਪਾਵਹੁੰ ॥ ੨੩ ॥ ਅਸ ਹਠ ਕਰ ਥਿਰ ਨਿਸਾ ਬਿਤਾਈ ॥ ਪੁਨਹਿ ਦਿਵਸ ਭਾ ਸਿਖ ਸਮਦਾਈ ॥ ਆਇ ਭੀਖ ਸ਼ਾਹ ਬਹੁ ਸਮਝਾਯੋ ॥ ਨਹਿੰ ਜਲ ਅਚਯੋ ਨਹੀਂ ਕੁਛ ਖਾਯੋ ॥ ੨੪ ॥ ਸਸ ਕ੍ਰਿਪਾਲ ਮਾਤਾ ਢਿਗ ਜਾਇ ॥ ਨਹਿੰ ਮਾਨਹਿ ਪੁਨ ਮੁਰ ਕਰ ਆਇ ॥ ਅਸ ਬਿਧ ਦਿਵਸ ਤੀਨ ਬਿਤ ਗਏ ॥ ਖਾਨ ਪਾਨ ਸ਼ਾਹ ਕਛੁ ਨਹਿੰ ਕਏ ॥ ੨੫ ॥ ਕਰੈ ਬਿਨੈ ਮਨ ਅੰਤਰਯਾਮੀ ॥ ਦੇਹੁ ਦਰਸ ਨਿਜ ਆਪ ਸੁਆਮੀ ॥ ਮਨ ਪ੍ਰੇਰਨ ਇਨ ਕਾ ਅਬ ਕੀਜਹਿ ॥ ਹੁਇ ਕ੍ਰਿਪਾਲ ਸੁਠ ਦਰਸ਼ਨ ਦੀਜਹਿ ॥ ੨੬ ॥ ਭੀਖਨ ਸ਼ਾਹਮਨ ਪ੍ਰਭੁ ਲਖਾਈ ॥ ਨਿਜ ਦਰਸਨ ਦੈਬੋ ਤ ਬ ਚਾਈ ॥ ਪ੍ਰੇਰ ਦੀਨ ਮਨ ਆਇ ਕ੍ਰਿਪਾਲ ॥ ਕਹਯੋ ਮਾਤ ਸ਼ਾਹ ਹਠੀ ਬਿਸਾਲ ॥ ੨੭ ॥ ਮਾਤ ਕਹਯੋ ਬੇਟਾ ਸੁਨ ਲੀਜਹਿ ॥ ਚਹੀਅਹਿ ਅਬ ਤਿਹ ਦਰਸ਼ਨ ਦੀਜਹਿ॥ ਜਾਨਯੋ ਇਸ ਮਨ ਪ੍ਰੇਮ ਘਨੇਰਾ ॥ ਨਹੀਂ ਦੂਤ [3]ਨਉਰੰਗੇ ਕੇਰਾ ॥ ੨੮ ॥ ਸੁਨ ਕ੍ਰਿਪਾਲ ਮਨ ਹਰਖ

੧ ਮਿਠੀ ਬਾਣੀ ੨ ਜਣੀ

ਬਢਾਯੋ॥ਲੇਹੁ ਦਰਸ ਮਾਤਾ ਕਹਿ ਦਯੋ ॥ ਸੁਨਤ ਭੀਖ ਮਨ ਹਰਖ ਨ ਮਯੋ॥ ੨੯ ॥ ਪੁਨ ਕ੍ਰਿਪਾਲ ਅਸ ਬਿਵਤ ਬਨਾਈ ॥ ਗੁਰੂ ਪੌਰ ਸੁਭ ਫਰਸ ਕਰਾਈ ॥ ਸੰਗਤ ਸਭ ਕੋ ਲੀਨ ਬੁਲਾਇ ॥ ਰਾਗੀ ਕੀਰਤਨ ਕਰਹਿੰ ਸੁਹਾਇ ॥ ੩੦ ॥ ਕੰਚਨ ਖਚਤ [3]ਪ੍ਰਯੰਕ ਡਸਾਵਾ ॥ ਮਖਮਲ ਜ਼ਰੀ ਬਿਛੌਨਾ ਛਾਵਾ ॥ ਸ੍ਰੀ ਗੁਜਰੀ ਢਿਗ ਹੋਇ ਕ੍ਰਿਪਾਲ ॥ ਭੂਖਨ ਬਸਤ੍ਰ ਪਨਾਇ ਕ੍ਰਿਪਾਲ ॥ ੩੧ ॥ ਮੰਦ ਮੰਦ ਕਰ ਅਦਬ ਘਨੇਰਾ ॥ ਸ੍ਰੀ ਪ੍ਰਭ ਕੋ ਲਿਆਇਵ ਤਿਸ ਬੇਰਾ ॥ ਉਠ ਸੰਗਤ ਸਭ ਬੰਦਨ ਠਾਨੀ ॥ [4]ਸਸ ਕ੍ਰਿਪਾਲ ਬਿਤ [5]ਮੰਚ ਸਥਾਨੀ ॥ ੩੨ ॥ ਸਭ ਸਿੱਖਨ ਬਹੁ ਭੇਟ ਚਢਾਈ ॥ ਮਨੋ ਕਾਮਨਾ ਤਤ ਛਿਨ ਪਾਈ ॥ ਭੀਖ ਸ਼ਾਹ ਕੂੱਜੇ ਜੁਗ ਲਏ ॥ ਮਠਿਆਈ ਸੰ ਪੂਰਨ ਕਏ ॥ ੩੩ ॥ ਦੋਨਹੁ ਕਰ ਪਰ ਧਰ ਕਰ ਆਯੋ ॥ ਦਰਸ ਗੁਰੂ ਕੌ ਅਤ ਅਇ ਹਰਖਾਯੋ ॥ ਬਹੁ ਬਿਧ ਸਤੁਤ ਉਚਾਰਨ ਕਰੀ ॥ ਨਿਮ੍ਰ ਭਯੋ ਕਰ ਆਗੇ ਕਰੀ ॥ ੩੪ ॥ ਸ੍ਰੀ ਗੁਰ ਤਿਹ ਮਨ ਮਨ ਸੰਕ ਨਿਵਾਰਨ ॥ [4]ਲਘ ਲਘ ਸਠ ਕਰ ਕੀਨ ਪਸਾਰਨ ॥ ਜੁਗ ਕਰ ਜੁਗ [5]ਬਾਸਨ ਪਰ ਧਰੇ ॥ ਪੁਨਹਿ ਦਬਾਵਨ ਤਿਨ ਕੋ ਕਰੇ ॥ ੩੫ ॥ ਕਰਖ ਲੀਨ ਪੁਨ ਕਰ ਕ੍ਰਿਪਾਲਾ ॥ ਭਾ ਅਨੰਦ ਸ਼ਾਹ ਭੀਖ ਬਿਸਾਲਾ ॥ ਸਸ ਕ੍ਰਿਪਾਲ ਲੇ ਗਯੋ ਕ੍ਰਿਪਾਲ ॥ ਮਾਤਾ ਲੀਨ ਗੋਦ ਹਿਤ ਨਾਲ ॥ ੩੬ ॥ ਸਭਾ ਮਾਹਿੰ ਸਿੱਖ ਮਤੀ ਜੁ ਦਾਸ ॥ ਬੂਝਨ ਕੀਨ ਭੀਖ ਸ਼ਾਹਿ ਪਾਸ ॥ ਹੇ ਸਾਈਂ ਜੁਗ ਬਾਸਨ ਲਏ ॥ ਸ਼ਹਿਜ਼ਾਦੇ ਜੁਗ ਹਾਥ ਦਬਏ ॥ ੩੭ ॥ ਇਸ ਕਾ ਕਾਰਨ ਹਮੇ ਸੁਨਾਵਹੁ ॥ ਜਿਹ ਤੇ ਹਮ ਮਨ ਸੰਕ ਮਿਟਾਵਹੁ ॥ ਸ਼ਾਹੁ ਭੀਖ ਨੇ ਸੁਨਤ ਬਖਾਨਾ ॥ ਇਹੁ ਅਵਤਰਯੋ ਪੁਰਖ ਮਹਾਨਾ ॥ ੩੯ ॥

੨ ਪਲੰਘ ੨ ਚੰਦ ੩ ਪਲੰਘ ੪ ਛੋਟੇ ਛੋਟੇ ਸੁੰਦਰ ਹਥ
੫ ਭਾਂਡਿਆਂ

ਤੁਰਕਨ ਤੇਜ ਮਿਟਾਵਨ ਕਾਰਨ ॥ ਅਪਨ ਪੰਥ ਜਗ ਕਰਨ ਬਿਥਾਰਨ ॥ ਮੈਂ ਕੀਨਸ ਏਹ ਮਨ ਕੇ ਸਾਥ ॥ ਧਰਹਿੰ ਜਿ ਦ੍ਵੈ ਪਰ ਦੋਨਹੁੰ ਹਾਥ ॥ ੩੯ ॥ ਹਿੰਦੂ ਤੁਰਕ ਰਹੈਂ ਜਗ ਦੋਊ ॥ ਉਪਜਹਿ ਪੰਥ ਰਾਜ ਲੇ ਸੋਊ ॥ ਜੇ ਇਕ ਪਰ ਨਿਜ ਹਾਥ ਧਰੰਤੇ ॥ ਜਗ ਮਹਿੰ ਤੌ ਨਹਿੰ ਤੁਰਕ ਰਹੰਤੇ ॥ ੪੦ ॥ ਅਸ ਪ੍ਰੀਛਾ ਹਿਤ ਦਰਸਨ ਆਯੋ ॥ ਮਿਟਯੋ ਸੰਦੇਹ ਜਨਮ ਸਫਲਾਯੋ ॥ ਅਸ ਸੁਨ ਸਭ ਮਨ ਹਰਖ ਬਢਾਇ ॥ ਧੰਨ ਸਤਿਗੁਰੂ ਮੁਖੋਂ ਅਲਾਇ ॥ ੪੧ ॥ ਭੀਖ ਸ਼ਾਹ ਕੋ [4]ਅਸਨ [5]ਅਚਾਯੋ ॥ ਬਿਦਾ ਭਯੋ ਨਿਜ ਦੇਸ਼ [7]ਸਿਧਾਯੋ ॥ ਅਸ ਗੁਰ ਤਿਆਗ ਜੁ ਸਿਖਭਟਕਾਇ॥ਲੋਕ ਪ੍ਰਲੋਕ ਨ ਕਯੋਂ ਦੁਖ ਪਾਇ॥੪੨॥ ਸਿਖ ਸਰਧਾ ਗੁਰ ਪਰ ਜੋ ਲਿਆਵੈ ॥ ਕਯੋਂ ਨਮਨੋਰਥ ਮਨਕੇ ਪਾਵੈ ਨਿਤ ਪ੍ਰਤ ਚੋਜ ਨਏ ਪ੍ਰਭ ਕੇਰੇ ॥ ਪਟਨੇ ਪੁਰ ਮਹਿੰ ਹੋਤ ਘਨੇਰੇ ॥ ੪੩ ॥ ਇਤਿ ਸ੍ਰੀਗੁਰ ਪੁਰ ਪ੍ਰਕਾਸ਼ ਗ੍ਰੰਥੇਨਵਮ ਮਹਿਲੇ ਸ਼ਾਹ ਭੀਖ ਪ੍ਰਸੰਗ ਬਰਨਨੰ ਨਾਮ ਬੱਤੀਸਮੋਂ ਮੰਦਰਹਿ ॥ ੩੨ ॥

ਦੋਹਿਰਾ ॥ ਬਾਲ ਰੂਪ ਸ੍ਰੀ ਸਤਿਗੁਰੂ ਦਾਦੀ ਲਾਡ ਲਡਾਇ ॥ ਦਰਸੈਂ ਸਿਖ ਬਡਭਾਗ ਜਿਨ ਤਨ ਧਾਰਨ ਫਲ ਪਾਇ ॥ ੧ ॥

ਸਵੈਯਾ॥ਸ੍ਰੀਗੁਰ ਸੁੰਦਰ ਸੂਰਤਮੂਰਤਸੋਹਤ ਮਾਧੁਰ ਪੂਰਤਸਾਰੀ ॥ ਰੇਸ਼ਮ ਡੋਰ ਬਧੀ[6]ਪਲਨਾ ਸੰਗ ਦਾਸ ਝੁਲਾਵਤ[8]ਐਂਚ ਅਗਾਰੀ॥ ਮੰਦਹਿ ਮੰਦ ਅਨੰਦ ਉਮੰਗਤ ਰਾਖਹਿੰ ਧਰਮ ਜੋਊ[6]ਹਿੰਦ ਵਾਰੀ॥ ਮਾਨਹੁ[10]ਸੰਘਰ ਕੇ ਕਰਬੇ ਹਿਤ ਸੂਰਤ ਹੈਉਤਸ਼ਾਹੁ ਬਿਥਾਰੀ॥੨॥

ਚੌਪਈ ॥ ਪੁਰ ਪਟਨੇ ਕੇ ਸਿਖ ਗੁਰ ਜੇਈ ॥ ਨਿਤ ਦਰਸ਼ਨ ਹਿਤ ਆਵਹਿੰ ਤੇਈ ॥ ਜਸ ਜਸ ਮਨਸਾ ਮਨ ਧਰ ਆਵਹਿੰ ॥ ਤਸ ਤਸ ਬਾਲ ਗੁਰੂ ਤੇ ਪਾਵਹਿੰ ॥ ੩ ॥ ਕਿਤਕ [11]ਮਾਸ ਜਬ ਬੀਤਤ

੧ ਭੁਜਨ ੨ ਛਕਾਯਾ ੩ ਚਲਾ ਗਿਆ ੪ ਪੰਗੂੜੇ ਲਾਨ
੫ ਖਿਚਕੇ ੬ ਹਿੰਦ ਦੇ ਵਾਲੀ ੭ ਜੰਗ ੮ ਮਹੀਨੇ ੯ ਗੋਡਿਆਂ ਦੇ ਬਲ ਨਾਲ
੯ ਹਰ ਸਮੇ ੧੦ ਝਗੜਾਂ ੧੧ ਮਾਤਾ ਕ੍ਰਿਪਾਲ ਚੰਦ

ਭਏ ॥ ਦਾਸ ਗੋਦ ਤੇ ਨਿਕਸ ਸਿਧਏ ॥ ਕਰ [1]ਜਾਨੂ ਬਲ ਇਤ ਉਤ ਜਾਵਹਿ ॥ ਪਾਵਨ ਪਦ [2]ਨੂਪਰ ਛਨਕਾਵਹਿ ॥ ੪ ॥ ਦੌਰ ਮਾਤ ਨਿਜ ਗੋਦ ਉਠਾਵਹਿ ॥ ਸੁੰਘਹਿ ਮਸਤਕ ਅਤ ਹਰਖਾਵਹਿ ॥ [3]ਮਾਤਲ ਸਸਿ ਕ੍ਰਿਪਾਲ ਹਰ ਕਾਲਾ ॥ ਨਿਜ ਭਾਨਜ ਲਡਾਇ ਹਿਤ ਨਾਲਾ ॥ ੫ ॥ ਅਨਕ ਰੰਗ ਬਸਤਰ ਪਹਿਨਾਵਹਿੰ ॥ ਭੂਖਨ ਜਟਤ ਸੁ ਅੰਗ ਸੁਹਾਵਹਿੰ ॥ ਅਸ ਬਿਧ ਕੇਤਕ ਮਾਸ ਬਿਤਾਇ ॥ [4]ਤੋਤਰ ਕੇ ਬਚ ਮੁਖ ਤੇ ਪ੍ਰਾਇ ॥ ੬ ॥ ਸੁਨ ਮਾਤਾ ਸਿਖ ਬਲ ਬਲ ਜਾਵਹਿੰ ॥ ਕਰ ਸਨੇਹ ਬਹੁ ਫੇਰ ਬੁਲਾਵਹਿੰ ॥ ਅਸ ਬਿਧ ਬਾਲ [5]ਕ੍ਰੀੜ ਪ੍ਰਭ ਕਰੈਂ ॥ ਜੋ ਦਾਸਨ ਕੇ ਗਨ ਦੁਖ ਹਰੈਂ ॥ ੭ ॥ ਉਤ ਸ੍ਰੀ ਤੇਗ ਬਹਾਦਰ ਪੂਰੇ ॥ ਦਾਸਨ ਕਾਜ ਕਰੇ ਜਿਨ ਪੂਰੇ ॥ ਦੇਸ ਕਾਮਰੂ ਤੇ ਇਤ ਆਵਹਿੰ॥ ਮਗ ਨਰ ਅਨਕ ਉਧਾਰਤ ਆਵਹਿੰ ॥ ੮ ॥ ਰਾਜਾ ਰਾਮ ਹੁਤੋ ਮਗ ਮਾਹਿੰ ॥ ਕੁੰਡ ਬਾਲਵਾ ਜਿਹ ਥਲ ਆਹਿ ॥ ਅਗਨੀ ਜਲ ਇਕ ਥਲ ਪਰਕਾਸੇ ॥ ਥਿਰੇ ਗੁਰੂ ਪਿਖ ਸਿੱਖ ਹਰਾਸੇ ॥ ੯ ॥ ਰਾਜੇ ਰਾਮ ਸੇਵ ਬਹੁ ਕੀਨੀ ॥ ਸਤਿਗੁਰ ਤਿਹ ਕੀ ਸ਼ਰਧਾ ਚੀਨੀ ॥ ਮਨੋ ਕਾਮਨਾ ਦੇ ਨ੍ਰਿਪ ਤਾਈ ॥ ਆਗੇ ਚਲੇ ਸਿਖਨ ਸੁਖਦਾਈ ॥ ੧੦ ॥ [6]ਕਲੀ ਕਾਟ ਜਬ ਆਇ ਗੁਸਾਈ ॥ ਸਿੰਘ ਹਜੂਰੀ ਥੋ ਤਹਿੰ ਰਾਈ ॥ ਸਤਿਗੁਰ ਕੋ ਡੇਰੋ ਕਰਵਾਯੋ ॥ ਤਨ ਮਨ ਧਨ ਤੇ ਸੇਵਕ ਥਾਯੋ ॥ ੧੧ ॥ ਲੈ ਚਰਨਾਮ੍ਰਤ ਗੁਰ ਉਪਦੇਸ਼ ॥ ਜਨਮ ਮਰਨ ਕੇ ਕਟੇ ਕਲੇਸ਼ ॥ ਕਿਤਕ ਦਿਵਸ ਸਤਿਗੁਰ ਤਹਿ ਰਏ ॥ ਦੇਸਉਡੀਸੇ ਮਹਿੰ ਪ੍ਰਵਸਏ ॥ ੧੨ ॥ ਪਾਛੇ ਸਿੰਘ ਹਜੂਰੀ ਰਾਈ ॥ ਗੁਰ ਡੇਰੇ ਧਰਮਸਾਲ ਬਨਾਈ ॥ ਸੰਗਤ ਬਡੀ ਜੋਊ ਕਹਿ-ਲਾਵਹਿ ॥ ਕਲਕੱਤੇ ਬਡ ਸ਼ੋਭਾ ਪਾਵਹਿ ॥ ੧੩ ॥ ਸ੍ਰੀ ਗੁਰ ਜਗਨ ਨਾਥ ਮਹਿੰ ਆਇ ॥ ਆਦ ਗੁਰੂ [7]ਥਾਪੀ ਜਿਹ ਥਾਇ ॥

੧ ਤੋਤਲੇ ਬਚਨ ੨ ਬਾਲ ਲੀਲਾਂ ੩ ਕਲਕਤੇ ੪ ਸ੍ਰੀ ਗੁਰੂ ਨਾਨਕ ਦੇਵ ਜੀ ਬਾਵਲੀ ਸਾਹਿਬ

ਸਿਵਰ [1]ਸਿਵਰ ਘਾਲ ਮੱਜੇ [2]ਜਲ ਪਾਵਨ ॥ ਦੇ ਉਪਦੇਸ਼ ਕਰੇ ਨਰ ਪਾਵਨ ॥ ੧੪ ॥

ਦੋਹਿਰਾ ॥ ਕਰਤ ਕੂਚ ਦਿਨ ਪ੍ਰਤ ਮਜਲ ਗੁਰੂ ਸਮੇਤ [3]ਨਰੇਸ ॥
ਪਹੁੰਚੇ ਪਟਨੇ ਪੁਰ ਨਿਕਟ ਭਯੋ ਅਨੰਦ [4]ਵਿਸੇਸ ॥ ੧੫ ॥

ਚੌਪਈ ॥ਲਸਕਰਕੇ ਡੇਰੇ ਸਮਦਾਇ ॥ ਉਤਰੇ ਪੁਰ ॥ ਤੇ ਬਾਹਿਰ ਆਇ ॥ ਬਿਸ਼ਨ ਸਿੰਗ ਨ੍ਰਿਪ ਗੁਰ ਢਿਗ ਆਯੋ ॥ ਕਰ ਬੰਦਨ ਅਸ ਬਿਨੋ ਸੁਨਾਯੋ ॥ ੧੬ ॥ ਸਾਹਿਬਜ਼ਾਦੇ ਕੋ ਮੈਂ ਦਰਸਨ ॥ ਕਰਯੋ ਚਹਿਤ ਹੌਂ ਚਰਨਨ ਪਰਸਨ ॥ ਅਧਕ ਲਾਲਸਾ ਰਹਿ ਉਰ ਮੇਰੇ ॥ ਪ੍ਰਾਪਤ ਹੋਇ ਮੋਹਿ ਇਸ ਬੇਰੇ ॥ ੧੭ ॥ ਠਾਢੇ ਸਤਿਗੁਰ ਨਦੀ ਕਿਨਾਰੇ ॥ ਸੁਨ ਨਰੇਸ ਤੇ ਬਾਕ ਉਚਾਰੇ॥ ਹਮ ਭੀ ਮਿਲਹਿੰ ਜਾਇ ਕਰ ਕਾਲੀ ॥ ਇਹਾਂ ਬਿਤਾਵਹਿੰ ਰਾਤ [5]ਉਜਾਲੀ ॥ ੧੮ ॥ ਅਸ ਕਹਿ [6]ਸੁਸ਼ਕ ਬਾਗ ਇਕ ਹੇਰਾ ॥ ਲਾਇ ਦੀਨ ਸਤਿਗੁਰ ਤਿਹ ਡੇਰਾ ॥ [7]ਸੁਧ ਕਹਿ [8]ਪਠੀ ਮਾਤ ਕੇ ਪਾਸ ॥ ਸੁਨ ਕਰ ਹਰਖ ਭਯੋ ਮਨ ਰਾਸ ॥ ੧੯ ॥ ਸਿਖ ਦਰਸਨ ਹਿਤ ਸਭ ਉਮਗਾਏ ॥ ਸੁਬਹਿ ਕਰੈਂਗੇ ਰੈਨ ਬਿਤਾਏ ॥ ਉਤ ਗੁਰ ਬਾਗ ਜਬੈ ਪ੍ਰਵਿਸਾਏ ॥ ਭਈ ਰੈਨ ਦਿਨ ਮਣ ਅਸਥਾਏ ॥ ੨੦ ॥ ਖਾਨ ਪਾਨ ਕਰ ਸੁਖ ਸੋਂ ਰਾਜੇ ॥ ਜਿਨ ਕੇ ਨਾਮ ਲੇਤ [9]ਅਘ ਭਾਜੇ ॥ ਪ੍ਰਾਤਹਿ ਕਾਲ ਮਜੇ ਕਿਰਪਾਲਾ ॥ ਬਿਰੇ ਧਯਾਨ ਨਿਜ ਰੂਪ ਬਿਸਾਲਾ ॥ ੨੧ ॥[10]ਅਰਣੋ-ਦਯ ਭਾ ਨੈਨ ਬਿਗਾਸੇ ॥ ਦ੍ਰਿਸ਼ਟ ਪੜੀ [11]ਉਪਬਨ ਤਬ ਰਾਸੇ ॥ ਤਾਤ ਕਾਲ ਹਰਯੋ ਸਭ ਭਯੋ ॥ ਫੂਲ ਰੁ ਫਲ ਯੁਤ ਉਪ ਬਨ ਥਯੋ ॥ ੨੨ ॥ ਪਿਖ ਗੁਰ ਸੰਗੀ ਅਰ ਭੂਪਾਲਾ ॥ ਅਚਰਜ ਭਏ ਅਨੰਦ

---

੧ ਡੇਰਾ ੨ ਇਸ਼ਨਾਨ ੩ ਰਾਜਾ ੪ ਬਹੁਤਾ ੫ ਉਜਲ
੬ ਸੁਕਾ ਹੋਇਆ ੭ ਖ਼ਬਰ ੮ ਭੇਜਿਆ ੯ ਪਾਪ ੧੦ ਸੂਰਜ
੧੧ ਬਾਗ਼

ਬਿਸਾਲਾ ॥ ਪਟਨੇ ਕੇ ਨਬਾਬ ਜੁਗ ਭ੍ਰਾਤਾ ॥ ਬਡੋ [1]ਰਹੀਮ ਬਖਸ਼ ਬਖਯਾਤਾ ॥ ੨੩ ॥ ਦੁਤਿਯੋ ਕਰੀਮ ਬਖ਼ਸ਼ ਪਹਿਚਾਨੋ ॥ ਹੁਤੇ ਜੁਗਨ ਜੁਗ ਉਪ ਬਨ ਜਾਨੋ ॥ ਚਿਰੰਕਾਲ ਕੇ ਸ਼ੁਸ਼ਕ ਸੁ ਭਏ ॥ ਚਿਰੰਕਾਲ ਕੇ ਸ਼ੁਸਕ ਸੁ ਭਏ ॥ ਗੁਰੂ ਕ੍ਰਿਪਾ ਤੇ ਪੁਨ [2]ਸਬਜ਼ਏ ॥ ੨੪ ॥ ਮਾਲਾ ਕਾਰ ਪੇਖ ਹਰਖਾਯੋ ॥ ਦੌਰਤ ਗਯੋ ਨਬਾਬਹਿ ਗਾਯੋ ॥ ਹੇ ਨਬਾਬ ਸ਼ਾਹਿ ਸੁਨ ਲੀਜੈ ॥ ਗੁਰ ਪੰਜਾਬੀ ਮਨ ਜਾਨੀਜੈ ॥ ੨੫ ॥ ਕਾਮ ਰੂਪ ਤੇ ਮੁਰ ਕਰ ਆਯੋ ॥ ਸ਼ੁਸ਼ਕ ਬਾਗ ਤਵ ਡੇਰਾ ਲਾਯੋ ॥ ਮੈਂ ਪਿਖਕੈ ਬਹੁ ਅਚਰਜ ਭਯੋ ॥ ਜਾਤ ਖੁਦਾਇ ਸੋਊ ਲਖ ਲਯੋ ॥ ੨੬ ॥ ਹਰੇ ਭਯੋ ਭਾ ਅਬ ਪਿਖ ਲੀਜਹਿ ॥ ਗੁਰੂ ਸਾਹਿਬ ਕੇ ਦਰਸ਼ਨ ਕੀਜਹਿ ॥ ਸੁਨ ਨਬਾਬ ਜੁਗ ਭ੍ਰਾਤਾ ਜਬੈ ॥ ਸੰਗ ਭੀਰ ਨਰ ਆਏ ਤਬੈ ॥ ੨੭ ॥ ਪਿਖਯੋ ਬਾਗ ਹਰਖੇ ਸੁਖ ਪਾਇ ॥ ਗੁਰ ਪਗ ਪੰਕਜ ਸੀਸ ਨਿਵਾਇ॥ ਪੁਨ ਸ਼ਰਧਾ ਮਨ ਮਹਿ ਅਸ ਆਈ ॥ ਏਕ ਗ੍ਰਾਮ ਜੁਗ ਬਾਗ ਇਆਈ ॥ ੨੮ ॥ ਗੁਰ ਪਗ ਮਹਿ ਅਰਦਾਸ ਕਰਾਈ ॥ ਪੁਤ੍ਰ ਨ ਥੇ ਗੁਰ ਤੇ ਬਰ ਪਾਈ ॥ ਕਾਲ ਪਾਇ ਜੁਗ ਭ੍ਰਾਤਨ ਧਾਮਾ ॥ ਭਏ ਸਪੂਤ ਪੂਤ [3]ਅਭਰਾਮਾ ॥ ੨੯ ॥ ਅਬ ਲਗ ਗੁਰ ਮੰਦਰ ਕੇ ਨਾਲ ॥ ਏਕ ਗ੍ਰਾਮ [4]ਜੁਗ ਬਾਗ ਬਿਸਾਲ ॥ ਪੁਨ ਗੁਰ ਨ੍ਰਿਪ [5]ਯੁਤ ਭਏ ਸਵਾਰਾ ॥ ਸੰਗ ਨਬਾਬ ਅਰ ਮਾਨਵ ਜਾਰਾ ॥ ੩੦ ॥ [6]ਦੁੰਦਭ ਅਗ੍ਰ ਬਜੇ [7]ਮੁਦ ਵਾਰੀ ॥ ਭਾਟ ਕਲਾਵਤ ਸੁਜਸ ਉਚਾਰੀ ॥ [8]ਕ੍ਰਮ ਕ੍ਰਮ ਪੁਰ ਬਜਾਰ ਮਹਿੰ ਆਏ ॥ ਪਿਖ੍ਯ ਗੁਰ ਨਿਮਹਿੰ ਲੋਗ ਸਮਦਾਏ ॥ ੩੧ ॥ ਉਤ ਪੁਰ ਬਾਸੀ ਮਿਲਕੈ ਸਾਰੇ ॥ ਅਨਕ ਪ੍ਰਕਾਰਨ ਭੇਟ ਸੁਧਾਰੇ ॥ ਸ੍ਰੀ ਗੁਰ ਅਗ੍ਰ ਸਭੇ ਚਲ ਆਏ ॥ ਦਰਸਨ ਕਰ ਪਗ ਸੀਸ ਨਿਵਾਏ ॥ ੩੨ ॥ ਸ੍ਰੀ ਗੁਰ ਜਬ ਮੰਦਰ

੧ ਰਹਿਮ  ੨ ਹਰਾ ਭਰਾ  ੩ ਸੁੰਦਰ  ੪ ਦੋ ਬਾਗ  ੫ ਸੰਜੋਗਤ
੬ ਨਗਾਰੇ  ੭ ਖੁਸ਼ੀ ਵਾਲੇ  ੮ ਹੌਲੀ ਹੌਲੀ

ਨਿਯਰਾਏ ॥ ਬਿਦਾ ਨਬਾਬ ਭਏ ਮੁਦ ਪਾਏ ॥[1]ਧਾਮ ਪ੍ਰਵੇਸੇ ਜਬੈ ਕ੍ਰਿਪਾਲਾ ॥[2]ਅੰਕ ਉਠਾਇ ਕ੍ਰਿਪਾਲ ਕ੍ਰਿਪਾਲਾ ॥ ੩੩ ॥ ਪਿਤ ਕੇ [3]ਪਾਇਨ ਪਾਇ ਉਠਾਯੋ ॥ ਪਿਖੇ [4]ਪਰਸਪਰ ਨੇਹ ਵਧਾਯੋ ॥ ਬੈਠ ਗਏ ਤਬ ਸਤਿਗੁਰ ਗਾਦੀ ॥ ਮਿਲ ਸਭਹਿਨ ਕੇ ਉਰ [5]ਅਹਿਲਾਦੀ ॥ ੩੪ ॥ ਬਿਸਨ ਸਿੰਗ ਨ੍ਰਿਪ ਢਿਗ ਹੁਇ ਆਯੋ ॥ ਪਿਖ ਸਰੂਪ ਪਾਇਨ ।ਲਪਟਾਯੋ ਕਹਿਤ ਭਯੋਇਹੁਸਾਹਿਬਜ਼ਾਦਾ॥ਰਿਪਗਨਘਾਇਕ ਹੁਇ ਜਿਮ ਬਾਜਾ ॥ ੩੫ ॥ ਆਪ ਸਾਂਤਕੀ ਬ੍ਰਿਤੀ ਉਦਾਰੀ ॥ ਇਹ ਬਡ ਬੀਰ ਬਨਹਿਂ ਭੁਜ ਭਾਰੀ ॥ ਅਸ ਕਟਿ [6]ਕਚ ਕੰਚਨ [7]ਜਟਤਾਇ ॥ ਦੋਨਹੁ ਹਾਥਨ ਮਹਿਂ ਪਹਿਰਾਏ ॥ ੩੬ ॥ [8]ਮੁਕਤਾ ਮਾਲ ਬਿਸਾਲ ਉਜਾਲੀ ॥ ਗੁਰ ਪਹਿਰਾਇ ਮਹਾਂ ਦੁਤ ਵਾਲੀ ॥ [9]ਪਸ਼ਮੰਬਰ ਲੇ ਬਰਨ ਬਰਨ ਕੇ ॥ ਨਿਜ ਕਰ ਧਰੇ ਸਮੀਪ ਚਰਨ ਕੇ ॥ ੩੭ ॥ ਪੁਨ ਬਹੁ ਦਰਬ ਨ੍ਰਿਪਤ ਕਰ ਧਾਰਯੋ ॥ ਸਾਹਿਬ ਜ਼ਾਦੇ ਊਪਰ ਵਾਰਯੋ ॥ ਨਿਜ ਚਾਕਰ ਕੇ ਕਰ ਸੋ ਦੀਨ ॥ ਦੀਨ [10]ਅਨਾਥਨ ਬਾਂਟਨ ਕੀਨ ॥ ੩੮ ॥ ਮਤੀ ਦਾਸ ਜੁਤ ਪਟਨੇ ਬਾਸੀ ॥ ਗੁਰ ਚਰਨਨ ਸਿਰ ਲਾਯੋ ਰਸੀ ॥ ਭਾਂਤ ਭਾਂਤ ਕੀ ਬੇਟਾ ਧਰੀ ॥ [11]ਕੁਸਲ ਪ੍ਰਸਨ ਪੂਛਾ ਤਿਹ ਘਰੀ ॥ ੩੯ ॥ ਸਤਿਗੁਰ ਜਥਾ ਜੋਗ ਸਤਿਕਾਰੇ ॥ ਪੂਰੀ ਭਾਵਨਾ ਪ੍ਰੇਮ ਨਿਹਾਰੇ ॥ ਭਈ ਤਿਆਰ ਦੇਗ ਤਿਹ ਕਾਲਾ ॥ ਗੁਰ ਨ੍ਰਿਪ ਅਰ ਸਿਖ ਸੰਗਤ ਜਾਲਾ ॥ ੪੦ ॥ ਅਚਮਨ ਭਾਵਤ ਆਨੰਦ ਪਾਯੋ ॥ ਨ੍ਰਿਪਆਇਸ ਲੇ ਸਿਵਰ ਸਿਧਾਯੋ ॥ ਮਹਿਲ ਆਇ ਗੁਰ ਸੁਤ ਲੇ ਸਾਥਾ ॥

---

੧ ਘਰ ਵਿਚ ਪਰਵੇਸ਼ ੨ ਗੋਦ ਵਿਚ ੩ ਚਰਨਾਂ ਪਰ ਪਾਕੇ ੪ ਆਪਸ ਵਿਚ ੫ ਪ੍ਰਸੰਨਤਾ ੬ ਕੜੇ ੭ ਜੜਵਾਲੇ ੮ ਮੋਤੀ ੯ ਰੇਸ਼ਮ ਦੇ ਕਢੇ ਹੋਏ ਕਪੜੇ ੧੦ ਗਰੀਬਾਂ ਨੂੰ ੧੧ ਸੁਖ

ਨਿਜ ਮਾਤਾ ਪਗ ਟੇਕਯੋ ਮਾਥਾ ॥ ੪੧ ॥ ਹਰਖ ਮਾਤ ਸੁਤ ਪਿਖ ਸੁਤ ਸਾਥ ॥ ਦਈ ਅਸੀਸ ਰਹੋ ਸੁਖ ਸਾਥ ॥ ਸ੍ਰੀ ਗੁਜਰੀ ਮਾਤਾ ਪੁਨ ਆਈ ॥ ਜਗ ਗੁਰ ਪਤਿ ਚਰਨਨ ਲਪਟਾਈ ॥ ੪੨ ॥ ਬੈਠੇ ਗੁਰ ਨਿਜ ਮਾਤਾ ਪਾਸ ॥ [1]ਕੁਸਲਾ ਨੰਦ ਪੂਛੇ ਸੁਖ ਰਾਸ ॥ ਤਬ ਬਹੁ ਦੂਬ ਬਡ ਮਾਤਾ ਲਯੋ ॥ ਤਾਤ ਸੀਸ ਪਰ ਵਾਰਨ ਕਯੋ ॥ ੪੩ ॥ ਸਿਖ ਕਰ ਦੇ ਸਭ [2]ਰੰਕਨ ਦੀਨ ॥ ਗੁਰ ਜਸ ਗਾਵਹਿੰ [3]ਆਸਿਖ ਦੀਨ ॥ ਅਸ ਬਿਧ ਸਤਿਗੁਰ ਪਟਨੇ ਆਇ ॥ ਜੋ ਜਹਿੰ ਸਿਮਰੇ ਹੋਤ ਸਹਾਇ ॥ ੪੪ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰੂ ਜੀ ਕਾਮ ਰੂਪ ਤੇ ਪਟਨੇ ਆਗਮਨ ਪ੍ਰਸੰਗ ਬਨਨਨੰ ਨਾਮ ਤੇਤੀਸਮੋਂ ਮੰਦਰਹਿ ॥ ੩੩ ॥

ਦੋਹਿਰਾ ॥ ਦਿਨ ਆਗਲ ਸ੍ਰੀ ਸਤਿਗੁਰੂ ਲਾਗਜੋ ਅਧਕ ਦੀਵਾਨ ॥ ਬਿਸ਼ਨ ਸਿੰਗ ਨ੍ਰਿਪ ਆਇਯੋ ਚਰਨ ਬੰਦਨਾ ਠਾਨ ॥ ੧ ॥

ਚੋਪਈ ॥ ਅਧਕ ਦਰਬ ਕੋ ਧਰ ਕਰ ਆਗੇ ॥ ਬਿਨਤੀ ਭਨੀ ਪ੍ਰੇਮ ਰਸ ਪਾਗੇ ॥ ਕ੍ਰਿਪਾ ਤੁਹਾਰੀ ਤੇ ਜਸ ਪਾਯੋ ॥ ਸੁਖ ਸਮੇਤ ਮੈਂ [4]ਸਰ ਕਰ ਆਯੋ ॥ ੨ ॥ ਅਬ [5]ਤੁਰਕੇਸਰ ਨਿਕਟ ਸਿਧਾਊਂ ॥ ਮਿਲ ਕਰ ਪੁਨ ਅਪਨੇ ਘਰ ਜਾਊਂ ॥ ਚਿਰੰਕਾਲ ਬੀਤਾ ਤੁਮ ਜਾਨੋ॥ ਸੁਨ ਸਤਿਗੁਰ ਤਬ ਹੁਕਮ ਬਖਾਨੋ ॥ ੩ ॥ ਗਮਨਹੁ ਜਾਹੁ ਦੇਸ ਨਿਜ ਫੇਰ ॥ ਸਿਮਰਹੁ ਸੱਤਿਨਾਮ ਸੁਖ ਹੇਰ ॥ ਬਿਘਨ ਪਰੇ ਸਤਿ-ਗੁਰੂ ਅਰਾਧੋ ॥ ਅਨਕ [6]ਬਿਧਨ ਕੀ ਬਾਧਾ ਬਾਧੋ ॥ ੪ ॥ ਸੁਨਤ ਸਿੱਖ ਕੋ ਬੰਲਦ ਠਾਨੀ ॥ ਬਿਛਰ ਨ ਸਾਕਹਿ ਪ੍ਰੀਤ ਮਹਾਨੀ ॥ ਲੇ ਆਗਜ਼ਾ ਕੋ ਆਯੋ ਡੇਰੇ ॥ ਲਸਕਰ ਤਿਆਰੀ ਕਰ ਤਿਸ ਬੇਰੇ ॥ ੫ ॥ ਕਰਯੋ ਕੂਚ ਦਿੱਲੀ ਦਿਸ ਗਯੋ ॥ ਮਿਲਯੋ ਸ਼ਾਹ

੧ ਸੁਖ ਅਨੰਦ ੨ ਗਰੀਬਾਂ ਨੂੰ ੩ ਅਸੀਰਵਾਦ ਦੇਂਦੇ ਹਨ ੪ ਜਿਤ ਕਰਕੇ ੫ ਔਰੰਗ ਜ਼ੇਬ ੬ ਤਰ੍ਹਾਂ

ਪੁਨ ਘਰ ਪਠ ਦਯੋ ॥ ਇਤ ਗੁਰ ਤੇਗ ਬਹਾਦਰ ਪੂਰੇ ॥ ਸਿਖ ਸੰਗਤ ਉਪਦੇਸਹਿੰ [1]ਰੂਰੇ ॥ ੬ ॥ ਨਾਨਾ ਕਰਹਿੰ ਕਾਮਨਾ ਪੂਰੀ ॥ ਸਿੱਖੀ ਬਿਥਰੀ ਗੁਰ ਕੀ ਭੂਰੀ ॥ ਉਤ ਪੰਜਾਬ ਸਿੱਖਨ ਕੀ [2]ਗਾਥਾ ॥ ਸੁਨਹੁ ਜਥਾ ਸ੍ਰੋਤਾ ਮੁਦ ਸਾਥਾ ॥ ੭ ॥ ਗੁਰੂ ਨੌਵਮ ਜਬ ਤੀਰਥ ਗਏ ॥ ਬੀਤਜੋ ਕਾਲ ਉਤਹਿ ਥਿਤ ਥਏ ॥ ਪੁਨਹਿ ਖਬਰ ਅਸ ਬਿਧ ਸੁਨ ਪਾਈ ॥ ਗਏ ਕਾਮਰੂ ਨ੍ਰਿਪਤ ਸਹਾਈ ॥ ੮ ॥ ਪਾਛੇ ਸ਼ਹਿਜ਼ਾਦਾ ਜਨਮਯੋ ॥ ਬਡ ਅਨੰਦ ਸੰਗਤ ਮਨ ਭਯੋ ॥ ਮੁਰ ਆਏ ਗੁਰ ਪਟਨੇ ਮਾਹਿ ॥ ਸੁਨ ਸਭ ਸੰਗਤ ਮਨ ਉਮਾਹਿ ॥ ੯ ॥ ਮਿਲੇ ਸਿੱਖ ਪ੍ਰੇਮੀ ਜਿਤ ਕਿਤ ਕੇ ॥ ਆਨੰਦ ਪੁਰ ਢਿਗ ਆ ਗੁਰਦਿਤ ਕੇ ॥ ਗੁਰ ਦਰਸਨ ਕੀ ਚਾਹਿ ਬਡੇਰੀ ॥ ਅਸ [3]ਮਸਲਤ ਕੀਨਸ ਤਿਸ ਬੇਰੀ ॥ ੧੦ ॥ ਪੂਰਬ ਜੱਯੇ ਸਤਿਗੁਰ ਪਾਸ ॥ ਦਰਸਨ ਪਰਸਹਿ ਗੁਰ ਸੁਖ ਰਾਸ ॥ ਪੁਨ ਸਤਿਗੁਰ ਕੋ ਸੰਗ ਲਿਆਵਹਿੰ ॥ ਮਨ ਭਾਵਤ ਜਿਨ ਤੇ ਫਲ ਪਾਵਹਿੰ ॥ ੧੧ ॥ ਅਸ ਮਸਲਤ ਕਰ ਭਏ ਤਿਆਰੇ ॥ ਸਿਖ ਪ੍ਰੇਮੀ ਗੁਰ ਕੇ ਹਿਤ ਵਾਰੇ ॥ ਸੰਗ ਲੀਨ ਗੁਰਦਿੱਤਾ ਭਾਈ ॥ ਪ੍ਰਸਥਾਨੇ ਮਨ ਹਰਖ ਬਢਾਈ ॥ ੧੨ ॥ ਕ੍ਰਮ ਕ੍ਰਮ [4]ਮਗ ਉਲੰਘ ਕਰ ਸਾਰੇ ॥ ਆਏ ਪਟਨੇ ਪੁਰੀ ਨਿਹਾਰੇ ॥ ਬੂਝਤ ਗੁਰ ਮੰਦਰ ਮਹਿੰ ਆਇ ॥ ਆਗੇ ਗੁਰੂ ਦੀਵਾਨ ਲਗਾਇ ॥ ੧੩ ॥ ਪਿਖ ਪੰਜਾਬ ਕੀ ਸੰਗਤ ਸਾਰੀ ॥ ਗੁਰਦਿੱਤੇ ਸੰਗ ਮੁਦ ਭੇ ਭਾਰੀ ॥ ਆਇ ਸਭਨ ਪਗ ਬੰਦਨ ਕੀਨ ॥ ਭੇਟਾ ਅਨਕ ਚਰਨ ਢਿਗ ਦੀਨ ॥ ੧੪ ॥ ਸਤਿਗੁਰ ਸਹਿ ਆਦਰ ਬੈਠਾਇ ॥ ਕੁਸਲਾ ਨੰਦ ਬੂਝੇ ਸਭ ਭਾਇ ॥ ਕਹਿ ਗੁਰਦਿੱਤਾ ਸਤਿਗੁਰ ਪੂਰੇ ॥ ਕ੍ਰਿਪਾ ਆਪ ਤੇ ਸਭ ਸੁਖ ਰੂਰੇ ॥ ੧੫ ॥ ਰਾਵਰ ਤੇ ਬਿਛਰੇ ਭਾ ਕਾਲਾ ॥ ਅਬ ਦਰਸਨ ਕਰ ਭਏ

[1] ਸੁੰਦਰ [2] ਜਥਾ [3] ਸਲਾਹ [4] ਰਸਤਾ

ਨਿਹਾਲਾ ॥ ਪੁਨ ਸ਼ਹਿਜ਼ਾਦੇ ਦਰਸ਼ਨ ਲਏ ॥ ਦੇਗ ਤਿਆਰ ਸਭ ਅਚਵਤ ਭਏ ॥ ੧੬ ॥ ਪਟਨੇ ਸੰਗਤ ਲਖ ਗੁਰ ਭਾਈ ॥ ਅਤ ਸਨੇਹ ਸੰਗ ਸੇਵ ਕਮਾਈ ॥ ਤੀਨ ਦਿਵਸ ਅਸ ਭਾਂਤ ਬਿਤਾਏ ॥ ਪੁਨ ਗੁਰਦਿੱਤਾ ਬਿਨੈ ਅਲਾਏ ॥ ੧੭ ॥ ਸ੍ਰੀ ਪ੍ਰਭ ਦੇਸ ਪੰਜਾਬ ਤੁਮਾਰਾ ॥ ਚਲਹੁ ਤਹਾਂ ਦਿਹੁ ਦਰਸ਼ ਉਦਾਰਾ ॥ ਬਹੁਤ ਕਾਲ ਇਤ ਬੀਤਤ ਭਯੋ ॥ ਦੇਸ ਦੁਖੀ ਦਰਸ਼ਨ ਬਿਨ ਲਯੋ ॥ ੧੮ ॥ ਸੁਨ ਸ੍ਰੀ ਮੁਖ ਤੇ ਫੁਰਮਾਯੋ ॥ ਹਮਰੇ ਮਨ ਭੀ ਅਸ ਬਿਧ ਆਯੋ ॥ ਜੈ ਹੈਂ ਅਬ ਪੰਜਾਬ ਮਝਾਰੇ ॥ ਸੈਰ ਕਰੇ ਇਤ ਕੇ ਮੁਦ ਨਾਰੇ ॥ ੧੯ ॥ ਸੁਨ ਪਟਨੇ ਬਾਸੀ [1]ਅਕੁਲਾਏ ॥ ਜਾਨਯੋਂ ਗੁਰ ਅਬ ਸਹੀ ਸਿਧਾਏ ॥ ਹਾਥ ਜੋਰ ਕਰ ਅਰਜ ਗੁਜਾਰੀ ॥ ਹੇ ਗੁਰ ਇਹੁ ਭੀ ਸੰਗਤ ਬਾਰੀ ॥ ੨੦ ॥ ਨਹਿੰ ਸੇਵਾ ਹਮ ਤੇ ਬਨ ਆਏ ॥ ਤਊ ਖਿਮਾਂ ਕਰ ਰਹੁ ਇਤ ਥਾਏ ॥ ਖੁਸ਼ੀ ਸੰਗ ਹਮ ਜਾਨ ਨ ਦੈ ਹੈਂ ॥ ਆਗੇ [2]ਰਾਵਰ ਮਾਲਕ ਐ ਹੈਂ ॥ ੨੧ ॥ [3]ਕੋਬਰ ਅੰਗ ਸ਼ਜਾਦੇ ਕੇਰੇ ॥ ਪੰਥ ਮਾਹਿੰ ਹੈਂ ਕਸ਼ਟ ਘਨੇਰੇ ॥ ਸੁਨ ਗੁਰ ਮੋਨ ਧਾਨ ਕਰ ਰਏ ॥ ਮਨ ਮਹਿੰ ਅਸ ਬਿਚਾਰ ਤਬ ਕਏ ॥ ੨੨ ॥ ਸਿਖ ਪੰਜਾਬ ਤੇ ਲੇਨੇ ਆਏ ॥ ਨਹਿੰ ਜੈ ਹੈਂ ਤਬ ਇਹ ਦੁਖ ਪਾਏ ॥ ਉਤ ਭੀ ਕਰਨੇ ਕਾਜ ਬਡੇਰੇ ॥ ਬਨੈ ਗਮਨ ਅਬ ਨਿਸਚੈ ਮੇਰੇ ॥ ੨੩ ॥ ਇਤ ਪਟਨੈ ਸੰਗਤ ਹਠ ਧਾਰਯੋ ॥ ਨਹਿੰ ਚਹੀਐ ਇਨ ਮਾਨ ਬਿਦਾਰਯੋ ॥ ਯਾਂਤੇ ਅਬ ਐਸੇ ਬਨ ਆਵਹਿ ॥ ਹਮ ਪੰਜਾਬ ਸਿੱਖਨ ਸੰਗ ਜਾਵਹਿ ॥ ੨੪ ॥ ਸ਼ਹਿਜ਼ਾਦਾ ਬਡ ਮਾਤਾ ਸੰਗ ॥ ਪਟਨੇ ਤਿਆਗਹਿੰ ਹਿਤ ਸਿਖ ਰੰਗ ॥ ਅਸ ਬਿਚਾਰ ਕਰ ਸਤਿਗੁਰ ਬੋਲੇ ॥ ਮੁਖ [4]ਮਯੰਕ ਜਨ [5]ਅਮੀ ਝਕੋਲੇ ॥ ੨੫ ॥ ਹੇ ਸੰਗਤ ਪਟਨੇ ਕੀ ਪਿਆਰੀ ॥ ਹਮ ਕਰ ਹੈਂ ਪੰਜਾਬ ਤਿਆਰੀ ॥ ਤੁਮ ਪ੍ਰਸੰਨਤਾ ਹਿਤ ਅਸ ਥਹੈ ॥

੧ ਦੁਖੀ   ੨ ਆਪ   ੩ ਕੋਮਲ   ੪ ਚੰਦ੍ਰਮਾਂ   ੫ ਅੰਮ੍ਰਿਤ

ਮਾਤ ਸਜ਼ਾਦਾ ਤੁਧ ਢਿਗ ਰਹੈ ॥ ੨੬ ॥ ਬਾਲਕ ਲੀਲ੍ਹਾ ਤੁਮ ਢਿਗ ਠਾਨੈ ॥ ਪੁਨ ਜਬ ਬਯ ਮਹਿੰ ਹੋਇੰ ਸਿਆਨੇ ॥ ਤਬ ਪੰਜਾਬ ਦਿਸ ਇਨਹਿੰ ਬੁਲਾਏ ॥ ਤਦ ਪ੍ਰਜੰਤ ਦਰਸੇ ਸੁਖ ਪਾਏ ॥ ੨੭ ॥ ਸੁਨ ਸਤਿਗੁਰ ਕੀ [1]ਮਧਰੀ ਬਾਨੀ ॥ ਜੁਗਲ ਸੰਗਤਨ ਮਨ ਹਰਖਾਨੀ ॥ ਸਭ ਪਰਮਾਨ ਗੁਰਨ ਬਚ ਕਰੇ ॥ ਧੰਨ ਸਤਿਗੁਰੂ ਸਭ ਸਿਖ ਰਹੇ ॥ ੨੮ ॥ ਨਿਜ ਤਿਆਰੀ ਗੁਰ ਨਵਮ ਕਰਾਈ ॥ ਸਭ ਮਹਿੰ ਸੁਧ ਪਸਰੀ ਤਬ ਆਈ॥ [2]ਗਿਰਦ ਨਵਾ ਸਿਖ ਸੰਗਤ ਜੋਈ ॥ ਆਇ ਗੁਰੂ ਢਿਗ ਦਰਸ਼ਨ ਜੋਈ ॥ ੨੯ ॥ ਪੁਨ ਗੁਰ ਸ੍ਰੀ ਮਾਤਾ ਢਿਗ ਗਏ ॥ ਸਭ ਪਰਸੰਗ ਸੁਨਾਵਤ ਭਏ ॥ ਮਾਤ ਕਹੈ ਹੇ ਪੁਤ੍ਰ ਪਿਆਰੇ ॥ ਬਹੁਤ ਦਿਨਨ ਉਪਰੰਤ ਨਿਹਾਰੇ ॥ ੩੦ ॥ ਪੁਨ ਬਿਛਰਨ ਹਮ ਤੇ ਤੁਮ ਚਾਹੋ ॥ ਪਰ ਪੰਜਾਬ ਹਮ ਜਲਦ ਬੁਲਾਹੋ ॥ ਸਤਿ ਬਚ ਕਹਿ ਸੁਤ ਸਿਰ ਕਰ ਫੇਰਾ ॥ ਤਿਆਰ ਭਏ ਸਤਿਗੁਰ ਤਿਸ ਬੇਰਾ ॥ ੩੧ ॥

ਇਤਿ ਸ੍ਰੀ ਗੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰੂ ਜੀ ਪੰਜਾਬ ਤਿਆਰੀ ਪ੍ਰਸੰਗ ਬਰਨਨੰ ਨਾਮ ਚੌਤੀਸਮੋ ਮੰਦਰਹਿ ॥ ੩੪ ॥

ਦੋਹਿਰਾ ॥ [3]ਧਰਮ ਧੁਜਾ ਸ੍ਰੀ ਸਤਿਗੁਰੂ ਤੇਗ ਬਹਾਦਰ ਧੀਰ ॥
ਪਟਨੇ ਤੇ ਪੰਜਾਬ ਦਿਸ ਧਾਵਤ ਭਏ ਵਹੀਰ ॥ ੧ ॥

ਚੌਪਈ ॥ ਭਏ [4]ਅਰੂਢਨ ਰੁਚਰ ਤੁਰੰਗਨ ॥ ਇਹ ਦਰਸਨ ਹੋਵਤ [5]ਅਘ ਭੰਗਨ ॥ ਸਿਖ ਸੰਗਤ ਜਿਨ ਕੇ ਪਰਵਾਰ ॥ ਭਏ ਨਗਰ ਤੇ ਕੇਤਕ ਬਾਰ ॥ ੨ ॥ ਥਿਰ ਭੇ ਸਭ ਸੰਗ ਐਸ ਅਲਾਯੋ ॥ ਸਿੱਖ ਸਨੇਹੀ ਇਤ ਥਿਤ ਥਾਯੋ ॥ ਹਮ ਆਗੇ ਜੈ ਹੈਂ ਬਚ ਮਾਨਹੁ ॥ ਸ਼ਹਿਜ਼ਾਦੇ ਕੀ ਸੇਵਾ ਠਾਨਹੁ ॥ ੩ ॥ ਗੁਰ ਬਚ [6]ਹੋੜ ਸਕਹਿ ਨਹਿੰ

੧ ਮਿਠੀ ਬਾਣੀ ੨ ਆਗੇ ਪਾਸੇ ਦੀ ਸੰਗਤ ੩ ਧਰਮ ਦੇ ਝੰਡੇ
੪ ਸੁੰਦਰ ਘੋੜੇ ਤੇ ਸਵਾਰ ਹੋਏ ੫ ਪਾਪ ੬ ਮੋੜ ਨਹੀਂ ਸਕਦੇ

ਕੋਇ ॥ ਪਰ ਬਿਰਹੋਂ ਤੇ ਅਤ ਦੁਖ ਜੋਇ ॥ ਸਭ ਤਬ [1]ਪਗ ਪੰਕਜ ਸਿਰ ਨਾਯੋ ॥ ਦੇ ਆਸਿਖ ਗੁਰ ਅਗ੍ਰ ਸਿਧਾਯੋ ॥ ੪ ॥ ਸੈ ਗੁਰਦਿੱਤਾ ਮਤੀ ਸੁ ਦਾਸ ॥ ਸਿੱਖ ਫਕੀਰ ਭੀਰ ਜਿਨ ਰਾਸ ॥ ਕਹਿੰ ਲਗ ਕਹੌਂ ਪੰਥ ਕੀ ਕਥਾ ॥ ਡੇਰਾ ਕਰ ਕਰ ਕੀਨਸ ਯਥਾ ॥ ੫ ॥ ਜਹਿੰ ਨਿਸ ਥਿਰਹਿੰ ਸਿਵਰ ਕੋ ਘਾਲਹਿੰ ॥ ਸੁਨ ਸੁਨ ਸਿਖ ਸੰਗਤ ਤਤ ਕਾਲਹਿ ॥ ਅਰਪ [2]ਅਕੋਰਨ ਅਨਕ ਪ੍ਰਕਾਰਾ ॥ ਦਰਸਨ ਕਰਹਿੰ ਲਹੈਂ ਸੁਖ ਸਾਰਾ ॥ ੬ ॥ ਇਨ ਹੀ ਕਰਤ ਉਲਘ ਮਗ ਆਇ ॥ ਤਜ [3]ਯਮਨਾ ਕੋ ਅਗ੍ਰ ਸਿਧਾਏ ॥ ਸਿੱਖੀ ਬਿਸਤਾਰਨ ਜਹਿ ਕਹਾਂ ॥ ਸੱਤਿਨਾਮ ਉਪਦੇਸਤ ਮਹਾ ॥ ੭ ॥ ਰੋਪੜ ਨਗਰ ਉਲੰਘਨ ਕਰ ਕੈ ॥ ਕੀਰਤ ਪੁਰ ਪਹੁੰਚੇ ਮਗ ਚਰ ਕੈ ॥ [4]ਰੁਚਰ ਮਹਿਲ ਮਹਿੰ ਕੀਨਸ ਡੇਰਾ ॥ ਸੂਰਜ ਮਲ ਮਿਲ ਪ੍ਰੇਮ ਘਨੇਰਾ ॥ ੮ ॥ ਕੁਸਲ ਪ੍ਰਸੰਨ ਕਰ ਆਪਸ ਮਾਹੀ ॥ ਤੀਰਥ ਸੈਰ ਕਥਾ ਸਭ ਪ੍ਰਾਹੀ ॥ ਸਾਹਿਬ ਜ਼ਾਦੇ ਜਨਮ ਵਧਾਈ ॥ ਸੂਰਜ ਮਲ ਦੀਨੀ ਹਰਖਾਈ ॥ ੯ ॥ ਏਤੇ ਮਹਿੰ ਸੂਰਜ ਮਲ ਤਾਤ ॥ ਬਡੋ ਸੁ ਦੀਪ ਚੰਦ ਬਖਿਆਤ ॥ ਮਾਨਕ ਚੰਦ ਦੂਸਰੋ ਆਇ ॥ ਦੁਇ ਸੁਤ ਦੀਪ ਚੰਦ ਸੰਗ ਲਿਆਇ ॥ ੧੦ ॥ ਬਡੋ ਗੁਲਾਬ ਰਾਇ ਤਿਹ ਨਾਮੂ ॥ ਦੁਤਿਯੋ ਸਿਆਮ ਰਾਇ [5]ਅਭਰਾਮੂ ॥ [6]ਅਖਲ ਨਵਮ ਗੁਰ ਚਨਨਨ ਲਾਗੇ ॥ ਸ੍ਰੀ ਪ੍ਰਭ ਪਿਖ ਤਿਨ ਕਰ [7]ਅਨਰਾਗੇ ॥ ੧੧ ॥ ਨਿਕਟ ਬਠਾਏ ਪ੍ਰੇਮ ਬਚ ਕਏ ॥ [8]ਕੰਚਨ ਕਟਕ ਪਨ੍ਹਾਵਤ ਭਏ ॥ ਸੁੰਦਰ ਬਸਤ੍ਰ ਬਹੁਰ ਤਿਨ ਦੀਨ ॥ ਨਿਜ ਸੁਤ ਸੋਂ ਮਿਲਬੋ ਇਨ ਚੀਨ ॥ ੧੨ ॥ ਪੁਨ ਉਠ ਸ੍ਰੀ ਹਰਿ ਗੋਵਿੰਦ ਥਾਨ ॥ ਜਾਇ ਜੋਰ ਕਰ ਬੰਦਨ ਠਾਨ ॥ ਅਧਕ ਕਰਾਹੁ ਬੂਤਾਵਨ ਕਰਯੋ ॥ ਸਿਖ ਸੰਗਤ ਆਨੰਦ ਉਰ

---

੧ ਚਰਨ ਕਮਲ ੨ ਭੇਟਾ ੩ ਜਮਨਾ ੪ ਸੁੰਦਰ ੫ ਸੁੰਦਰ ੬ ਸੰਮੂਹ ੭ ਪ੍ਰੇਮੀ ਹੋਏ ੮ ਸੋਨੇ ਦੇ ਕੜੇ

ਧਰਯੋ ॥ ੧੩ ॥ ਤਹਿ ਤੇ ਸ੍ਰੀ ਗੁਰ ਦਿੱਤਾ ਬਾਨ ॥ ਨਮੋ ਕਰੀ ਪੁਨ ਆਵਨ ਠਾਨ ॥ ਨਿਸਾ ਬਿਖੈ ਸ੍ਰੀ ਤੇਗ ਬਹਾਦਰ ॥ ਸੂਰਜ ਮਲ ਸੇਵਾ ਕਰ ਸਾਦਰ ॥ ੧੪ ॥ ਪ੍ਰਾਤ ਹੋਤ ਮਿਲ ਸਭ ਕੇ ਸਾਥ ॥ ਚਲੇ ਅਨੰਦ ਪੂਰੇ ਗੁਰ ਨਾਥ ॥ ਨਿਕਟ ਪਹੁੰਚੇ ਜਬ ਹੂੰ ਜਾਈ ॥ ਸੁਨ ਪਰਜਾ ਆਈ ਅਗਵਾਈ ॥੧੫॥ ਦੇ ਕਰ ਦਰਬ ਆਦ [1]ਆਕੋਰ ॥ ਮਿਲੈਂ ਸਕਲ ਬੰਦਤ ਕਰ ਜੋਰ ॥ [2]ਕੁਸਲ ਪ੍ਰਸੰਨ ਗੁਰ ਸਭ ਕੋ ਕਰੇ ਕ੍ਰਿਪਾ ਤੁਮਾਰੀ ਤੇ ਸੁਖ ਧਰੇ ॥ ੧੬ ॥ ਸਾਦਰ ਸਤਿਗੁਰ ਕੋ ਲੇ ਆਏ ॥ ਭਏ ਪ੍ਰਵੇਸ ਸਦਨ ਮਹਿਂ ਜਾਏ ॥ ਅਧਕ ਅਨੰਦ ਅਨਦ ਪੂਰ ਹੋਵਾ ॥ ਨਰ ਨਾਰਨ ਗਨ ਦਰਸਨ [3]ਜੋਵਾ ॥ ੧੭ ॥ ਅਧਕ ਪੰਚਾਮ੍ਰਤ ਸਿੱਖ ਲਿਆਏ ॥ ਹ੍ਵੈ ਅਰਦਾਸ ਬੰਟੇ ਸਮਦਾਏ ॥ ਭਈ ਤਿਆਰ ਤਬ ਦੇਗ ਜੁ ਭਾਰੀ ॥ ਸਿਖ ਸੰਗਤ ਜੁਤ ਕੀਨ ਅਹਾਰੀ ॥ ੧੮ ॥ ਨਿਤ ਵਹੀਰ ਤੇ ਨਿਸ ਚਿੰਦ ਥਾਏ ॥ ਨਿਸ ਬਿਸਰਾਮੇ ਪ੍ਰਾਤ ਨਹਾਏ ॥ ਲਗਯੋ ਦਿਵਾਨ ਆਏ ਸਭ ਕੋਈ ॥ ਇਰਦ ਗਿਰਦ ਮਹਿਂ ਜਬ ਸੁਧ ਹੋਈ ॥ ੧੯ ॥ ਮਿਲਹਿਂ ਆਨ ਸਿਖ ਸੰਗਤ ਸਾਰੇ ॥ ਪਸਰ ਗਈ ਸੁਧ ਦੇਸ ਮਝਾਰੇ ॥ ਸੁਨ ਸੁਨ ਚਲੇ ਆਇ ਸਮਦਾਏ ॥ ਸਹਿਤ ਮਸੰਦ ਮਿਲਹਿਂ ਹਰਖਾਏ ॥ ੨੦ ॥ ਸੁਧ ਸਰ ਲਵ ਪੁਰ ਕੇ ਸਿੱਖ ਆਏ ॥ ਦਰਬ ਬ੍ਰਿੰਦ ਪਗ ਭੇਟ ਚਢਾਏ ॥ ਲਵ ਪੁਰ ਕੋ ਇਕ ਧਨਖ ਮਹਾਨਾ ॥ ਅਰਪਯੋ [4]ਤਰਕਸ਼ ਭਰ ਖਰ ਬਾਨਾ ॥ ੨੧ ॥ ਕੁਸਲ ਪ੍ਰਸਨ ਕਰ ਸਭ ਸਤਕਾਰੇ ॥ ਕ੍ਰਿਪਾ ਦ੍ਰਿਸਟ ਕਰ ਕੀਨ ਨਿਹਾਰੇ ॥ ਕਾਬਲ ਆਦ ਸਿਖ ਸਮਦਾਇ ॥ ਸਰਬ ਸਮੇਤ ਮਸੰਦ ਸੁ ਆਇ ॥ ੨੨ ॥ ਕਹਿਂ ਲੌਂ ਕਹੌਂ ਨਿਤਾ ਪ੍ਰਤ ਆਵਹਿਂ ॥ ਸਭ ਦੇਸਨ ਮਹਿਂ ਸੁਨ ਸੁਨ ਧਾਵਹਿਂ ॥ ਪੁਰਹਿਂ ਕਾਮਨਾ ਤਿਨ ਕੀ ਤਤ ਛਿਨ ॥ ਸਿਰੋ ਪਾਉ ਦੇ ਕਰਹਿਂ [5]ਬਿਸਰਜਨ ॥ ੨੩ ॥ ਰਹਯੋ

੧ ਭੇਟਾ ੨ ਸੁਖ ੩ ਦੇਖਣਾ ਕੀਤਾ ੪ ਭਤਾ ੫ ਵਿਦਾਇਗੀ

ਨਿਕਟ ਗੁਰ ਦਿੱਤਾ ਭਾਈ ॥ ਪ੍ਰੇਮੀ ਅਪਰ ਮਿਲਹਿੰ [1]ਗਨ ਆਈ ॥ ਸੰਗਤ ਆਵਤ ਜਾਤ ਬਿਸਾਲਾ ॥ ਗੁਰਮਤ ਧਾਰਤ ਹੋਤ ਨਿਹਾਲਾ ॥ ੨੪ ॥ ਹੋਤ ਕੀਰਤਨ ਲਗਹਿ ਦਿਵਾਨ ॥ ਚਲਹਿ ਸੁ ਦੇਗ ਅਤੋਟ ਮਹਾਨ ॥ ਇਮ ਗੁਰ ਬਸੇ ਅਨੰਦ ਪੁਰ ਮਾਹਿੰ ॥ ਜਿਨ ਗੁਨ [2]ਬਰਨੇ ਨਹਿੰ ਜਾਹਿੰ ॥ ੨੫ ॥

ਦੋਹਿਰਾ ॥ ਉਤ ਪਟਨੇ ਦਸਮੇਸ ਜੀ ਬਾਲ ਚਰਤ ਅਸ ਕੀਨ ॥
ਸੋਊ ਕਥਾ ਅਬ ਬਰਨ ਹੋਂ ਸੁਨ ਸ੍ਰੋਤਾ [3]ਪਰਬੀਨ ॥ ੨੬ ॥

ਕਬਿੱਤ ॥ ਸਤਿਗੁਰ ਨਾਨਕ ਪ੍ਰਮੇਸਰ ਕੀ ਜੋਤ ਭਏ [4]ਜ਼ਾਹਿਰ ਜਹਾਨ ਮੋਂ ਅਨੇਕ ਨਰ ਤਾਰੇ ਹੈਂ ॥ ਸਿੱਧ ਸਾਧ ਪੀਰ ਮੀਰ ਕਰਾ-ਮਾਤ ਬਿਖੈ ਧੀਰ ਸਭੀ ਪਰ ਛਾਯੋ ਜਸ ਜੈਸੇ ਚੰਦ ਤਾਰੇ ਹੈਂ ॥ ਤਿਨੋਂ ਪੀਛੇ ਹੋਤ ਆਏ ਗੁਰੂ ਮਨ ਭਾਏ ਸਭ ਅਰੈ ਜੋ ਅਗਾਰੀ ਤਿਨ ਮਾਰੀ ਦਾਸ ਤਾਰੇ ਹੈਂ ॥ ਗਾਦੀ ਕੇ [5]ਉਚਤ ਅਬ ਧਰਮ ਸਥਿਤ ਹੇਤ ਦਾਸਨ ਕੇ ਪਾਰਬੇ ਕੋ ਏਹੀ ਅਵਤਾਰੇ ਹੈਂ ॥ ੨੭ ॥ ਪਟਨੇ ਨਗਰ ਬਾਸੀ ਆਵੈਂ ਨਿੱਤ ਇਨ ਪਾਸੀ ਦਰਸ ਪਰਸ ਮਨ ਆਨੰਦ ਉਪਾਵਈ ॥ ਬੋਲਤ ਅਚੂਕ ਬਾਕ ਜਾਂਤੇ ਹੋਰ [6]ਰਾਵ ਰੰਕ ਸੁਨੇ ਅਰ ਦੇਖੈ ਪਤਿ-ਆਇ [7]ਬਿਸਮਾਵਈ ॥ ਸਰਧਾ ਬਧਾਵੈਂ ਸਤਿਨਾਮ ਗੁਨ ਗਾਵੈਂ ਦੋਊ ਲੋਕ ਸੁਖ ਪਾਵੈਂ ਸਿੱਖੀ [8]ਭਾਵ ਨਿਬਹਾਵਈ ॥ [9]ਪੂਨਮੇ ਦਰਸ ਆਦ ਦਾਸ ਅਪ੍ਰਮਾਦ ਸਭ ਦਰਸ [9]ਬਿਲੋਕਬੇ ਕੋ ਮਿਲੈਂ ਮੇਲ ਆਵਈ ॥ ੨੮ ॥ ਹਾਥ ਜੋਰ [10]ਚੌਰੀ ਦਾਰ ਚਾਰੋਂ [11]ਓਰ [12]ਚਾਰ ਢੋਰ ਚਲਤ ਸੁਹਾਵੈ ਜਨ ਸੋਭਾ ਰਾਜ ਹੰਸ ਕੀ ॥ [14]ਮਾਤੁਲ ਕ੍ਰਿਪਾਲ ਕੇ ਕ੍ਰਿਪਾਲ ਬੈਠੇ ਢਿਗ ਆਇ ਗਾਵਤ ਸਬਦ ਕੋ ਸੁ ਰਾਗੀ ਰਾਗ

---

੧ ਬਹੁਤ ੨ ਅਜਿਹੇ ਨਹੀਂ ਕੀਤੇ ਜਾਂਦੇ ੩ ਚਤਰ ੪ ਪਰਤਖ ਵਾ ਸਾਹਮਣੇ ੫ ਲਾਇਕ ੬ ਅਮੀਰ ਤੇ ਗਰੀਬ ੭ ਅਸਚਰਜ ੮ ਅਦਰਸ਼ ੯ ਕਰਨਾ ੧੦ ਚੌਰ ਬਰਦਾਰ ੧੧ ਤਰਫ ੧੨ ਸੁੰਦਰ ੧੩ ਫੇਰਦਾ ਹੈ ੧੪ ਮਾਮਾਂ ਕ੍ਰਿਪਾਲ ਚੰਦ

ਅੰਸ ਕੀ ॥ ਸੰਗਤ [1]ਉਪਾਇਨ ਕੋ ਲਿਆਇ ਲਿਆਇ ਪਾਇ ਤਟ ਅਰਪੈ ਅਨੇਕ ਕਹੈ ਸਾਰਦਾ ਪ੍ਰਸੰਨ ਕੀ ॥ ਹੋਤ ਅਰਦਾਸ ਸਿਖ ਬੈਠੇ ਆਸ ਪਾਸ ਬਹੁ ਪ੍ਰੇਮ ਕੋ [2]ਪ੍ਰਕਾਸਤੇ ਹੈਂ ਸੋਢੀ ਅਵਤੰਸ ਕੀ ॥ ੨੯ ॥ ਐਸੇ ਸਭ ਪੁਰ ਮੈਂ ਬਿਦਤ ਭਏ ਘਰ ਘਰ ਹੋਏ ਪੂਰੀ ਕਾਮਨਾ ਅਨੇਕ ਮਾਨਵਾਨ ਕੀ ॥ ਸੁਨ ਸੁਨ ਕੀਰਤ ਬਿਸਾਲ ਬਿਸਤੀਰਤਾ ਕੇ ਧਾਰ ਧਾਰ ਚੌਂਪ ਜੇ ਬਧੂਨ ਧਨਵਾਨ ਕੀ ॥ ਕੋਊ ਬਰ ਲੈਬੈ ਕੋਊ ਦਰਸ ਦਿਖੈਬੇ ਹਤ ਪੈਬੇ ਮਨ ਕਾਮਨਾ ਸਮੂਹ ਸੁਖਵਾਨ ਕੀ ॥ [3]ਡਗਰ ਡਗਰ ਆਇ ਬਗਰ ਸਗਰ ਹੂੰ ਤੇ ਸਗਰੇ ਨਗਰ ਭਈ ਮਹਿਮਾ ਮਹਾਨ ਕੀ ॥ ੩੦ ॥ ਐਸੇ ਭੀਰ ਹੋਨ ਲਾਗੀ ਦਰੋਸ ਪ੍ਰਤੀ ਜਾਨੀ ਚਿਤ ਬਲ ਜੁਤ ਭਏ ਪਦ ਪੰਕਜ ਪਲਾਇ ਜਾਤ ॥ ਘੇਰੈਂ ਨਰ ਹਿਤ ਧਨੀ [4]ਬਧੂਨ ਕੇ ਪਾਸ ਪੁਨ ਇਤੇ ਉਤ ਬਿਚਰਤ ਖਿਆਲ ਤੇ ਟਲਾਇ ਜਾਤ ॥ ਖੇਲੈਂ ਸੰਗ ਬਾਲਕੇਨ ਬੋਲੈਂ ਸੰਗ ਬਾਲਕੇ ਕਿ [5]ਅੰਕ ਮੈਂ ਕ੍ਰਿਪਾਲ ਕੇ ਬਿਸਾਲ [6]ਉਤਲਾਇ ਜਾਤ ॥ [7]ਅੰਙਣ ਮੈਂ ਧਾਇ ਜਾਤ ਮਾਤ ਗੋਦ ਆਇ ਜਾਤ ਸਬੈ ਬਿਗਸਾਇ ਜਾਤ ਮੋਦ ਉਪਜਾਇ ਜਾਤ ॥ ੩੧ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰੂ ਜੀ ਅਨੰਦ ਪੁਰ ਆਗਮਨ ਔ ਸ੍ਰੀ ਦਸਮੇਸ ਜੀ ਬਾਲ ਲੀਲ੍ਹਾ ਪ੍ਰਸੰਗ ਬਰਨਨੰ ਨਾਮ ਪੈਂਤੀਸਮੋਂ ਅੰਸੂਰਹਿ ॥ ੩੫ ॥

ਦੋਹਿਰਾ ॥ ਇਸ ਪ੍ਰਕਾਰ ਦਸਮੇਸ ਜੀ ਬਾਲਕ ਲੀਲ੍ਹਾ ਧਾਰ ॥
ਸਿੱਖਨ ਕੇ ਸੁਤ ਅਨਕ ਹੀ ਮਿਲ ਖੇਲਹਿ ਸੁਖ ਸਾਰ ॥ ੧ ॥

ਕਬਿੱਤ । ਕੇਈ ਧਨਵਨ ਕੇ [8]ਸਪੂਤ ਆਇ ਖੇਲੈਂ ਤਬ ਬੈਸ ਮੈਂ ਬਡੇਰੇ ਕਛ ਭਾਵ ਉਰ ਧਾਰਈ ॥ ਭਨੈਂ ਹਾਥ ਜੋਰ ਜੋਰ [9]ਲੋਰ

---

[1] ਭੇਟਾ [2] ਪ੍ਰਕਾਸ਼ ਕਰਦੇ ਹਨ [3] ਰਸਤੇ ਰਸਤੇ [4] ਇਸਤ੍ਰੀਆਂ ਦੇ [5] ਗੋਦ ਵਿਚ [6] ਫੁਰਤੀ ਨਾਲ [7] ਵਿਹੜੇ ਵਿਚ [8] ਪੁਤਰ [9] ਚਾਹਕੇ

ਕੇ [1]ਨਿਹੋਰ ਕਰ ਨਿਕਟ ਹਮਾਰੋ ਬਾਗ [2]ਤਰੁ ਬਿਸਤਾਰਈ ॥ ਨਾਨਾ ਰੰਗ ਫੂਲ ਹੈਂ ਸੁ ਆਲ ਬਾਲ ਮੂਲ ਹੈਂ ਸਿਕੰਦ ਝੁਕ ਝੂਲ ਹੈਂ ਫਲੇ ਸੁ ਫਲ ਭਾਰਈ ॥ ਆੜੂ ਅਮਰੂਤ ਔ ਦਾਰਨ ਅਨਾਰ ਅੰਬ ਚਲੋ ਗੁਰੂ ਤਹਾਂ ਸਭ ਖੇਲੈਂ ਸੁਖ ਸਾਰਈ ॥ ੨ ॥ ਸ਼ਾਹੁ ਧਨਵਾਨ ਕੇ ਸਪੂਤ ਯੌਂ ਬਖਾਨੈਂ ਨਿੱਤ ਚਿੱਤ ਹਿਤ ਠਾਨ ਕੈ ਸੁ ਬੂਝੈਂ ਮਾਤ ਜਾਇਕੈ ॥ ਗਮਨੈਂਗੇ ਉਪ ਬਨ ਦੇਖ ਆਵਹਿਂ ਤਤ ਛਿਨ ਲੇਹਿਂ ਸੰਗ ਬਾਲਕਨ ਏਹੀ ਦਿੰਹ ਦਿਖਾਇਕੈ ॥ ਜਾਨਕੇ ਸਪੂਤ ਕੋ ਸੁ ਚਾਹੈਂ ਬਾਗ ਜਾਨ ਮਨ ਆਨੰਦ ਮਗਨ ਹੋਈ ਆਸਿਖ ਅਲਾਇਕੈ ॥ ਪ੍ਰੇਮ ਕੋ ਬਧਾਇਕੈ ਸੁ ਹਾਥ ਕੈ ਫਲਾਇਕੈ ਪਲੋਸਤ ਸੁ ਭਾਇਕੈ ਭਨਤ ਸਮਝਾਇਕੈ ॥ ੩ ॥ ਗਏ ਬਿਨ ਰਹੋ ਜਿਨ ਬੈਨ ਮੇਰੋ ਮਾਨ ਇਮ ਮਾਤਲ ਕੋ ਲੇਹੁ ਸੰਗ ਦਾਸਨ ਕੇ ਬ੍ਰਿੰਦ ਕੋ ॥ ਬਸਤਰ ਪਨ੍ਹਾਏ ਸ਼ੁਭ ਜ਼ੇਵਰ ਲਗਾਇ ਅੰਗ ਜਾਉ ਪੂਤ ਕਹਯੋ ਤੁਹਿ ਰੱਛ ਗੁਰੂ ਬ੍ਰਿੰਦ ਕੋ ॥ ਚਲਯੋ ਕ੍ਰਿਪਾਲ ਕੋ ਕ੍ਰਿਪਾਲ ਹ੍ਵੈ ਪ੍ਰਸੰਨ ਮਨ ਬੀਬਕਾ ਫੀ ਉਪਮਾ ਬਢਾਵਤ ਬਿਲੰਦ ਕੋ ॥ ਮਗ ਲੋਕ ਹਾਥ ਜੋਰ ਬੰਦਤ ਸਰਾਹਿਂ ਓਰ ਜਾ ਮੈਂ ਉਦੈ ਹੋਤ ਪੂਜਤ ਦੁਤੀਆ ਕੇ ਚੰਦ ਕੋ । ੪ ॥

ਦੋਹਿਰਾ ॥ ਬਾਲਕ ਤਨ ਸ੍ਰੀ ਸਤਿਗੁਰੂ ਬਾਲਕ ਬ੍ਰਿੰਦ ਕ੍ਰਿਪਾਲ ॥
ਜਾਇ ਪ੍ਰਵੇਸੇ ਬਾਗ ਮਹਿਂ ਇਗਸਤ ਮੋਦ ਬਿਸਾਲ ॥ ੫ ॥

ਕਬਿੱਤ ॥ ਚਾਰੂ ਤਰ ਫੂਲ ਰਹੇ ਛਾਯਾ ਅਨਕੂਲ ਰਹੇ ਮੂਲ ਦ੍ਰਿਢ ਝੂਲ ਰਹੇ ਨੀਕੇ ਆਲ ਬਾਲ ਰਹੇ ॥ ਦੀਧਤ ਕਦੰਬ ਰਹੇ ਬੇਲ ਕੇ ਅਲੰਬ ਰਹੇ ਮਿਲੇ ਨਿਤ ਅੰਭ ਰਹੇ ਰਸ ਮੈਂ ਰਸਾਲ ਰਹੇ ॥ ਚੰਪਕ ਚਮਕ ਰਹੇ ਰਸ ਮੈਂ ਰਸਕ ਰਹੇ ਡਾਰ ਤੇ ਲਮਕ ਰਹੇ ਛਬ ਕੋ ਉਛਾਲ ਰਹੇ ॥ ਚਾਰੋ ਓਰ ਝਾਲ ਰਹੇ ਪਾਰ ਫੂਲ ਮਾਲ ਰਹੇ ਦਲ ਚਲ ਚਾਲ ਰਹੇ ਤੁੰਗ ਹੈਂ ਬਿਸਾਲ

੧ ਬੇਨਤੀ ੨ ਦਰਖ਼ਤ

ਰਹੇ ॥ ੬ ॥ ਮਾਨਹੁ ਇੰਦ੍ਰ ਬਾਗਵਾਨ ਗੁਰੂ ਸਨਮਾਨ ਹੇਤ [1]ਦਲ ਫਲ ਫੂਲ ਤੇ ਬਸੰਤ ਬਗਰਾਯੋ ਹੈ ॥ ਸੁੰਦਰ [2]ਬਿਹੰਗ ਰੰਗ ਰੰਗ ਕੇ ਉਤੰਗ ਬੈਠ ਭੌਰ ਸਮ ਭੌਰ ਭੂਰ ਭੌਰ ਤੇ ਭ੍ਰਮਾਯੋ ਹੈ ॥ [3]ਕੂੰਜਤ ਅਨੇਕ ਜਨ ਪੂਜਤ ਸੁ [4]ਵਾਕ ਹੂਹੇ ਧੂੰਜਤ [5]ਹੈਂ ਪੰਖਨ ਅਨੰਦ ਉਮਗਾਯੋ ਹੈ ॥ ਮੋਰਨ ਕੋ ਸ਼ੋਰ ਜੋਰ ਕੀਰਨ ਕੀ ਭੀਰ ਗਨ [6]ਪੋਟਕ [7]ਕਪੋਤ ਸਾਰ ਕਾਨ ਤੇ ਸੁਹਾਯੋ ਹੈ ॥ ੭ ॥ ਜਾਨੀ ਮਾਲਾ ਕਾਰ ਪ੍ਰਭੂ ਬਾਗ ਕੇ ਮਝਾਰ ਆਯੋ ਹਰਖ ਉਦਾਰਤੇ ਪਧਾਰ ਮਿਲਯੋ ਜਾਇਕੇ ॥ ਪਾਵਨ ਅਨੂਪ ਮਹਾਂ ਸੁੰਦਰ ਸਰੂਪ ਹੇਰ ਹਾਥ ਜੋਰ ਬੰਦਨਾ ਕਰੀ ਹੈ ਸੀਸ ਨਾਇ ਕੈ ॥ ਬਾਗ ਕੇ ਰਸਾਲ ਫਲ ਫੂਲਨ ਕੀ ਮਾਲ ਕਰ ਡਾਲੀਕੇ ਬਿਸਾਲਹੀ ਬਨਾਇਧਰੀ ਆਇਕੈ ॥ ਮਹਾਂਗੁਨ ਗਾਇਕੈ ਬਿਲੋਕੈਨੈਨ ਲਾਇਕੈਰਯੋ ਹੈ ਬਿਸਮਾਇਕੈਸੁਮਨਬਿਰਮਾਇਕੈ॥੮॥ਮਾਤਲਕ੍ਰਿਪਾਲ ਨੇ ਦਰਬ ਦੀਨ ਮਾਲੀ ਕਰ ਮਾਲਾ ਕੋ ਉਚਾਇ ਗੁਰੂ ਗਰ ਪੈਨਾਈ ਹੈ ॥ ਬਾਲਕ ਬੁਲਾਇ ਫਲ ਸਗਰੇ ਲੁਟਾਇ ਤਿਨੈ ਲੂਟਤ ਬਿਲੋਕਤ ਪ੍ਰਸੰਨਤਾ ਬਢਾਈ ਹੈ ॥ ਬਿਕਸੈ [8]ਬਦਨ ਬਰ ਸੁਖਮਾ ਸਦਨ ਹੂੰ ਤੇ ਸੁੰਦਰ [9]ਰਦਨ [10]ਕੁੰਦ ਬਿਸਦਤਾ ਪਾਈ ਹੈ ॥ ਚਾਰੋ ਬਾਗ ਚਾਤੁਰੀ ਸੋਭਾਗ ਜੁਤ ਹੇਰਯੋ [11]ਅਨਰਾਗ ਕਰ ਮਹਾਂ [12]ਛਬ ਛਾਈ ਹੈ ॥ ੯ ॥

ਦੋਹਿਰਾ॥ਪ੍ਰਥਮ ਸਹਿਰ ਅਸ ਬਾਗ ਕੀ ਕੀਨਸ ਪ੍ਰਭੂ ਕ੍ਰਿਪਾਲ॥
ਪੁਨਹਿ ਸੰਗ ਲੇ ਬਾਲਕਨ ਆਏ ਸੰਗ ਕ੍ਰਿਪਾਲ ॥ ੧੦ ॥
ਸ੍ਰੀ ਮਾਤਾ ਪਿਖ ਅਨੰਦ ਹ੍ਵੈ ਪੰਚਾਮ੍ਰਤ ਕਰਵਾਇ ॥
ਸੰਗਤ ਕੋ ਦੀਵਾਨ ਕਰ ਉਤਸ਼ਵ ਕਰੇ ਮਹਾਇ ॥ ੧੧ ॥
ਖਾਨ ਪਾਨ ਕਰ ਪ੍ਰਭੂ ਜੀ ਪੁਨ [13]ਪ੍ਰਯੰਕ ਪਰ ਸੈਨ ॥

---

੧ ਸੰਮੂਹ  ੨ ਪੰਛੀ  ੩ ਕੂੰਜਾਂ  ੪ ਚਕਵਾ  ੫ ਖਿਚਦਾ
੬ ਕਿਸੇ ਪੰਛੀ ਦਾ ਨਾਮ ਹੈ  ੭ ਕਬੂਤਰ  ੮ ਮੂੰਹ ਖਿੜਦਾ  ੯ ਦੰਦ  ੧੦ ਕੁੰਦ ਦੇ ਨਿਆਈਂ ਸਫੈਦ ਹਨ  ੧੧ ਪ੍ਰੇਮ ਕਰ  ੧੨ ਸੋਭਾ  ੧੩ ਪਲੰਘ ਪਰ ਬਿਰਾਜ ਗਏ

ਸੁਖ ਸੋਂ ਸਕਲ ਬਿਤਾਇ ਕੈ ਉਠੇ ਮਿਟੀ ਜਬ ਰੈਨ ॥ ੧੨ ॥

ਸਵੱਯਾ ॥ ਸੌਚ ਸਨਾਨ ਜਥਾ ਵਤ ਕੀਨਸ ਬਾਲਕ ਸ਼ਾਹੁਨ ਕੇ ਪੁਨ ਆਏ ॥ ਕੈ ਮਨ ਭਾਵਤ ਭੋਜਨ ਕੋ ਮਿਲ ਆਪਸ ਮੈਂ ਸੁਭ ਖੇਲ ਮਚਾਏ ॥ ਏਕ ਹੁਤੋ ਜਿਸ [1]ਬਾਕ ਕਹਯੋ ਤਿਸ ਸ੍ਰੀ ਪ੍ਰਭ ਗੰਗ ਨਦੀ [2]ਤਟ ਜਾਏਂ ॥ ਆਪਨੇ ਧਾਮ ਕੀ ਕੀਨ ਤਰੀ ਅਭਲਾਖ ਜਥਾ ਬਿਚਰਹਿੰ ਸਭ ਥਾਏ ॥ ੧੩ ॥ ਮੋ ਪਿਤ ਭੀ ਕਹਿਕੈ ਸੁ ਭਨਯੋ ਪਦ ਪੰਕਜ ਆਪਨੇ ਦੇਹੁ ਛੁਹਾਏ ॥ ਖੇਲ ਕਰੈਂ ਜਲ ਬੀਚ ਫਿਰੈਂ ਨਵਕਾ ਸੁ ਤਰੈ ਬਹੁ ਦੂਰ ਭਜਾਏਂ ॥ ਯੌਂ ਸੁਨ ਕੈ ਸਭ ਨੈ ਸੁ ਕਹਯੋ ਮਹਾ-ਰਾਜ ਚਲੋ ਇਹੁ ਨੀਕ ਬਤਾਏਂ ॥ ਬੂਝ ਕੈ ਮਾਤ ਕ੍ਰਿਪਾਲ ਕੋ ਸੰਗ ਲੈ ਗੌਨ ਕਰਯੋ ਦਰਿਆਵਨ ਧਾਏ ॥ ੧੪ ॥ ਸੇਵਕ ਸੰਗ ਅਨੇਕ ਸਮੇਤ [3]ਬਬੇਕ ਕੇ ਸਾਗਰ ਜਾਤ ਭਏ ॥ ਸ਼ਾਹ ਨੇ ਆਨ ਪ੍ਰਸਾਦਿ ਧਰਯੋ ਅਰਦਾਸ ਕਰੀ ਬਰਤਾਇ ਦਏ ॥ ਸ੍ਰੀ [4]ਪਦ ਪੰਕਜ ਚਾਰੁ ਉਠਾਇ ਟਿਕਾਇ ਭਲੇ [5]ਨਵਕਾ ਪਰਏ ॥ ਬੈਠ ਚਲਾਵਤ ਭੇ ਜਲ ਮੈਂ ਮੁਦ ਹੋਤ ਉਦੋਤ ਸਮੂਹ ਲਏ ॥ ੧੫ ॥ [6]ਸਲਤਾ ਗਨ ਕੋ ਦਰਿ-ਆਉ ਮਹਾਂ ਗੁਰ ਆਗਮ ਕੋ ਲਖ ਹੋਤ ਉਛਾਲਾ ॥ ਮਨ ਚਾਹਿਤ ਹੈ ਛੁਹਿਬੇ ਪਗ ਪੰਕਜ ਪੈ [7]ਅਸ ਮੰਜਸ ਊਚ [7]ਬਿਸਾਲਾ ॥ ਬਾਰਕ ਬ੍ਰਿੰਦ ਸੁ [8]ਕੇਵਟ ਸੋਂ ਘਬਰਾਇ ਗਏ ਸਭ ਹੀ ਤਿਸ ਕਾਲਾ ॥ ਜਾਨ ਗਏ ਮਨ ਸ੍ਰੀ ਪ੍ਰਭ ਜੀ ਤਬ ਚਾਹਿਤ ਭੇ ਸਭ ਕੇ ਦੁਖ ਟਾਲਾ ॥ ੧੬ ॥ [9]ਮਾਤਲ ਗੋਦ ਮੈਂ ਮੋਦ ਭਰੇ ਜਲ ਕੇਦ ਬਿਲੋਕ ਕਰੀ ਚਤਰਾਈ ॥ ਦ੍ਵੈ [10]ਚਰਣਾਂਬੁਜ ਕੋ ਤਬ ਹੂੰ [11]ਤਰਨੀ ਤਟ [12]ਜੰਘ ਤਰੇ ਲਟਕਾਈ ॥ ਮੂਰਤ ਧਾਰ ਪਖਾਰਤ ਹੈਂ ਮੁਦ ਧਾਰਤ ਹੈਂ ਲਹਿ ਕੈ

---

੧ ਬਚਨ ੨ ਕਿਨਾਰੇ ੩ ਵੀਚਾਰ ਦਾ ਸਾਗਰ ੪ ਚਰਨ ਕਮਲ

੫ ਬੇੜੀ ਪਰ ੬ ਨਦੀ ੭ ਬਹੁਤ ੮ ਮਲਾਹ ੯ ਮਾਮਾ ਕ੍ਰਿਪਾਲ ਚੰਦ

੧੦ ਚਰਨ ਕਮਲ ੧੧ ਕਿਸ਼ਤੀ ੧੨ ਲਤਾਂ

ਜਲ ਰਾਈ ॥ ਪਾਪ ਅਨੇਕਨ ਕੇ ਹਰਤਾ ਇਹੁ ਮੰਗਲ ਕੇ ਕਰਤਾ ਸਮਦਾਈ ॥ ੧੭ ॥

ਦੋਹਿਰਾ ॥ ਪਿਖ ਤਬ ਸਭ ਅਚਰਜ ਭਏ ਪ੍ਰਭ ਦਿਸ ਸੀਸ ਨਿਵਾਇ ॥
ਪਦ ਅਰਬਿੰਦ [1]ਪਖਾਰ ਕੈ ਜਲ ਮਹਿੰ ਗਯੋ ਸਮਾਇ ॥ ੧੮ ॥

ਸੋਰਠਾ ॥ [2]ਤਰੀ ਤਰੀ ਸੰਗ ਔਰ ਤਰੀ ਤਰੀ ਤਰ ਉਤਰ ॥
[3]ਨਰ ਬਰ ਸੁਰ ਸਿਰਮੌਰ ਬਾਰ ਬਾਰ ਬਰ ਬਾਰ ਬਰ ॥ ੧੯ ॥

ਸਵੱਯਾ॥ਖੇਲਤ ਹੈਂ ਜਲਕੋ ਛਿਰਕਾ ਵਨਛੀਟਨ ਤੇ ਛੁਰਕਾਨਲਰਾਵੈਂ॥
ਏਕ ਪਲਾਇ ਚਲੈਂ ਇਕ ਸਾਮੁਹਿ ਏਕ ਭਿਰੈਇਕ ਨੈਨ [4]ਮੁੰਦਾਵੈਂ ॥
ਜੋਰ ਤੇ ਫੈਂਕਤ ਹੈਂ ਕਰ ਸੋਂ ਇਕ ਹਾਥਨ ਸੋ ਕਰ ਓਟ ਬਚਾਵੈਂ ॥
ਪ੍ਰੇਰਤ ਹੈਂ ਬਹੁ ਹੇਰਤ ਹੈਂ ਮੁਖ ਟੇਰਤ ਹੈਂ ਉਮਗੈਂ ਬਿਗਸਾਵੈ ॥੨੦॥

ਦੋਹਿਰਾ ॥ ਕੌਤਕ ਅਨਕ ਪ੍ਰਕਾਰ ਅਸ ਕਰੇ ਪ੍ਰਿਥੀ ਬਿੰਦ ਰਾਇ ॥
ਪੁਨ ਪਹਿਰੇ [5]ਪਟ ਆਤ ਭੇ ਸ੍ਰੀ ਮਾਤਾ ਪਰ ਪਾਇ ॥ ੨੧ ॥
ਨਿਤ ਪ੍ਰਤਿ ਖੇਲ ਨਵੀਨ ਰਚ ਬਾਲਨ ਕੋ ਪਰਚਾਹਿੰ ॥
ਸਿੱਖ ਦਿਸਾ ਇਕ [6]ਯਵਨ ਕਰ ਲਰੈਂ ਸੁ ਤੁਰਕ ਪਲਾਹਿੰ ॥ ੨੨ ॥
ਨਰ ਸੁਜਾਨ ਅਸ ਖੇਲ ਪਿਖ ਜਾਨਹਿੰ ਮਨ ਕੇ ਮਾਇ ॥
ਪਰਤਾਪੀ ਗੁਰ ਨੰਦ ਇਹੁ ਧਰਮ ਰਖੈ ਹਿੰਦਵਾਇ ॥ ੨੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਬਾਲ ਲੀਲ੍ਹਾ ਬਾਗ ਔ ਗੰਗ ਸੈਰ ਕਰਨ ਪ੍ਰਸੰਗ ਬਰਨਨੰ ਨਾਮ ਛੱਤੀਸਮੋਂ ਮੰਦਰਹਿ ॥ ੩੬ ॥

ਦੋਹਿਰਾ ॥ ਗੋਬਿੰਦ ਹਰਿ ਦਸਮੇਸ ਜੀ ਖੇਲਹਿੰ ਬਾਲਨ ਸਾਥ ॥
ਡਗਰ ਬਗਰ ਦੌਲਤ ਫਿਰਤ ਜੋ ਅਨਾਥ ਕੇ ਨਾਥ ॥ ੧ ॥

ਚੌਪਈ ॥ ਜਗਤ ਸੇਠ ਇਕ ਤਹਾਂ ਰਹਾਇ ॥ ਪੁਤ੍ਰ ਹੇਤ

---

੧ ਸੋਨੇ  ੨ ਬੇੜੀ ਦਾ ਵਾਰਕ ਆਪਸ ਵਿਚ ਜੋੜ ਜੋੜ ਕੇ  ੩ ਸ੍ਰਿਸ਼ਟ ਮਾਨੁਖ
੪ ਮੀਟਦੇ ਹਨ  ੫ ਕਪੜੇ  ੬ ਮੁਸਲਮਾਨ

ਕਿਯੇ ਸਾਤ ਬਿਆਇ ॥ ਪੀਰ ਫਕੀਰ ਸੇਵ ਬਹੁ ਧਾਰੀ ॥ ਪਰ ਸੁਤ ਇੱਛਾ ਨਹਿਨ ਪੁਜਾਰੀ ॥ ੨ ॥ ਨਾਬਾਬਨ ਕੇ ਸੁਤ ਜਬ ਭਏ ॥ ਗੁਰ ਸੁਤ ਮਹਿਮਾ ਜਾਨ ਸੁ ਲਏ ॥ ਆਇ ਪ੍ਰਭੂ ਕੇ ਤਬ ਦਰਬਾਰ ॥ ਸੇਵਾ ਕਰੈ ਸੇਠ ਹਿਤ ਧਾਰ ॥ ੩ ॥ ਬਾਲ ਰੂਪ ਪ੍ਰਭ ਚਰਨ ਪੁਜਾਇ ॥ ਅਨਕ ਪ੍ਰਕਾਰ ਖਿਲੌਨੇ ਲਿਆਇ ॥ ਜੈਤਾ ਭਗਤ ਸਿੱਖ ਗੁਰ ਕੇਰਾ ॥ ਲੀਯੋ ਸੰਗ ਸੇਠ ਇਕ ਬੇਰਾ ॥੪॥ ਆਇ ਪ੍ਰਭੂ ਚਰਨਨ ਲਪਟਾਯੋ ॥ ਭੇਟਾ ਸੇਬ ਟੋਕਰਾ ਲਿਆਯੋ ॥ ਖੇਲਤ ਥੇ ਪ੍ਰਭ ਬਾਲਨ ਸੰਗਾ ॥ ਫੌਜ ਬਨਾਇ ਲਰਾਇ ਉਮੰਗਾ ॥ ੫ ॥ ਜੈਤੇ ਤੇ ਤਬ ਅਰਜ਼ ਕਰਾਈ ॥ ਕਹਿ ਜੈਤਾ ਹੇ ਪ੍ਰਭ ਸੁਖਦਾਈ ॥ ਜਗਤ ਸੇਠ ਰਾਵਰ ਪਗ ਦਾਸਾ ॥ ਆਯੋ ਸ਼ਰਨ ਧਾਰ ਕਰ ਆਸਾ ॥ ੬ ॥ ਪੁਤ੍ਰ ਕਾਮਨਾ ਇਸੇ ਪੁਜਾਵੋ ॥ ਸ਼ਰਨ ਆਇ ਕੀ ਲਾਜ ਰਖਾਵੋ ॥ ਸੁਨ ਸਿਖ ਗਿਰਾ[1] ਪ੍ਰਭੂ ਮੁਸਕਾਏ ॥ ਖੇਲਤ ਲਰਕਾ ਲੀਨ ਬੁਲਾਏ ॥ ੭ ॥ ਜੁਗਲ ਸੇਬ ਜੁਗ ਕਰ ਮਹਿੰ ਲਏ ॥ ਦਏ ਸੇਠ ਕੋ ਅਸ ਬਚ ਕਏ ॥ ਜੁਗਲ ਪੁਤ੍ਰ ਤੌ ਧਾਮ ਹੁਵੈ ਹੈਂ ॥ ਜਪੇ ਨਾਮ ਤਬ ਸੁਭ [2]ਗਤ ਥੈ ਹੈਂ ॥ ੮ ॥ ਸੁਨ ਕਰ ਸੇਠ ਹਰਖ ਪਗ ਪਰਾ ॥ਸ੍ਰੀ ਪ੍ਰਭ ਲਰਕਨ ਸੰਗਉਚਰਾ ॥ ਲੂਟ ਲੇਹੁ ਸਭ ਸੇਬ ਪਿਆਰੇ ॥ ਪਾਆਇਸ ਲੁਟ ਲੀਨਸਸਾਰੇ ॥ ੯ ॥ ਪਿਖ ਅਨੰਦ ਪੁਨ ਖੇਲਹਿੰ ਰਾਚੇ ॥ ਕਵਿ ਬਲ ਬਲ ਜਾਵੈ ਪ੍ਰਭ ਸਾਚੇ ॥ ਕਾਲ ਪਾਇ ਸੁਤ ਦੁਇ [3]ਗ੍ਰਿਹ ਭਏ ॥ ਸ੍ਰੀ ਪ੍ਰਭ ਸੁਜਸ ਜਗਤ ਪ੍ਰਗਟਏ ॥ ੧੦ ॥

ਦੋਹਿਰਾ ॥ ਫਤੇ ਚੰਦ ਪਟਨੇ ਨ੍ਰਿਪਤ ਸੈਨੀ [4]ਬਾਹਿਜ ਬਰਨ ॥
[5]ਅਖਲ [6]ਵਿਭੂਤ ਸਪੰਨ ਥੇ ਪਰ ਇਕ ਸੁਤ ਤਿਹ ਘਰ ਨ॥੧੧॥
ਚੌਪਈ ॥ ਤਿਹ ਕੀ ਰਾਨੀ ਕਰਮਾ ਬਾਈ ॥ ਸੁਨੀ ਸਿਫਤ

੧ ਬਾਣੀ  ੨ ਮੁਕਤੀ  ੩ ਘਰ  ੪ ਖਤ੍ਰੀ  ੫ ਸੰਪੂਰਨ
੬ ਸੰਪਦਾ ਪਦਾਰਥ ਆਦਕ

[1]ਸਰਦੂਲਨ ਰਾਈ ॥ ਜਗਤ ਸੇਠ ਗ੍ਰਿਹ ਪੁਤ੍ਰ ਸੁ ਦੀਨੇ ॥ ਮਨ ਭਾਵਨ ਤਬ ਅਸ ਬਿਧ ਕੀਨੇ ॥ ੧੨ ॥ ਜੇ ਗੁਰ ਸੁਤ ਘਟ ਘਟ ਕੀ ਜਾਨੈ ॥ ਤੌ ਮੋਰੇ ਗ੍ਰਿਹ ਆਵਨ ਠਾਨੈ ॥ ਬੈਠ [2]ਉਛੰਗ ਮੁਹਿ ਦਰਸਨ ਦੇਵੈ ॥ ਮਨ ਕੀ ਇੱਛਾ ਪੂਰ ਕਰੇਵੈ ॥ ੧੩ ॥ ਅਸ ਮਨ ਧਾਰ ਪ੍ਰਭੂ ਨਿਤ ਧਿਆਵੈ ॥ ਰੈਨ ਦਿਵਸ ਪ੍ਰਭ ਧਿਆਨ ਲਗਾਵੈ ॥ ਖਾਨ ਪਾਨ ਕੀ ਰੁਚ ਸਭ ਤਿਆਗੀ ॥ ਕੇਵਲ ਦਰਸਨ ਕੀ ਲਿਵ ਲਾਗੀ ॥੧੪॥ ਇਤ ਪ੍ਰਭ ਬਾਲਕ ਲੀਲ੍ਹਾ ਧਾਰੀ ॥ ਖੇਲਹਿੰ ਖਿੱਦੋ ਖੂੰਡ ਖਿਡਾਰੀ ॥ ਜਾਨ ਲੀਨ ਰਾਨੀ ਮਨ ਪ੍ਰੇਮਾ ॥ ਦਰਸ ਉਡੀਕਤ ਧਾਰਯੋ ਨੇਮਾ ॥ ੧੫ ॥ ਸਭ ਬਾਲਨ ਕੋ ਲੇਕਰ ਸ੍ਵਾਮੀ ॥ ਰਾਨੀ ਗ੍ਰਿਹ ਗੇ ਅੰਤਰ-ਜਾਮੀ ॥ ਜਹਿ ਰਾਨੀ ਪ੍ਰਭ ਧਿਆਨ ਲਗਾਈ ॥ ਨੈਨ ਮੂੰਦ ਕਰ ਤਹਾਂ ਗੁਸਾਈ ॥ ੧੬ ॥ ਬੈਠ ਗਏ ਤਿਹ ਗੋਦੀ [3]ਮਹੀਆ ॥ ਨੈਨ ਖੁਲੇ ਰਾਨੀ ਸੁਖ ਪਹੀਆ ॥ ਚਰਨ ਚੂੰਮ ਮਨ ਅਨਦ ਬਢਾਯੋ ॥ ਫਤਹ ਚੰਦ ਨ੍ਰਿਪ ਪਿਖ ਹਰਖਾਯੋ ॥ ੧੭ ॥ ਅਨਕ ਬਿਧਨ ਕੀ ਭੇਟ ਲਿਆਏ ॥ ਪ੍ਰਭ ਚਰਨਨ ਮਹਿੰ ਦੀਨ ਚਢਾਏ ॥ [4]ਕੰਚਨ ਕੰਕਨ ਹੀਰ ਖਚਾਨੇ ॥ ਪ੍ਰਭੁ ਕਰਨ ਮਹਿੰ ਕੀਨ ਸਜਾਨੇ ॥ ੧੮ ॥ ਪੁਨ ਕਹਿ ਦਾਸੀ ਕੋ ਇਸ ਭਾਇ ॥ ਲਿਆਉ ਮਿਠਾਈ ਪ੍ਰਭੁ ਅਚਾਇ ॥ ਸੁਨ [5]ਸਿੰਘੇਸ ਤਬੈ ਅਸ [6]ਪ੍ਰਾਯੋ ॥ [7]ਦੁਗਧ ਪੂਰਕਾ ਚਨੇ ਤਲਾਯੇ ॥ ੧੯ ॥ ਅਹੈ ਤਿਆਰ ਤਵ ਬੀਰ ਰਸੋਈ ॥ ਲਿਆਇ ਅਚਾਵਹੁ ਹਮ ਕੌ ਸੋਈ ॥ ਸੁਨ ਨ੍ਰਿਪ ਰਾਨੀ ਅਚਰਜ ਮਾਨੀ ॥ ਵਾਰ ਵਾਰ ਪਗ ਬੰਦਨ ਠਾਨੀ ॥ ੨੦ ॥ ਤਾਲ ਕਾਲ ਦੋਨਹੁ ਮੰਗਵਾਏ ॥ ਪ੍ਰਭ ਆਗੇ ਜੁਗ ਥਾਰ ਟਿਕਾਏ ॥ ਸ੍ਰੀ ਪ੍ਰਭ ਨੇ ਤਬ ਭੋਗ ਲਗਾਯੋ ॥ ਸੰਗ ਬਾਲਕਨ ਸਭ ਅਚਵਾਯੋ ॥ ੨੧ ॥ ਪੁਨਹਿ ਕਹਯੋ ਹੇ ਰਾਨੀ ਰਾਇ ॥ ਬਰ

---

੧ ਸਿੰਘਾਂ ਦੇ ਰਾਜੇ  ੨ ਕੁਛੜ ਵਿਚ  ੩ ਵਿਚ  ੪ ਸੋਨੇ ਦੇ ਕੜੇ

੫ ਸਿੰਘ ਦੇ ਈਸ਼ਰ ਗੁਰੂ ਜੀ  ੬ ਕਿਹਾ  ੭ ਦੁਧ ਅਤੇ ਪੂੜੇ

ਜਾਚਹੁ ਜੋ ਤੁਮ ਮਨ ਭਾਇ ॥ਸੁਨ ਹਰਖੇ[1] ਗਰਅੰਚਰਡਾਰੇ॥ਅਸ ਬਿਧ ਬਿਨਤੀ ਕੀਨ ਉਚਾਰੇ ॥ ੨੨ ॥ ਹੇ ਪ੍ਰਭੁ ਜੇ ਪ੍ਰਸੰਨ ਅਬ ਅਹੋ ॥ ਨਿਜ ਸਮ ਹਮ ਗ੍ਰਿਹ ਪੁਤ੍ਰ ਸੁ ਦਹੋ ॥ ਸੁਨ ਪ੍ਰਭ ਕਹਯੋ ਮੋਹਿ ਸਮ ਮੈ ਹੂੰ ॥ ਬਰ ਅਪਨੋ ਅਬ ਸਾਚੋ ਕੈ ਹੂੰ ॥ ੨੩ ॥ ਪੁਤ੍ਰ ਭਵਨਾ ਮੋ ਮਹਿੰ ਧਾਰੋ ॥ ਮਨ ਤੇ ਸਗਰੀ ਚਿੰਤ ਨਿਵਾਰੋ ॥ ਸੁਨ ਨ੍ਰਿਪ ਰਾਨੀ ਹਰਖਤ ਭਏ ॥ ਕਹਯੋ ਪ੍ਰਭੂ ਜੇ ਐਸੇ ਹੁਏ॥ ੨੪ ॥ ਤੌ ਹਮ ਅਪਰ ਜਗਤ ਕਯਾ ਚੈਹੈਂ ॥ ਜਿਹ ਦਰਸੇ ਸਗਰੇ ਦੁਖ ਦੈ ਹੈਂ ॥ ਹੇ ਪ੍ਰਭ ਅਸ ਬਿਨਤੀ ਇਕ ਮਾਨੋ ॥ ਨਿਤ ਆ ਖੇਲ ਕਰੋ ਕਛੁ ਖਾਨੋ ॥ ੨੫ ॥ ਸੁਨ ਪ੍ਰਭ ਕਹਯੋ ਨਿਤਾ ਪ੍ਰਤ ਆਵੂੰ ॥ ਲਰਕਨ ਸੌਂ ਇਤ ਖੇਲ ਮਚਾਵੂੰ ॥ ਤੁਮ ਨਿਤ ਪੁਰੀ ਚਨਕ ਕਰ ਤਿਆਰੇ ॥ ਹਮ ਆਵਹਿ ਤਬ ਕਰਹਿੰ ਅਹਾਰੇ ॥ ੨੬ ॥ ਅਸ ਕਹਿ ਪੁਨਹਿ ਖੇਲ ਮਹਿੰ ਰਾਚੇ॥ ਨ੍ਰਿਪ ਰਾਨੀ ਭੇ ਪ੍ਰੇਮੀ ਸਾਚੇ ॥ ਨਿਤ [2]ਅਰਣੋਦਹਿ ਕਾਲ ਜੁ ਥਾਇ ॥ ਪੁਰੀ ਚਨਕ ਰਾਣੀ ਬਨਵਾਇ ॥ ੨੭ ॥ ਪ੍ਰਭ ਨਿਤ ਜਾਇ ਸੁ ਭੋਗ ਲਗਾਇ ॥ ਫਤੇ ਚੰਦ ਨ੍ਰਿਪ ਏਕ ਬਗੀਚਾ ॥ ਹੁਤੋ ਮਹਿਲ ਢਿਗ ਫਲ ਫੂਲ ਬੀਚਾ ॥ ੨੮ ॥ ਲੇ ਪ੍ਰਭ ਲਰਕਨ ਤਿਸ ਮਹਿੰ ਜਾਇੰ ॥ ਸਗਰੋ ਦਿਵਸ ਸੁ ਖੇਲ ਮਚਾਇੰ ॥ ਨਿਸਾ ਪਰੇ ਜਬ ਹੋਹਿ ਅੰਧਾਰਾ ॥ ਮਾਤਾ ਗੁਜਰੀ ਲੇਹਿ ਹਕਾਰਾ ॥ ੨੯ ॥ ਤਬ ਆ ਸੋਦਰ ਸੁਨੈਂ ਕ੍ਰਿਪਾਲ ॥ ਅਚ ਪ੍ਰਸਾਦਿ ਸੁਖ ਸੇਜ ਦਯਾਲ ॥ ਅਸ ਬਿਧ [3]ਚਰਤ ਕਰੈਂ ਪ੍ਰਭ [4]ਰੂਰੇ ॥ ਜੋ ਨਿਜ ਦਾਸਨ ਆਸਾ ਪੂਰੇ ॥ ੩੦ ॥ ਸ੍ਰੀ ਪਟਨੇ ਅਬ ਲਗ ਸੋ ਰੀਤ ॥ ਚਤ੍ਰ ਘਟੀ ਜਬ ਨਿਸ ਜਹਿ ਬੀਤ ॥ ਸੋਦਰ ਪਠੈਂ ਤਬੈ ਸੁਖ ਧਾਇ ॥ ਪ੍ਰਿਥਮ ਆਰਤੀ ਲੇ ਹੈਂ ਗਾਇ ॥ ੩੧ ॥

ਦੋਹਿਰਾ ॥ ਪਟਨੇ ਪੁਰ ਇਕ [5]ਬਿਪ੍ਰ ਥੋ ਨਾਮ ਜਾਹਿ ਸ਼ਿਵਦੱਤ॥

[1] ਗਲੇ ਵਿਚ ਪਲਾ ਪਾਕੇ [2] ਸੂਰਜ [3] ਕੌਤਕ [4] ਸੁੰਦਰ
[5] ਬ੍ਰਹਮਣ

ਸਮ ਬਿਭੂਤ ਰਾਜਾਨ ਕੋ ਪੂਜੇ [1]ਸੈਲ ਮਹੱਤ ॥ ੩੨ ॥

ਚੌਪਈ ॥ ਧਾਮ ਹੁਤੋ ਤਿਸ ਗੰਗ ਕਨਾਰੇ ॥ ਨਿਤ ਉਠ ਤਟਪਟ ਪੂਜ ਬਿਥਾਰੇ ॥ ਪ੍ਰਭ ਬਾਲਨ ਕੋ ਲੇਕਰ ਜਾਵੈਂ ॥ ਨਿਕਟ [2]ਬਿਪ੍ਰ ਜਲ [3]ਕ੍ਰੀੜ ਮਚਾਵੈਂ ॥ ੩੩ ॥ ਨਿੱਤਜ ਸੁਨੈ ਦਿਜ ਪ੍ਰਭ ਜਸ ਭੂਰਾ ॥ ਇਕ ਦਿਨ ਧਰਯੋ ਮਨੋਰਥ ਰੂਰਾ ॥ ਜੇ ਪ੍ਰਭ ਪੂਰਨ ਪੁਰਖ ਹੁਵੈ ਹੈਂ ॥ ਤੌ ਮਮ ਰਾਮ ਦਰਸ ਮੁਹਿ ਦੇ ਹੈਂ ॥ ੩੪ ॥ ਸਿੱਖ ਬਨੌਂ ਤਬ ਇਨ ਪਗ ਆਇ ॥ ਅਸ ਦ੍ਰਿੜ੍ਹ ਕੀਨ ਪ੍ਰਭੁ ਜਲ ਨਾਇ ॥ ਦ੍ਰਿਸ਼ਟ ਪੜੀ ਪੰਡਤ ਕੀ ਜਬੈ ॥ ਰੂਪ ਰਾਮ ਚੰਦ ਦਰਸਯੋ ਤਬੈ ॥ ੩੫ ॥ ਅਚਰਜ ਹ੍ਵੈ ਜਾ ਪਗ ਲਪਟਾਯੋ ॥ ਮਨ ਤੇ ਸਗਰੋ ਭਰਮ ਮਿਟਾਯੋ ॥ ਚਰਨ ਧੋਇ ਚਰਨਾਮ੍ਰਿਤ ਲੀਨ ॥ ਕਹਯੋ ਪ੍ਰਭੁ ਹੇ ਬਿਪ੍ਰ [4]ਪ੍ਰਬੀਨ ॥ ੩੬ ॥ ਵਾਹਿਗੁਰੂ ਸਿਮਰੋ ਲਿਵ ਲਾਈ । ਅੰਤ ਪਰਮ ਪਦ ਪਾਵਹੁ ਜਾਈ ॥ ਦਿਜ ਸੁਨ ਪ੍ਰਭ ਤੇ ਅਸ ਗੁਰ ਮੰਤ੍ਰ ॥ ਲਗੋ ਕਮਾਵਨ ਹੋਇ [5]ਨਿਰੰਤ੍ਰ ॥ ੩੭ ॥ ਬਹੁ ਪ੍ਰਕਾਰ ਗੁਰ ਸੇਵ ਕਮਾਈ ॥ ਸੋਊ ਘਾਟ ਲਿਯ [6]ਪਕ ਬਨਵਾਈ ॥ ਨਾਮ ਗੁਬਿੰਦ ਘਾਟ ਧਰ ਦਯੋ ॥ ਦਿਜ ਨਿਜ ਜਨਮ ਸੁਫਲ ਕਰ ਲਯੋ ॥ ੩੮ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਦਸਮੇਸ ਜੀ ਬਾਲ ਲੀਲ੍ਹਾ ਔ ਸੇਠ ਨ੍ਰਿਪ ਦਿਜ ਕਾਮਨਾ ਪੂਰਨ ਪ੍ਰਸੰਗ ਬਰਨਨੰ ਨਾਮ ਸੈਂਤੀਸਮੋਂ ਮੰਦਰਹਿ ॥ ੩੭ ॥

ਦੋਹਿਰਾ ॥ ਖਸਟ ਬਰਸ ਕੇ ਪ੍ਰਭ ਭਏ ਛਤ੍ਰ ਧਰਮ ਝੁਲਕਾਇ ॥
ਸਸਤ੍ਰਨ ਸੋਂ ਖੇਲਹਿ ਬਹੁਰ ਲਰਕਨ ਕੋ ਖਿਲਵਾਇ ॥ ੧ ॥

ਚੌਪਈ ॥ ਨਿਤ ਸ਼ਸਤ੍ਰਨ ਸੋਂ ਪ੍ਰੇਮ ਕਰੰਤੇ ॥ ਜਿਸ ਕਿਸ ਤੇ ਮੰਗਵਾਇ ਰਖੰਤੇ ॥ ਏਕ [7]ਮੰਚ ਪਰ ਰਾਖ ਟਿਕਾਏ ॥ ਤਿਨ ਢਿਗ

---

੧ ਪਥਰ ੨ ਬ੍ਰਹਮਨ ੩ ਜਲ ਵਿਚ ਕੌਤਕ ੪ ਚਤਰ
੫ ਇਕਰਸ ੬ ਪੱਕਾ ੭ ਚਾਰ ਪਾਈ

ਨਿਤ ਪ੍ਰਤ ਧੂਪ ਧੁਖਾਏ ॥ ੨ ॥ [੧]ਪੁਸ਼ਪ ਅਨੇਕ [੨]ਬਰਨ ਅਨਵਾਵੈਂ ॥ ਸ਼ਸਤ੍ਰਨ ਪਰ ਬਰਖਾ ਬਰਖਾਵੈਂ ॥ ਢਿਗ ਸ਼ਾਹੁਨ ਕੇ [੩]ਸਿਸ ਜਬ ਆਵਹਿਂ ॥ ਕਹਿ ਮਹਿਮਾ ਕੋ ਬਹੁਤ ਸੁਨਾਵਹਿਂ ॥ ੩ ॥ ਇਹ ਆਛੇ ਛੋਟੇ ਹਮ ਲਾਇਕ ॥ ਕਰਹਿਂ ਪ੍ਰਹਾਰਨ [੪]ਰਿਪ ਗਨ ਘਾਇਕ ॥ ਕਰਹਿਂ [੫]ਬਿਲੋਕਨ ਮਾਤ ਦਾਦੀ ॥ ਕਹੈਂ ਸਭਨ ਮਹਿਂ ਧਰ [੬]ਅਹਿ-ਲਾਦੀ ॥ ੪ ॥ ਰਚਹਿਂ ਪਿਤਾਮਾ ਸਮ ਕ੍ਰਿਤ ਏਈ ॥ ਬਡੇ ਹੋਇ ਕਰ ਠਾਨੈ ਸੇਈ ॥ ਕਰ ਗੁਲੇਲ ਕੋ ਧਾਰਤ ਘਨੇ ॥ ਤਾਕਹਿ ਦੂਰ ਨਿਸ਼ਾਨੇ ਹਨੇ ॥ ੫ ॥ ਗੁਰ ਘਰ ਮਹਿਂ ਇਕ ਕੂਪ ਛੁਟੇਰਾ ॥ ਜਿਸ ਕੋ [੭]ਬਾਰੀ ਮਧੁਰ ਬਡੇਰਾ ॥ ਨਿਕਟ ਨਿਕਟ ਜੇ [੮]ਸਦਨ ਬਸੰਤੇ ॥ ਤਹਾਂ ਆਨ ਕਰ ਨੀਰ ਭਰੰਤੇ ॥ ੬ ॥ ਪ੍ਰਭ ਲਰਕਨ ਕੋ ਲਹੈਂ [੯]ਸਕੇਲਾ ॥ ਚਢਹਿਂ ਮਹਿਲ ਪਰ ਖੇਲ ਗੁਲੇਲਾ ॥ ਧਰਹਿਂ [੧੦]ਲੱਛ ਮਾਰਹਿਂ ਪ੍ਰਭ ਰੂਰੇ ॥ ਹਰਖਹਿਂ ਚਰਤ ਜਿਨ੍ਹੋਂ ਕੇ ਰੂਰੇ ॥ ੭ ॥ ਲਰਕਨ ਕੌ ਭੀ ਧਨਖ ਗਹਾਇ ॥ ਸੀਖ ਸਿਖਾਵਹਿਂ ਲੱਛ ਤਕਾਇ ॥ ਕੋ ਹਨ ਲੇ ਕ੍ਰਿਸ ਤੇ ਚੁਕ ਜਾਇ ॥ ਲਗੈ [੧੧]ਬੀਥਕਾ ਮਹਿਂ ਸੋ ਆਇ ॥ ੮ ॥ ਏਕ ਦਿਵਸ ਇਕ ਤੁਰਕਨ ਮਾਈ ॥ [੧੨]ਬਾਰੀ ਭਰ ਬੇ [੧੩]ਕੁੰਭ ਲਿਆਈ ॥ ਊਪਰ ਪ੍ਰਭ ਜੀ ਖੇਲ ਮਚਾਈ ॥ ਕਿਸ ਤੇ ਛੁਟਿਓ ਗੁਲੇਲਾ ਜਾਈ ॥ ੯ ॥ ਤਾਹਿ [੧੪]ਤ੍ਰੀਆ ਕੇ ਮਸਤਕ ਲਾਗਯੋ ॥ ਭਯੋ [੧੫]ਘਾਵ [੧੬]ਸ੍ਰੋਨਤ ਬਗ ਲਾਗਯੋ ॥ ਹਾਇ ਹਾਇ ਕਰਤੀ ਚਲ ਆਈ ॥ ਜਿਹ ਥਿਰ ਗੁਜਰੀ ਅਰ ਬਡ [੧੭]ਮਾਈ ॥੧੦॥ ਕਹਿ ਤੁਰਕਾਨੀ ਮਾਤ ਨਿਹਾਰੋ ॥ ਨਹਿਨ ਪੁਤ੍ਰ ਕੋ ਤੁਮ ਹਟਕਾਰੋ ॥ ਸੁਨ ਮਾਤਾ ਚਿਤ ਕੀਨ ਬਿਚਾਰਾ ॥ ਅਹੈ

---

੧ ਫੂਲ ੨ ਰੰਗਾਂ ਦੇ ੩ ਬਚੇ ੪ ਵੈਰੀਆਂ ੫ ਦੇਖਣ
੬ ਖੁਸ਼ੀਆਂ ਨੂੰ ੭ ਜਲ ੮ ਘਰ ੯ ਇਕਠਾ ਕਰਕੇ ੧੦ ਨਿਸ਼ਾਨਾ
੧੧ ਗਲੀਆਂ ਵਿਚ ੧੨ ਜਲ ਭਰਕੇ ੧੩ ਘੜਾ ੧੪ ਇਸਤ੍ਰੀ
੧੫ ਜ਼ਖ਼ਮ ੧੬ ਲਹੂ ੧੭ ਮਾਤਾ ਨਾਨਕੀ ਜੀ

[1]ਕੂਪ ਕੋ ਸਕਲ ਬ੍ਰਿਕਾਰਾ ॥ ੧੧ ॥ ਸ੍ਰੀ ਨਾਨਕ ਪਰਮੇਸਰ ਰੂਪ ॥ ਤੌ ਖਾਰਾ ਅਬ ਹੋਵਹਿ ਕੂਪ ॥ ਨਹਿੰ ਕੋ ਆਵਹਿ ਭਰਬੇ ਪਾਨੀ ॥ ਇਹ ਬਿਨਤੀ ਸਮਲੀਜਹਿਮਾਨੀ ॥੧੨॥ਇਮਕਹਿ ਤੁਰਕਨ ਨਿਕਟ ਹਕਾਰੀ॥ਦੀਨਦਿਲਾਸਾ [2]ਮ੍ਰਿਦਲਉਚਾਰੀ॥ [3]ਪੰਚਰਜਤਪਣ ਦੇ ਤਿਸ ਤਾਹੀ ॥ ਪਹਿਰਨ ਕੋ [4]ਪਟ ਦੇਕਰ ਪ੍ਰਾਹੀ ॥ ੧੩ ॥ ਸ਼ਹਿਜ਼ਾਦੇ ਸੰਗ ਬਾਲ ਅਯਾਨੇ ॥ ਹਤਤ ਹੁਤੇ ਕਹੀ ਤਾਕ ਨਿਸ਼ਾਨੇ ॥[5]ਔਚਕ ਤੂੰ ਚਲ ਆਇ ਅਗਾਰੀ ॥ ਲਗਯੋ ਗੁਲੇਲਾ [6]ਭਾਲ ਮਝਾਰੀ ॥ ੧੪ ॥ ਨਹਿੰ [7]ਰੋਸੋ ਅਬ [8]ਧਾਮ ਸਿਧਾਵੋ ॥ ਪੁਨ ਕੁਛ ਚਾਹੁ ਲੇਹੁ ਹਮ ਪਾਵੋ ॥ ਸੁਨ ਮਾਤਾ ਕੀ ਕੋਮਲ ਬਾਨੀ ॥ ਲੇ ਧਨ ਬਸਨ [9]ਹੀਯੇ ਹਰਖਾਨੀ ॥ ੧੫ ॥ ਗਮਨੀ ਸਦਨ ਅਸੀਸ ਉਚਾਰੀ ॥ ਤਿਸ ਦਿਨ ਤੇ ਭਾ ਕੂਪ ਸੁ ਖਾਰੀ ॥ ਪਟਨੇ ਪੁਰ ਸਭ ਜਾਨਹਿ ਬਾਤੀ ॥ ਮਾਤਾ ਸ੍ਰਾਪ ਅਬ ਲਗ [10]ਬਖਯਾਤੀ ॥ ੧੬ ॥

ਦੋਹਿਰਾ ॥ ਪ੍ਰਭ ਜੀ ਸ੍ਰੀ ਦਸਮੇਸ ਬਰ ਬਹਿੰ [11]ਜੁਗ ਮਾਤ੍ਰਨਪਾਸ॥
ਅਨਕ ਬਿਧਨ ਗੁਰ ਬਡਨ ਕੇ ਭਾਖਹਿੰ ਬਾਕ ਬਿਲਾਸ ॥੧੭॥

ਚੌਪਈ ॥ ਸੁਨ ਸੁਨ ਸ੍ਰੀ ਦਸਮੇਸ ਸੁਜਾਨਾ ॥ ਚਹਯੋ ਪੰਜਾਬ ਦੇਸ ਕੋ ਜਾਨਾ ॥ ਉਤ ਗੁਰ ਨਵਮੇ ਪੁਰ ਆਨੰਦ ॥ ਸੰਗਤ ਯੁਤ ਰਹਿੰ ਅਤੀ ਅਨੰਦ ॥ ੧੮ ॥ ਭਾਵਿੱਖਯਤ ਕੇ ਖੇਲ ਬਿਚਾਰੇ ॥ ਚਾਹਿਯੋ ਸੁਤ ਕੋ ਨਿਕਟ ਹਕਾਰੇ ॥ ਲਿਖੀ ਪੱਤ੍ਰਕਾ [12]ਅਖਲ ਹਵਾਲ॥ ਪਠ ਕਰ ਚਲਹੁ [13]ਬਿਲਮ ਸਭ ਟਾਲ ॥ ੧੯ । ਲੇਕਰ ਸਿੱਖ ਪਠਯੋ ਮਗ ਚਾਲਾ ॥ ਪਟਨੇ ਪੁਰ ਕੋ ਨਾਮ ਸੰਭਾਲਾ ॥ ਕ੍ਰਮ ਕ੍ਰਮ ਪੰਥ ਉਲੰਘਯੋ ਸਾਰੇ ॥ ਪ੍ਰਵਸਯੋ ਪਟਨੇ ਨਗਰ ਮਝਾਰੇ ॥ ੨੦ ॥ ਗੁਰ ਮੰਦਰ ਮਹਿੰ ਪ੍ਰਾਪਤ ਭਯੋ ॥ ਜੁਗਲ ਮਾਤ ਪਦ ਬੰਦਨ ਕਯੋ ॥

੧ ਖੂਹਾ ੨ ਮਿਠੇ ਬਚਨ ਕਰੇ ੩ ਪੰਜ ਰੁਪੈ ੪ ਕਪੜੇ
੫ ਅਚਾਨਕ ੬ ਮਥੇ ਵਿਚ ੭ ਗੁਸਾ ੮ ਘਰ ੯ ਹਿਰਦੇ ਵਿਚ
੧੦ ਪ੍ਰਗਟ ਦੋਹਾਂ ਮਾਤਾ ਪਾਸ ੧੧ ਸਮੂਹ ੧੨ ਦੇਰ ਨੂੰ ਦੂਰ ਕਰਕੇ

ਬਿਚਰਤ ਆਪ ਦੇਖ ਚਲ ਆਏ ॥ ਨਰ ਪੰਜਾਬੀ ਲਖ ਹਰਖਾਏ ॥ ੨੧ ॥ ਹਾਖ ਬਿਖੈ ਤੇ ਦੀਨਸ [1]ਪਾਤੀ ॥ ਦੇਖ ਤੀਨਹੂੰ ਸੀਤਲ ਛਾਤੀ ॥ ਤਤ ਛਿਨ ਖੋਲ੍ਹ ਪਢਾਵਨ ਕੀਨ ॥ ਲਿਖੀ [2]ਕੁਸਲ ਸਭ ਗੁਰੂ ਪ੍ਰਬੀਨ ॥ ੨੨ ॥ ਸੰਗਤ ਸਹਿਤ ਮਸੰਦਨ ਸਾਰੇ ॥ ਹਮ ਦਿਸ ਤੇ ਦਿਹੁ ਸੀਖ ਉਚਾਰੇ ॥ ਸਭਹਨ ਕੋ ਬਹੁ ਦੇਹੁ ਦਿਲਾਸਾ ॥ ਨਿਜ ਦਿਸ ਤੇ ਪੂਰਹੁ ਤਿਨ ਆਸਾ ॥ ੨੩ ॥ ਸਿਖ ਸੰਗਤ ਕੋ ਉਰ ਹਰਖਾਇ ॥ ਤਿਆਰ ਹੋਇ ਲਿਹੁ ਨਰ ਸਮਦਾਇ ॥ ਚਲ ਪੰਜਾਬ ਦੇਸ ਕੋ ਆਵਹੁ ॥ ਗਮਨਹੁ ਸੁਖ ਸੋਂ ਨਹਿੰ ਉਤਲਾਵਹੁ ॥ ੨੪ ॥ ਮਗ ਮਹਿੰ ਪੁਰ ਤਿਨ ਮਹਿੰ ਬਹੁ ਸੰਗਤ ॥ ਸਿਮਰਹਿੰ ਸਤਿਗੁਰ ਕਰ ਕਰ ਪੰਗਤ ॥ ਤਿਨ ਸਭਹਨ ਕੋ ਦਰਸਨ ਦੇਤੇ ॥ ਪੁਰਹੁ ਮਨੋਰਥ ਸਿਖਨ ਜੇਤੇ ॥ ੨੫ ॥ ਸਨੇ ਸਨੇ ਮਗ ਉਲਘਨ ਕਰੀਅਹਿ ॥ ਆਨ ਅਨਦ ਪੁਰ ਨਗਰ ਨਿਹਰੀਅਹਿ ॥ ਸੁਨ ਮਨ ਹਰਖੇ ਦੀਨ ਦਯਾਲ ॥ ਕਹਯੋ ਭਲੋ ਭਾ ਪਿਤਾ ਕ੍ਰਿਪਾਲ ॥ ੨੬ ॥ ਰਿਦੇ ਹਮਾਰੇ ਕੀ ਸਭ ਜਾਨ ॥ ਲਿਖੀ ਪੱਤ੍ਰਕਾ ਗੁਰ ਭਗਵਾਨ ॥ ਤਾਤਕਾਲ ਤਿਆਰੀ ਕਰਵਾਈ ॥ [3]ਵਾਵਾਹਨ ਸਾਜ ਦਾਸ ਸਮਦਾਈ ॥ ੨੭ ॥ [4]ਸਯੰਦਨ ਡੋਰੇ ਪਾਇ [5]ਉਛਾਰ ॥ ਜਰੀ ਦਾਰ ਜਗ ਮਗਤ [6]ਉਦਾਰ ॥ [7]ਤੁੰਗਕ [8]ਕੁੰਦਲ ਦੀਰਘ ਖੈਲ ॥ ਚਲਹਿੰ [9]ਤੁਰੰਗਮ ਨਿੰਦਹਿੰ ਹਵੈਲ[10] ॥੨੮॥ ਕੰਚਨ [11]ਪੌਰੀ ਸ੍ਰਿੰਗਨ ਪਾਏ ॥ ਭੂਖਨ ਟਲਕਾ ਆਦਿ ਸੁਹਾਏ ॥ [12]ਸਿਵ-ਕਾਦਕ ਜਟਤੀ ਨਰ ਕਰੇ ॥ [13]ਮੁਕਰ ਚੁਕੋਨ ਗੋਲ ਬਰ ਜਰੇ ॥੨੯॥ ਝਾਲਰ ਜਰੀ ਗੁੰਫ ਲਰਕਾਏ ॥ ਮੁਕਤਾ ਲਰੀ ਬਿੰਦ ਛਬ ਛਾਏ ॥ ਉਚਤ ਸਮੱਗ੍ਰੀ ਸਾਥ ਉਠਾਵਨ ॥ ਸਭ ਕੇ ਕੀਨੇ ਭਾਰ ਬੰਧਾਵਨ ॥

---

੧ ਚਿਠੀ ੨ ਸੁਖ ੩ ਅਸਵਾਰੀਆਂ ੪ ਰਥ ੫ ਸਿਰ ਪੋਸ਼ ੬ ਉਚੇ ੭ ਸਵੈਦ ੮ ਵਡੇ ੯ ਘੋੜੇ ੧੦ ਰਮਤੇ ੧੧ ਬੇਲਦੋ ਸਿੰਘਾਂ ਪਰ ਸੋਨੇ ਦੀ ਟੋਪੀਆਂ ੧੨ ਪਾਲਕੀ ੧੩ ਸ਼ੀਸ਼ਾ ਚੌਨੁਕਰਾ

੩੦ ॥ ਸੁਨ ਤ੍ਰਿਆਰੀ ਕੋ ਸੰਗਤ ਆਈ ॥ ਮਸਤਕ ਟੇਕਹਿ ਭੇਟ ਚਢ੍ਹਾਈ ॥ ਮੁਖ ਸਿੱਖਨ ਤਬ ਬਿਨੈ ਉਚਾਰੀ ॥ ਹੇ ਪ੍ਰਭੁ ਜੀ ਪੂਰਨ ਅਵਤਾਰੀ ॥ ੩੧ ॥ ਆਪ ਚਲੇ ਨਿਜ ਦੇਸ ਕ੍ਰਿਪਾਲਾ ॥ ਪਾਛੇ ਸੰਗਤ ਕੌਨ ਹਵਾਲਾ ॥ ਕਿਸ ਕੌ ਦਰਸਹਿੰ ਟੇਕਹਿੰ ਮਾਥਾ ॥ ਲਹੈਂ ਮਨੋਰਥ ਕਿਸ ਤੇ ਨਾਥਾ ॥ ੩੨ ॥ ਸੁਨ ਸ੍ਰੀ ਤੇਗ ਬਹਾਦਰ [1]ਨੰਦਨ॥ ਦਯੋ ਪੰਘੂਰਾ ਸਿੱਖਯਨ ਬੰਦਨ ॥ ਬਾਲਕ [2]ਬਯ ਹਮ ਇਸਪਰ ਰਹੇ॥ ਸਰਧਾ ਧਰਹੁ ਕਾਮਨਾ ਪਹੇ ॥ ੩੩ ॥ ਸਹਿਤ ਮਸੰਦਨ ਆਇਸ ਮਾਨੀ ॥ ਰਖਯੋ ਪੰਘੂਰਾ ਜਨਮ ਸਥਾਨੀ ॥ ਅਬ ਲੌ ਅਹੈ ਸੁ ਦੇਖਯੋ ਆਖੀ ॥ [3]ਅਭਖੇਕਤ ਸਿਖ ਪੂਰਹਿੰ [4]ਕਾਖੀ ॥ ੩੪ ॥ ਜਨਮ ਸਥਾਨ ਜੁ ਦਰਸਨ ਕਰਹੈ ॥ ਜਨਮ ਜਨਮ ਕੇ ਕਲ ਮਲ ਹਰਹੈ ॥ ਦੁਤਯੋ ਤਖਤ ਗੁਰ ਸਿੱਖਨ ਕੇਰਾ ॥ ਜਿਹ ਪ੍ਰਗਟਯੋ ਸਿੰਘ ਗੋਬਿੰਦ ਮੇਰਾ ॥ ੩੫ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਦਸਮੇਸ ਜੀ ਪੰਜਾਬ ਦਿਸ ਤਿਆਰੀ ਪ੍ਰਸੰਗ ਬਰਨਨੰ ਨਾਮ ਅੱਠਤੀਸਮੋ ਮੰਦਰਹਿ ॥ ੩੮ ॥

ਦੋਹਿਰਾ ॥ ਫਤੇ ਚੰਦ ਨ੍ਰਿਪ ਤ੍ਰਿਯ ਯੁਤ ਗੁਰੂ ਗਮਨ ਸੁਨ ਕਾਨ ॥
ਬਿਰਹੁ ਦੁਸ੍ਹੈ ਦੁਖ ਨੇ ਜੁਗਲ ਕੀਨੇ ਅਤ ਹੈਰਾਨ ॥ ੧ ॥

ਚੌਪਈ ॥ ਆਇ ਪ੍ਰਭੂ ਪਗ ਬੰਦਨ ਠਾਨੀ ॥ ਹੇ ਸਤਿਗੁਰ ਪ੍ਰਾਨਨ ਕੇ ਦਾਨੀ ॥ ਆਪ ਚਲੇ ਮਮ ਕੌਨ ਹਵਾਲੋ ॥ ਰਹੋ ਇਹਾਂ ਜਾਂ ਲੇ ਸੰਗ ਚਾਲੋ ॥ ੨ ॥ ਪਿਖ ਪ੍ਰਭ ਅਤਿ ਪ੍ਰੇਮੀ ਤਿਨ ਕਯੋ ॥ ਪੂਰੀ [5]ਚਨਕ ਨਿਤਹਿ ਬਨਵਯੋ ॥ ਕਰ ਅਰਦਾਸ ਬ੍ਰਤਾਵਹੁ ਬਾਰਨ ॥ ਤਿਨ ਮਹਿੰ ਹਮ ਕੋ ਕਰੋ ਨਿਹਾਰਨ ॥ ੩ ॥ ਅਸ ਬਚ ਕਹਿ ਇਕ ਦੀਨ ਪੁਸ਼ਾਕਾ ॥ ਇਕ ਕਟਾਰਾ ਇਕ ਖੜਗ ਸੁ [6]ਬਾਂਕਾ ॥ ਕਹਯੋ ਇਨਹਿੰ ਨਿਜ ਧਾਮ ਰਖੀਜਹਿ ॥ ਦਰਸਨ ਪੂਜਨ ਇਨ ਕੀ ਕੀਜਹਿ

[1] ਪੁਤਰ [2] ਉਮਰਾ [3] ਪੂਜਾ [4] ਇਛਾ [5] ਛੋਲੇ [6] ਸੁੰਦਰ

॥ ੪ ॥ ਸੁਨ ਪ੍ਰਭ ਆਇਸ ਕੋ ਹਰਖਾਇ ॥ ਬਾਰ ਬਾਰ ਬੰਦੇ ਪ੍ਰਭ ਪਾਇ ॥ ਨ੍ਰਿਪ ਅਰ ਨਰਾਨੀ ਮਹਿਲ ਆਇ ॥ ਜਿਹ ਮੰਦਰ ਕ੍ਰੀੜ ਕਰਾਇ ॥ ੫ ॥ ਤਿਹ [1]ਪ੍ਰਯੰਕ ਸੁਠ ਕੀਨ ਡਸਾਵਨ॥ ਸ਼ਸਤ੍ਰ ਪੁਸ਼ਾਕ ਧਰੀ ਤਿਹ ਪਾਵਨ॥ਪ੍ਰਭ ਨਮਿੱਤ ਮੰਦਰ ਅਰਦਾਸ॥ਕੀਨੀਧਰਮਸਾਲ ਸੋ ਖਾਸ ॥ ੬ ॥ ਫਤੇ ਚੰਦ ਬੋ ਮੈਨੀਜਾਤ॥ਸੰਗਤਮੈਨੀਅਬਬਖਯਾਤ॥ ਸ਼ਿਵਦੱਤ ਪੰਡਤ ਬਿਨੈ ਉਚਾਰੀ ॥ ਹੇ ਪ੍ਰਭ ਮੈਂ ਇਹੁ ਪ੍ਰਨ ਕੋ ਧਾਰੀ ॥ ੭ ॥ ਤਵ ਦਰਸ਼ਨ ਬਿਨ ਅਸਨ ਨ ਪਾਵੇਂ ॥ ਗਮੋਂ ਆਪ ਬਿਧ ਕੌਨ ਕਰਾਵੋਂ ॥ ਸੁਨ ਪ੍ਰਭ ਕਹਯੋ ਨ੍ਹਾਇ ਬਿਤ ਥਾਵਹੁ ॥ ਧਯਾਨ ਲਗਾਇ ਦਰਸ ਤਬ ਪਾਵਹੁ ॥ ੮ ॥ ਸੁਨ ਅਨੰਦ ਮਨ ਹਰਖ ਬਢਾਯੋ॥ ਬਾਰੰ ਬਾਰ ਪਗਨ ਲਪਟਾਯੋ ॥ ਬਖਸ਼ ਰਹੀਮ ਨਬਾਬ ਸੁਨਯੋਂ ਜਬ॥ ਗਮਹਿੰ ਪ੍ਰਭੂ ਆਇਓ ਤਤ ਛਿਨ ਤਬ ॥ ੯॥ ਚਰਨ ਕਮਲ ਪਰ ਸਿਜਦਾ ਕੀਨ ॥ ਹਾਥਨ ਜੋਰ ਭਨਯੋਂ ਹ੍ਵੈ ਦੀਨ॥ ਹੇ ਪ੍ਰਭ ਮੈਂ ਦਰਸ਼ਨ ਨਿਤ ਚਾਹੋਂ ॥ ਇਹੁ ਮੁਰਾਦ [2]ਰਾਵਰ ਤੇ ਪਾਹੋਂ॥ ੧੦ ॥ਸੁਨਤ ਪ੍ਰੇਮ ਕੀ ਬਤੀ ਸੁਜਾਨ ॥ ਕੀਨਸ ਸੰਗ ਨਬਾਬ ਬਖਾਨ ॥ ਸੁਬਹਿ ਨਿਵਾਜ ਕਰੋ ਧਰ ਭਾਇ ॥ ਤਬ ਲਿਹੁ ਦਰਸਨ ਨਿਤ ਤੁਮ ਪਾਇ ॥ ੧੧ ॥ ਸੁਨ ਅਨੰਦ ਪਦ ਬੰਦਨ ਧਾਰੀ ॥ ਪ੍ਰਭ ਸਰੂਪ ਪਰ ਹ੍ਵੈ ਬਲਹਾਰੀ ॥ ਜਗਤ ਸੇਠ ਸੁਨ ਪ੍ਰਭ ਗਮਨਾਇ ॥ ਪ੍ਰੇਮ ਧਾਰ ਕਿਯ ਐਸ ਉਪਾਇ ॥ ੧੨ ॥ ਹੁਤੇ ਗੁਮਾਸ਼ਤ ਸਭ ਬਲ ਮਾਹਿ ॥ ਸਭ ਕੋ ਲਿਖੀ ਪੱਤ੍ਰਕਾ ਚਾਹਿ ॥ ਸ੍ਰੀ ਪ੍ਰਭ ਤੁਮ ਨਗਰਨ ਮਹਿੰ ਆਇ ॥ ਸਭ ਬਿਧ ਸੇਵ ਕਰੋ ਸੁਖਦਾਇ ॥ ੧੩ ॥ ਧਨ ਖਰਚਹੁ ਬਹੁ ਸੁਫਲਾ ਜਾਨਹੁ ॥ ਸਭ ਮੁਜਰਾ ਹਮ ਦੇਹਿੰ ਸੁ ਜਾਨੋ ॥ ਐਸ ਪੱਤ੍ਰ ਲਿਖ ਪਠ ਸਭ ਥਾਇ ॥ ਆਇ ਪ੍ਰਭੂ ਬੰਦੇ ਜੁਗ ਪਾਇ ॥ ੧੪ ॥ ਜੇਤੇ ਭਗਤ ਬਿਨੈ ਤਬ ਕੀਨ ॥ ਹੇ ਪ੍ਰਭ ਮਨ

੧ ਪਲੰਘ ੨ ਆਪ

ਰਹਿ ਚਰਨ ਅਧੀਨ ॥ ਨਹਿ ਬਿਸਰੋ ਮਨ ਤੇ ਕਿਸ ਕਾਲਾ ॥ ਹੋਹੁ ਸਹਾਈ ਅੰਤਹਿ ਕਾਲਾ ॥ ੧੫ ॥ ਸੁਨ ਸ੍ਰੀ ਪ੍ਰਭ ਕਰ ਕਿਰਪਾ ਕੀਰੀ॥ ਆਤਮ ਗਜਾਨ ਭਯੋ ਰੰਗ ਹੋਰੀ ॥ ਅਸ ਬਿਧ ਅਨਗਨ ਦਾਸਨ ਤਾਰੇ ॥ ਗਿਨੇ ਜਾਹਿੰ ਤਾਰੇ ਤਾਰੇ ਨਹਿੰ ਤਾਰੇ ॥ ੧੬ ॥ ਸਿੱਖਨ ਭੀਰ ਆਇ ਕੋ ਜਾਏ ॥ ਦੇ ਹੈਂ ਸਭ ਕੌ ਪ੍ਰਭ ਸਿਰ ਪਾਏ ॥ ਅਸ ਬਿਧ ਜਾਮ [1]ਤ੍ਰਿਜਾਮਾ ਗਈ ॥ ਸ੍ਰੀ ਪ੍ਰਭ ਤਬ ਸੁਖ ਸਿਹਜਾ ਲਈ ॥ ੧੭ ॥ ਨਿਜ ਨਿਜ ਭਵਨ ਗਏ ਸਿਖ ਸਾਰੇ ॥ ਉਠੇ ਪ੍ਰਭੂ ਲਖ ਭਯੋ ਸਕਾਰੇ ॥ ਹੁਮ ਹੁਮਾਇ ਸੰਗਤ ਪੁਨ ਆਈ ॥ ਪੁਨ ਕਬ ਦਰਸ ਪਾਹਿੰ ਅਸ ਗਾਈ ॥ ੧੮ ॥

ਦੋਹਿਰਾ ॥ ਨਵਮ ਗੁਰੂ ਕੇ ਨੰਦ ਜੋ ਆਨੰਦ ਕੇ ਦਾਤਾਰ ॥
ਧਰ ਅਨੰਦ ਪੁਰ ਅਨਦ ਕੋ ਹੋਵਤ ਭਏ ਤਿਆਰ ॥ ੧੯ ॥

ਚੌਪਈ ॥ ਚਢੀ ਮਾਤ ਬਡ [2]ਸ੍ਯੰਦਨ ਮਾਹੀ ॥ ਸ੍ਰੀ ਗੁਜਰੀ ਡੋਰੈ ਦਲ ਤਾਹੀ ॥ ਬੀਚ ਪਾਲਕੀ ਆਪ ਸੁਹਾਇ ॥ ਭੀਰ ਹਜ਼ਾਰਨ ਕੀ ਸੰਗ ਜਾਇ ॥ ੨੦ ॥ ਬ੍ਰਿਹ ਤੇ ਸੰਕਟ ਨਰ ਔ ਨਾਰੀ ॥ ਆਪਸ ਮਹਿੰ ਇਸ ਭਾਂਤ ਉਚਾਰੀ ॥ ਕਰੀ ਪ੍ਰਭੂ ਲਖੀਅਤ ਹੈ ਐਸੇ ॥ ਦ੍ਵਾਪੁਰ ਕ੍ਰਿਸ਼ਨ ਕਰੀ ਥੀ ਜੈਸੇ ॥ ੨੧ ॥ ਜਬ ਸੁਧ ਭਈ ਤਿਆਗ ਕਰ ਗਏ ॥ ਬਿੰਦ੍ਰਾ ਬਨ ਬਾਸੀ ਦੁਖ ਲਏ ॥ ਤਿਮ ਪਟਨੇ ਮਹਿੰ ਸਿੱਖਨ ਧਾਮੂ ॥ ਭਾ ਸੰਕਟ ਬਿਛਰਹਿ ਸੁਖ ਧਾਮੂ ॥ ੨੨ ॥ ਗਮਨਹਿੰ ਸੰਗ ਜੁ ਪਗ ਪਗ ਮਾਹਿੰ ॥ ਅਨਕ ਤੀਰਥਨ ਕੋ ਫਲ ਪਾਹਿ ॥ ਦਰਸਹਿੰ ਪ੍ਰਭੂ ਆਜ ਕੀ ਰਾਤੀ ॥ ਰਹੈਂ ਸੰਗ ਬਿਛਰਨ ਹੈ [3]ਪ੍ਰਾਤੀ ॥ ੨੩ ॥ ਸਾਹਨ ਕੇ ਸੁਤ ਕੇਤਕ ਕਹੈਂ ॥ ਹਮ ਤੌ ਇਨ ਕੇ ਸੰਗੀ ਰਹੈਂ ॥ ਜਬ ਇਸ ਦੇਸ ਆਇ ਹੈਂ ਫੇਰੈ ॥ ਨਿਜ ਸਨਬੰਧਨ ਕੋ ਪੁਨ ਹੇਰੈਂ ॥ ੨੪ ॥ ਤਿਨ ਕੇ ਮਾਤ ਪਿਤਾ ਸਮਝਾਵੈਂ ॥ ਹੇ ਸੁਤ ਅਬ

੧ ਤਿਨ ਪਹਿਰ ੨ ਰਥ ੩ ਸਵੇਰੇ

ਇਹੁ ਫੇਰ ਨ ਆਵੈਂ ॥ ਹਮਰੇ ਬਡੇ ਭਾਗ ਥੇ ਜਾਗੇ ॥ ਨਵਮ ਗੁਰੂ ਆਏ ਇਸ ਜਾਗੇ ॥ ੨੫ ॥ ਪੁਨ ਅਵਤਾਰ ਇਨ੍ਹੋਂ ਇਤ ਭਯੋ ॥ ਭਾਗ ਮੰਦ ਭੇ ਅਬੈ ਸਿਧਯੋ ॥ ਕੇਚਿਤ ਨਿਜ ਪੁਤ੍ਰਨ ਗਹਿ ਰਾਖਹਿੰ ॥ ਜੋ ਪ੍ਰਭ ਸੰਗ ਗਮਨ ਅਭਿਲਾਖਹਿ ॥ ੨੬ ॥ ਟਿਕਹਿੰ ਨਹੀਂ ਰੋਦਨ ਕੋ ਕਰਹੀ ॥ ਬਾਰ ਬਾਰ ਸਮਝਾਇ ਸੁ ਧਰਹੀ ॥ ਅਸ ਬਿਧ ਪ੍ਰਭ ਦਾਨਾ ਪੁਰ ਆਇ ॥ [1]ਸਾਯੰ ਕਾਲ ਕੋ ਸਮੇ ਲਖਾਇ ॥ ੨੭ ॥ ਤਿਹ ਕੀ ਸੰਗਤ ਮਹਿ ਕਿਯ ਡੇਰਾ ॥ ਭਾਵ ਦੇਖ ਤਿਨ ਸਿੱਖਨ ਕੇਰਾ ॥ ਧੰਨਜ ਭਾਗ ਅਪਨੇ ਤਿਨ ਮਾਨੇ ॥ ਅਨਕ ਬਿਧਨ ਕੀ ਸੇਵਾ ਠਾਨੇ ॥ ੨੮ ॥ ਸਭ ਸੰਗਤ ਯੁਤ ਦੇਗ ਕਰਾਈ ॥ [2]ਬਿੰਜਨ ਅਨਕ ਪ੍ਰਕਾਰ ਸਜਾਈ ਅਨਕ ਪ੍ਰਕਾਨ ਚਨ ਕੇ [3]ਉਪਹਾਰੇ ॥ ਅਰਪਹਿੰ ਪ੍ਰਭ ਢਿਗ ਲਗੇ ਅੰਬਾਰੇ ॥ ੨੯ ॥ ਆਇ [4]ਤਿਹਾਵਲ ਅਰ ਪਕਵਾਨਾ ॥ ਬੰਟਹਿੰ ਦੇਹਿੰ ਸਭ ਸਿੱਖਜਨ ਪਾਨਾ ॥ ਭੀਰ ਅਧਕ ਕਿਛ ਵਾਰ ਨ ਪਾਰਾ ॥ ਬਹੁ ਕੋਸਨ ਲਗ ਨਗਰ ਉਜਾਰਾ ॥ ੩੦ ॥ ਸਿੱਖ ਹਜਾਰਨ ਕੇ ਘਰ ਤਹਾਂ ॥ ਸੁਨ ਗੁਰ ਗਮਨ ਆਇ ਜਹਿ ਕਹਾਂ ॥ ਬਿਨੈ ਬਖਾਨਹਿੰ ਅਨਕ ਪ੍ਰਕਾਰ ॥ ਪ੍ਰਭ ਜੀ ਹਮ ਕੋ ਚਲੇ ਵਿਸਾਰ ॥ ੩੧ ॥ ਪੁਰਹਿੰ ਮਨੋਰਥ ਕਰ ਅਰਦਾਸ ॥ ਅਬ ਹਮ ਜਾਹਿੰ ਕਵਨ ਕੇ ਪਾਸ ॥ ਸ੍ਰੀ ਪ੍ਰਭੁ ਕਹਯੋ ਸੁਨਹੁ ਸਿਖ ਪਿਆਰੇ ॥ ਆਦ ਗੁਰੂ ਨਾਨਕ ਸੁਖ ਸਾਰੇ ॥ ੩੨ ॥ ਜਨਮ ਬਾਨੀ ਮੁਰ ਤਿਨ ਅਸਥਾਨ ॥ ਮਨ ਬਾਂਛਤ ਫਲ ਲਹੋ ਮਹਾਨ ॥ ਬੈਠਹੁ ਜਹਿੰ ਗੁਰ ਕੋ ਧਰ ਧਯਾਨ ॥ ਕਰਹੁ ਬੇਨਤੀ ਜੋਰਹੁ ਪਾਨ ॥ ੩੩ ॥ ਗੁਰ ਸਭ ਥਾਨ ਵਹਿਰ ਕਯਾ ਭੌਨ ॥ ਮੁਖ ਤੇ ਕਹੈਂ ਕਿ ਧਰ ਕੇ ਮੌਨ ॥ ਸਤਿਗੁਰ ਜਾਨਹਿੰ ਸਭ ਕੈ ਮਨ ਕੀ ॥ ਕਯੋਂ ਨ ਪੂਰਹਿੰਗੇ ਆਸਾ ਜਨ ਕੀ ॥ ੩੪ ॥ ਸਹਿਤ ਮਸੰਦਨ ਸੰਗਤ ਸੁਨ ਕੈ ॥ ਬਿਸਮਾਨੇ ਪੂਰਨ ਪ੍ਰਭ ਗੁਨ ਕੈ ॥ [5]ਲਘ ਬੈ ਮੈਂ ਬਹੁ ਸੁਮਤ ਬਤਾਵਹਿੰ ॥ ਨਿਜ ਸਿਖਨ ਕੀ

੧ ਸੰਧਿਆ ਦੇ ਸਮੇ  ੨ ਸਲੂਣੇ  ੩ ਭੇਟਾ  ੪ ਕੜਾਹ ਪ੍ਰਸਾਦ  ੫ ਛੋਟੀ ਉਮਰ

[1]ਸੇਜ ਜਨਾਇਹਿਂ ॥ ੩੫ ॥ ਇਤਨੇ ਮਹਿਂ ਭਾ ਤਿਆਰ [2]ਅਹਾਰੀ ॥ ਪ੍ਰਭ ਯੁਤ ਅਚਯੋ ਸੰਗਤ ਸਾਰੀ ॥ ਸੁਹਿਲਾ ਪਠ ਸੁਖ ਸਹਿਜਾ ਸੁਏ ॥ ਨਾਮ ਲਏ ਜਿਨ ਜਮ ਨਹਿਂ ਜੋਏ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਦਸਮੇਸ ਜੀ ਪਟਨੇ ਤੇ ਗਮਨ ਪ੍ਰਸੰਗ ਬਰਨਨੰ ਨਾਮ ਉਨਤਾਲੀਸਮੋਂ ਮੰਦਰਹਿ ॥ ੩੯ ॥

ਦੋਹਿਰਾ ॥ ਜਾਮ ਨਿਸਾ ਤੇ ਨੰਦ ਗੁਰ ਜਾਗੇ ਆਨੰਦ ਧਾਰ ॥
ਕਰ ਸਨਾਨ ਪਟ ਪਹਿਨ ਥਿਰ ਲਗੀ ਸੁ ਆਸਾ ਵਾਰ॥੧॥

ਚੌਪਈ ॥ ਸਿਖ ਪ੍ਰਾਤ ਤੇ ਆਵਨ ਲਾਗੇ ॥ ਧਰਹਿਂ ਉਪਾਇਨ ਮਨ [3]ਅਨਰਾਗੇ ॥ ਪ੍ਰਭ ਧੀਰਜ ਦਈ ਸਭ ਕੋ ਤਬੈ ॥ ਆਨ ਅਨੰਦ ਪੁਰ ਹੇਰਹੁ ਕਬੈ ॥ ੨ ॥ ਮਿਲ ਬਿਛਰਨ ਦੇਹੀ ਕੋ ਰਹੈ ॥ ਸ਼ਬਦ ਮਿਲਾਵਾ ਹਮ ਤੁਮ ਅਹੈ ॥ ਇਤ ਆਦਿਕ ਕਹਿ ਦੈ ਦੈ ਧੀਰ ॥ ਚਹੁ ਦਿਸ ਮਹਿਂ ਸੰਗਤ ਕੀ ਭੀਰ ॥ ੩ ॥ ਮਾਈ ਜਮਨਾ ਇਕ ਰਹਿ ਤਹਾਂ ॥ ਪ੍ਰਭ ਚਰਨਨ ਕੀ ਪ੍ਰੇਮੀ ਮਹਾਂ ॥ [4]ਹਾਂਡੀ ਖਿਚਰੀ ਏਕ ਪਕਾਈ ॥ [5]ਦਧੀ ਸੰਗ ਪ੍ਰਭ ਕੋ ਅਚਵਾਈ ॥ ੪ ॥ ਪੁਨਹਿ ਕਹਯੋ ਹੇ ਪ੍ਰਭੁ ਕ੍ਰਿਪਾਲਾ ॥ ਪੁਨ ਕਬ ਹ੍ਵੈ ਦਰਸਨ ਸੁਖ ਨਾਲਾ ॥ ਸੁਨ ਪ੍ਰਭ ਪ੍ਰੇਮ ਜਾਨ ਤਿਸ ਮਾਈ ॥ ਸ੍ਰੀ ਮੁਖ ਤੇ ਅਸ ਹੁਕਮ ਸੁਨਾਈ ॥ ੫ ॥ ਜਿਸ ਹਾਂਡੀ ਖਿਚਰੀ ਸੁ ਬਨਾਈ ॥ ਤਿਹ ਦਰਸੇ ਹਮ ਦਰਸਨ ਪਾਈ ॥ ਸੁਨ ਜਮਨਾ ਤਬ ਭਈ ਨਿਹਾਲ ॥ ਹਾਂਡੀ ਅਸ ਥਾਪੀ ਤਤ ਕਾਲ ॥ ੬ ॥ ਅਬ ਲਗ ਸੋ ਸੰਗਤ ਗੁਰ ਪਿਆਰੀ ॥ ਉਗਰ ਅਹੈ ਸੋ ਹਾਂਡੀ ਵਾਰੀ ॥ ਪੁਨ ਪ੍ਰਭ ਚਢੇ ਪਾਲਕੀ ਮਾਹਿਂ ॥ [6]ਸਜੰਦਨ ਡੇਰੇ ਸੰਗ ਲਦਾਹਿ ॥ ੭ ॥ ਨਿਕਸੇ ਦਾਨਾ

[1] ਸੁਖ [2] ਭੋਜਨ [3] ਪ੍ਰੇਮ [4] ਤੌਰੜੀ [5] ਦਹੀਂ
[6] ਰਥ

ਪੁਰ ਤੇ ਦੂਰ ॥ ਸਿੱਖਨ ਕੋ ਤਬ ਕਹਯੋ ਹਜ਼ੂਰ ॥ ਅਬ ਤੁਮ ਜਾਹੁ
ਧਾਮ ਦਿਸ ਮੁਰੇ ॥ ਅਸ ਕਹਿ ਥਿਰੇ [1]ਬਿਸਰਜਨ ਕਰੇ ॥ ੮ ॥ ਚਰਨ
ਸਪਰਸਹਿਂ ਆਂਸੂ ਗੇਰਹਿਂ ॥ ਲੌਟੇ ਸ੍ਰੀ ਪ੍ਰਭ ਯਸ ਮੁਖ [2]ਟੇਰਹਿਂ ॥
ਪਾਈ ਵਹੀਰ ਸਿਖਨ ਸਿਰ ਮੋਰੇ ॥ ਪਿਤ ਗੁਰ ਸਿਮਰ ਸੁ ਪਸਚਮ
[3]ਓਰੇ ॥ ੯ ॥ ਦੋਇ ਜਾਮ ਲੌ ਕੀਨ ਪਯਾਨੂ ॥ ਡੇਰਾ ਕਰਯੋ ਢਰਯੋ
ਜਬ [4]ਭਾਨੂ ॥ ਜਗਤ ਸੇਠ ਕੈ ਆਇ ਗੁਮਾਸਤ ॥ ਸਭ ਬਿਧ ਸੇਵ
ਕਰੀ ਹ੍ਵੈ ਆਸਤ ॥ ੧੦ ॥ ਖਾਨ ਪਾਨ ਸੇਵਾ
ਕਰਵਾਏ ॥ ਪਸੂਅਨ [5]ਤ੍ਰਿਨ ਦਾਨਾ ਗਨ ਪਾਏ ॥ ਇਸੀ ਰੀਤ ਪ੍ਰਭੁ
ਮਾਰਗ ਚਾਲੇ ॥ ਨਿਸ ਬਿਸਰਾਮ ਕਰਹਿਂ ਸੁਖ ਨਾਲੇ ॥ ੧੧ ॥ ਦਿਨ
ਮਹਿਂ ਗਮਨਹਿਂ ਮਗ ਜੁਗ ਜਾਮ ॥ ਨਿਸ ਸਿਖ ਧਾਮ ਨਗਰ ਕੈ
ਗ੍ਰਾਮ ॥ ਜਹਿ ਕਹਿ ਸੁਨਤ ਮਿਲੈਂ ਮੁਦ ਪਾਏ ॥ ਲਖਹਿਂ ਭਾਗ ਬਡ
ਪ੍ਰਭ ਢਿਗ ਆਏ ॥ ੧੨ ॥ ਜਥਾ ਸ਼ਕਤ ਸਭ ਸੇਵਾ ਕਰੈਂ ॥ ਕਰ
ਜੋਰਹਿਂ ਪਗ ਪਰ ਸਿਰ ਧਰੈਂ ॥ ਦਿਨ ਪ੍ਰਤਿ ਕਰੈਂ ਕੂਚ ਮਗ
ਚਾਲੈਂ ॥ ਉਲਘਤ ਆਏ ਪੰਥ ਬਿਸਾਲੈਂ ॥ ੧੩ ॥ [6]ਸ਼ਿਵ ਕੀ ਪੁਰੀ
ਨਿਕਟ ਆ ਖਰੇ ॥ ਸਕਲ ਵਹੀਰ ਮਿਲਾਵਨ ਕਰੇ ॥ ਸੰਗਤ ਬਿਖੈ
ਜਾਇ ਸੁਧ ਹੋਈ ॥ ਉਰ ਧਰ ਹਰਖ ਤਿਆਰ ਸਭ ਕੋਈ ॥ ੧੪ ॥
ਆਗੇ ਆਦਰ ਕੇ ਹਿਤ ਲੇਨ ॥ ਸਭ ਗਮਨੇ ਸਰਧਾ ਮਨ ਭੇਨ ॥
[7]ਮੇਵਨ ਕੀ ਡਾਲੀ ਗਨ ਲੀਨ ॥ ਪੁਰ ਤੇ ਵਹਿਰ ਨਿਕਸਬੋ ਕੀਨ ॥
੧੫ ॥ ਪ੍ਰਭ ਕੇ ਸਨਮੁਖ ਸਭ ਚਲ ਆਏ ॥ ਗਾਵਤ ਸ਼ਬਦ ਪ੍ਰੇਮ
ਉਮਹਾਏ ॥ ਖਰੇ ਦੂਰ ਜਿਤ ਦਿਸ ਜਬ ਦੇਖੇ ॥ ਭਯੋ ਸਭਨ ਆਨੰਦ
ਵਿਸੇਖੇ ॥ ੧੬ ॥ਦੋਹਿਰਾ ॥ ਮਿਲੇ ਕੀਨ ਸਭ ਬੰਦਨਾ ਸਿਖ ਕਰਕੈ
ਉਰ ਭਾਉ ॥ [8]ਗਨ ਮੇਵੇ ਅਰਪਨ ਕਰੇ ਆਨੰਦ [9]ਰਿਦਨਸਮਾਉ॥੧੭॥

੧ ਵਦਾਇਗੀ ੨ ਉਚਾਰਦੇ ਹਨ ੩ ਤਰਫ ੪ ਸੂਰਜ ੫ ਘਾਸ
੬ ਕਾਸ਼ੀ ੭ ਮੇਵਿਆਂ ੮ ਬਹੁਤ ੯ ਹਿਰਦਿਆਂ ਵਿਚ

ਚੌਪਈ ॥ ਸਭਨ ਸੰਗ ਹੁਇ ਲਿਆਵਨ ਠਾਨੇ ॥ ਡੇਰਾ ਨਵਮ ਗੁਰੂ ਅਸਥਾਨੇ ॥ ਸੁੰਦਰ ਅਤ ਪ੍ਰਯੰਕ ਡਸਾਵਾ ॥ ਉੱਜਲ [1]ਆਸਤਰਨ ਸੋਂ ਛਾਵਾ ॥ ੧੮ ॥ ਸ੍ਰੀ ਗੁਰ ਤੇਗ ਬਹਾਦਰ ਨੰਦਨ ॥ ਬੈਠਾਰੇ ਕਰ ਸਿੱਖਨ ਬੰਦਨ ॥ ਸਕਲ ਪੁਰੀ ਮਹਿੰ ਸੁਧ ਹ੍ਵੈ ਆਈ ॥ ਨ੍ਰਿਪ ਕਾਂਸੀ ਅਰ ਸਿਖ ਉਮਡਾਈ ॥ ੧੯ ॥ ਭਾਗ ਸਰਾਹੈਂ ਲੇ ਉਪਹਾਰ ॥ ਮਿਲ ਕਰ ਚਲੈਂ ਬ੍ਰਿੰਦ ਨਰ ਨਾਰ ॥ ਆਨ ਹਜਾਰਹੁ ਦਰਸਨ ਕਰੈਂ ॥ ਭਾਂਤ ਭਾਂਤ ਕੀ ਭੇਟਨ ਧਰੈਂ ॥ ੨੦ ॥ ਸੰਧ੍ਯਾ ਲੌ ਮੇਲਾ ਬਡ ਹੋਵਾ ॥ ਪਾਵਨ ਪ੍ਰਭ ਸਰੂਪ ਕੌ ਜੋਵਾ ॥ ਅਨਕ ਬਿਧਨ ਪੁਨ ਤਿਆਰ ਅਹਾਰਾ ॥ ਪ੍ਰਭ ਮਾਤਨ ਅਚਵਾਇਸ ਪਿਆਰਾ ॥ ੨੧ ॥ [2]ਸੁਪਤ ਜਥਾ ਸੁਖਾ ਨਿਸਾ ਬਿਤਾਈ ॥ ਜਾਗੇ ਜਬ ਪ੍ਰਭਾਤ ਹੁਇ ਆਈ ॥ ਸੌਚ ਸ਼ਨਾਨ ਠਾਨ ਪ੍ਰਭ ਬੈਸੇ ॥ ਦਰਸਨ ਹਿਤ ਪੁਨ ਆਨਹਿੰ ਤੈਸੇ ॥ ੨੨ ॥ ਦਿਜ ਸਮੂਹ ਸੁਨ ਕਰ ਤਬ ਆਇ ॥ ਬਹੁ ਪੰਡਤ ਸ਼ਾਸਤ੍ਰੱਗ੍ਯ ਕਹਾਇ ॥ ਸ਼ਾਹਜ਼ਾਦੇ ਕਾ ਦੇਖ ਪ੍ਰਤਾਪੂ ॥ ਭੇਟਾ ਲਗੇ ਅੰਬਾਰ ਨ ਮਾਪੂ ॥ ੨੩ ॥ ਪਿਖ ਪ੍ਰਤਾਪ ਇਕ ਪੰਡਤ ਕਹਯੋ ॥ ਹੇ ਪ੍ਰਭ ਮਮ ਸੰਦੇਹ ਇਹ ਭਯੋ ॥ ਬਰਨ ਛੱਤਰੀ ਤੁਮ ਪ੍ਰਗਟਾਏ ॥ ਕਯੋਂ ਪੂਜਾ ਲੈਹੋ ਸੁਖ ਪਾਏ ॥ ੨੪ ॥ ਪੂਜਾ ਲੇਨ [3]ਦਿਜਨ ਕੋ ਕਰਮ ॥ ਨਾਹਿਨ ਛਤ੍ਰੀ ਕੋ ਇਹੁ ਧਰਮ ॥ ਸੁਨ ਪ੍ਰਭ ਬਾਲ ਬ੍ਰਿੱਧ ਮਤ ਵਾਰੇ ॥ ਕਿਯ ਪੰਡਤ ਸੋਂ ਐਸ ਉਚਾਰੇ ॥ ੨੫ ॥ ਹੇ ਪੰਡਤ ਜੀ ਲੇਹੁ ਬਿਚਾਰੇ ॥ ਬਿਸ਼ਨ ਰਾਮ ਪੁਨ ਕਿਸ਼ਨਵਤਾਰੇ ॥ ਭਏ ਛੱਤਰੀ ਬਰਨ ਮਝਾਰੇ ॥ ਤਿਨ ਕੌ ਪੂਜਹਿ ਸਭ ਸੰਸਾਰੇ ॥ ੨੬ ॥ ਬ੍ਰਾਹਮਨ ਆਦਿ ਜੋ ਬਰਨ ਬਡੇਰੇ ॥ ਸਿਮਰਹਿੰ ਸਭੀ ਨਾਮ ਤਿਨ ਕੇਰੇ ॥ [4]ਚਤੁਰਾਨਨ ਕੋ ਨਾਮ ਲੇਵੇ ॥ ਬੰਸ ਤਿਸੀ ਤੁਮ ਪ੍ਰਗਟ ਲਖੇਵੇ ॥ ੨੭ ॥ ਜਨਕ ਆਦ ਦਿਜਹਨ ਗੁਰ ਭਏ ॥ ਬਰਨ ਹਮਾਰ ਪੂਜ ਸਭ ਥਏ ॥

੧ ਵਿਛਾਈ ੨ ਸੌਂ ਕਰਕੇ ੩ ਬ੍ਰਹਮਣਾ ੪ ਬ੍ਰਹਮਾ

ਤੁਮ ਅਸ ਕਿਉਂ ਸੰਸਾ ਉਰ ਧਾਰਾ ॥ ਲੇਹੋ ਪੰਡਤ ਰਿਦੈ ਬਿਚਾਰਾ ॥ ੨੮ ॥ ਹਰ ਕਿਹ ਤੇ ਨਹਿੰ ਪੂਜ ਕਰਾਹਿੰ ॥ ਭਾਵਨ ਸਹਿਤ ਆਪ ਸਿਖ ਆਹਿੰ ॥ ਗੁਰ ਨਾਨਕ ਕਾਮਨ ਤਿਨ ਪੂਰੈਂ ॥ ਪੰਡਤ ਲਿਹੁ ਬਿਚਾਰ ਨਿਜ ਉਰੈ ॥ ੨੯ ॥ ਸੁਨ ਪੰਡਤ ਨਿਰ ਉੱਤਰ ਭਯੋ ॥ ਪਰ ਥੋ ਚਤ੍ਰ ਐਸ ਤਬ ਕਹਯੋ ॥ ਹੇ ਪ੍ਰਭ ਸਹੀ ਜਥਾ ਤੁਮ ਕਹੇ ॥ ਮੈਂ ਰਾਵਰ ਕੋ ਪਰਖਨ ਲਹੇ ॥ ੩੦ ॥ ਹੇ ਪੂਰਨ ਵਰ ਨਾਨਕ ਜੋਤਾ ॥ ਕਲ ਕੌ ਨਰਨ ਉਧਾਰਨ ਪੋਤਾ ॥ ਹਮ ਸਭ ਬਿੱਪ੍ਰ ਆਪ ਢਿਗ ਆਇ ॥ ਜਾਚਹਿੰ ਦਾਨ ਪਾਇੰ ਮਨ ਭਾਇ ॥ ੩੧ ॥ ਪ੍ਰਿਥਮ ਗੁਰੂ ਤਵ ਪਿਤ ਜੀ ਆਏ ॥ ਦਾਨ ਮਾਨ ਤਿਨ ਤੇ ਬਹੁ ਪਾਏ । ਪੁਨ ਸੌ ਗਏ [1]ਗਜ਼ਾਸੁਰ ਨਗਰੀ ॥ ਅਰਪੀ ਦਿਜਨ ਸਮੱਗ੍ਰੀ ਸਗਰੀ ॥ ੩੨ ॥ ਅਬ ਸ਼ਿਵ ਪੁਰ ਦਿਜ ਬਿਨੈ ਬਖਾਨੈ ॥ ਹਮੈਂ ਦੇਹੁ ਸਰਬੰਸ ਮਹਾਨੈ ॥ [2]ਦੈਵ ਜੋਗ ਆਗਮਨ ਤੁਮਾਰਾ ॥ ਯਾਂਤੇ ਜਾਚੈਂ ਦਾਨ ਉਦਾਰਾ ॥ ੩੩ ॥ ਸੁਨ ਬਿਨਤੀ ਸ੍ਰੀ ਪ੍ਰਭੂ ਉਦਾਰਾ ॥ ਦੀਨ ਦਿਜਨ ਸਰਬੰਸ ਅਪਾਰਾ ॥ ਬਿਪ੍ਰ ਸੁ ਬਹੁ ਅਨੰਦ ਕੋ ਪਾਏ ॥ ਲੈ ਸਭ ਵਸਤ ਦਰਬ ਸਮਦਾਏ ॥ ੩੪ ॥ ਉਸਤਤਿ ਕਰੀ ਅਨੇਕ ਪ੍ਰਕਾਰਾ ॥ ਲੇਕਰ ਗਮਨੇ ਕਈ ਹਜਾਰਾ ॥ ਸਗਰੀ ਪੁਰੀ [3]ਰੁਦ੍ਰ ਕੇ ਬੀਚ ॥ ਕੀਰਤ ਕਰਤ ਊਚ ਅਰ ਨੀਚ ॥ ੩੫ ॥ ਜਬ ਪ੍ਰਭ ਸਭ ਕਿਛ ਦੀਨੋ ਦਾਨ ॥ ਸੰਗਤ ਗਨ ਮਸੰਦ ਸੁਨ ਕਾਨ ॥ ॥ ਵਸਤ ਬਟੋਰਨ ਕੀਨ ਘਨੇਰੀ ॥ ਘਨੈ ਬਸਤ੍ਰ ਆਨੇ ਤਿਸ ਬੇਰੀ ॥ ੩੬ ॥ ਦਰਜੀ ਲਿਆਇ ਸਿਵਾਵਨ ਕਰੇ ॥ ਬਾਹਨ ਮੋਲ ਆਨਬੋ ਕਰੇ ॥ ਜੌਨ ਪੁਰੇ ਕੀ ਸੰਗਤ ਆਈ ॥ ਮੁਖ ਸਭ ਮਹਿ ਗੁਰਬਖ਼ਸ਼ ਸੁ ਭਾਈ ॥ ੩੭ ॥ ਅਨਕ ਪ੍ਰਕਾਰਨ ਭੇਟ

[1] ਪਿੰਡ ਦਾ ਨਾਮ ਹੈ [2] ਅਚਨ ਚੇਤ [3] ਸ਼ਿਵ ਪੁਰੀ

ਚੜ੍ਹਾਈ ॥ ਪ੍ਰਭ ਤੇ ਮਨੋ ਕਾਮਨਾ ਪਾਈ ॥ ਤੀਨ ਦਿਵਸ ਬਸ ਤਹਾਂ ਕ੍ਰਿਪਾਲਾ ॥ ਸੰਗਤ ਕੀਨੀ ਅਤੀ ਨਿਹਾਲਾ ॥ ੩੯ ॥

ਇਤਿ ਸ੍ਰੀ ਗੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਦਸਮੇਸ ਜੀ ਸ਼ਿਵ ਪੁਰੀ ਆਗਮਨ ਪ੍ਰਸੰਗ ਬਰਨਨੰ ਨਾਮ ਚਾਲੀਸਮੋਂ ਮੰਦਰਹਿ ॥ ੪੦ ॥

ਦੋਹਿਰਾ ॥

[1]ਲਘ ਮਿਰਜ਼ਾ ਪੁਰ ਸਿੱਖ [2]ਗਨ ਸ੍ਰੀ ਪ੍ਰਭ ਜੀ ਢਿਗ ਆਇ ॥
ਅਧਕ ਪ੍ਰੇਮ ਸੋਂ ਬਿਨੋ ਭਨ ਗ੍ਰਾਮ ਲਜਾਇ ਸੁਖ ਪਾਇ ॥ ੧ ॥

ਚੌਪਈ ॥ ਤੀਨ ਦਿਵਸ ਰਹਿ ਪ੍ਰਭ ਤਿਹ ਥਾਨਾ ॥ ਪੁਨਹਿ ਕੀਨ ਤਿਹ ਤੇ ਪ੍ਰਸਥਾਨਾ ॥ [3]ਦੀਰਘ ਮਿਰਜ਼ਾ ਪੁਰ ਮਹਿੰ ਥਿਰੇ ॥ ਤਿਹ ਤੇ ਆਇ ਪ੍ਰਾਗ ਮੁਦ ਕਰੇ ॥ ੨ ॥ ਸੁਨ ਸੰਗਤ ਅਗਵਾਈ ਆਈ ॥ ਮਿਲੇ ਹਰਖ ਧਰ ਬੰਦੇ ਪਾਈ ॥ [4]ਮਾਤਨ ਸੋਂ ਸਿਖਨੀ ਮਿਲ ਪਰੀ ॥ [5]ਸਿਵਰ ਕਰਾਯੋ ਪੂਰਬ ਘਰੀ ॥ ੩ ॥ ਅਨਕ ਭਾਂਤ ਸੇਵਾ ਕਰਵਾਈ ॥ ਮਿਲ ਨਰ ਨਾਰੀ ਹਰਖ ਬਢਾਈ ॥ ਬਡ ਮਾਤਾ ਤਬ ਤ੍ਰਿਜਨ ਮਝਾਰੀ ॥ ਸ੍ਰੀ ਮੁਖ ਤੇ ਅਸ ਕੀਨ ਉਚਾਰੀ ॥ ੪ ॥ ਜਬ ਹਮ ਪੂਰਬ ਇਤ ਥਿਤ ਭਏ ॥ ਨਿਜ [6]ਨੰਦਨ ਸੋਂ ਅਸ ਬਿਧ ਕਏ ॥ ਪੌਤ੍ਰ ਮੈਂ ਖਿਲਾਵਨੋ ਚਾਹੋਂ ॥ ਕਹਯੋ ਪੁਤ੍ਰ ਮਾਤਾ ਇਛ ਪਾਹੋ ॥ ੫ ॥ ਇਸ ਥਲ ਮਹਿੰ ਬਰ ਪੁਤ੍ਰ ਸੁ ਦਯੋ ॥ ਤਬ ਸੁੰਦਰ ਸ਼ਹਿਜ਼ਾਦਾ ਭਯੋ ॥ ਤਾਂਤੇ ਪੁਤ੍ਰ ਕਾਮਨਾ ਵਾਰੀ ॥ ਇਹੁ ਸੰਗਤ ਸੇਵੈ ਹਿਤ ਧਾਰੀ ॥ ੬ ॥ ਜਸ ਹਮਰੈ ਗ੍ਰਿਹ ਪੌਤ੍ਰਾ ਭਯੋ ॥ ਤਸ ਸੋ ਪੁਤ੍ਰ ਕਾਮਨਾ ਲਯੋ ॥ ਅਸ ਬਰ ਦੇ ਪੰਚਕ ਦਿਨ ਰਏ ॥ ਪੁਨਹਿ [7]ਪਯਾਨਾ ਕਰਤੇ ਭਏ ॥ ੭ ॥ ਨਿਕਸ ਰਾਜ ਪ੍ਰਯਾਗਹਿ ਛੋਰ ॥ ਗਮਨੇ ਕਰ ਮੁਖ ਪਸ਼ਚਮ [8]ਓਰ ॥

---

੧ ਛੋਟੇ ੨ ਬਹੁਤ ੩ ਵਡੇ ੪ ਮਾਤਾ ਜੀਤੋ ਸਿਖਣੀਆਂ ੫ ਡੇਰਾ
੬ ਆਪਣੇ ਪੁਤ੍ਰ ੭ ਜਾਣਾ ਕੀਤਾ ੮ ਤਰਫ

ਆਦਰ ਹੇਤ ਪੁਚਾਵਨ ਆਏ ॥ ਦੇ ਧੀਰਜ ਸ੍ਰੀ ਪ੍ਰਭ ਸਭ ਤਾਏ ॥੭॥ ਸਭ ਕੋ ਅਟਕ ਅਗਾਰੀ ਚਾਲੈ ॥ ਡੇਰਾ ਕਰਯੋ [1]ਭਾਨ ਕੇ ਢਾਲੇ ॥ ਸੁਨ ਸਿਖ ਸ਼ਾਹਜ਼ਾਦੇ ਆਗਵਨੂ ॥ ਜਨ ਪ੍ਰਾਪਤ ਭੀ ਨਵ ਨਿਧ [2]ਭਵਨੂ ॥ ੯ ॥ ਕਹੈਂ ਦਰਸ ਜਿਨ ਕੋਸ ਹਜਾਰੂ ॥ ਜਾਵੈਂ ਆਜ ਪ੍ਰਾਪਤ ਘਾਰੂ ॥ ਅਸ ਹਰਖਤ ਹ੍ਵੈ ਭੇਟ ਲਿਆਵਹਿ ॥ ਅਰਪਹਿ ਮਨੋ ਕਾਮਨਾ ਪਾਵਹਿ ॥ ੧੦ ॥ [3]ਅਨਕ ਬਿਧਨ ਕੀ ਸੇਵਾ ਕਰੈਂ ॥ ਇਕ ਦੁਇ ਮਜਲ ਸੰਗ ਹਿਤ ਧਰੈਂ ॥ ਇਮ ਹੀ ਸਗਰੇ ਮਾਰਗ ਆਏ ॥ ਪੂਰਹਿੰ ਕਾਮਨਾ ਜਨ ਸਮੁਦਾਏ ॥ ੧੧ ॥ ਨਗਰ ਅਯੁਧਯਾ ਮਹਿ ਤਬ ਆਏ ॥ ਆਦਿ ਗੁਰੂ ਥਿਤ ਥੇ ਜਿਹ ਥਾਏ ॥ ਸੰਗਤ ਹੁਤੀ ਸੁ [4]ਸਰਜੂ ਤੀਰ ॥ ਘਾਟ ਵਸਿਸਟ ਨੀਰ ਗੰਭੀਰ ॥ ੧੨ ॥ ਤਿਹ ਥਲ ਪ੍ਰਭੁ ਆ ਸਿਵਰ ਲਗਾਏ ॥ ਸੁਧ ਕੋ ਸੁਨ ਸੁਨ ਸਿਖ ਸਮਦਾਏ ॥ ਆਇ ਉਤਾਵਲ ਦਰਸਨ ਪਾਏ ॥ ਅਨਕ ਪ੍ਰਕਾਰਨ ਭੇਟ ਚਢਾਏ ॥ ੧੩ ॥ ਕੁਸਲ ਪ੍ਰਸ਼ਨ ਸੰਗਤ ਸੋਂ ਕੀਨ ॥ ਸੁਨ ਅਨੰਦ ਸਭਹਨ ਕਹਿ ਦੀਨ ॥ ਭਈ ਆਨ ਨਰ ਦੀਰਘ ਭੀਰ ॥ ਬੈਠੈ ਕਿਤਕ ਕਾਲ ਪ੍ਰਭ ਤੀਰ ॥ ੧੪ ॥ ਇਤਨੇ ਮਹਿੰ ਬੰਦਰ ਗਨ ਆਏ ॥ ਤਿਨ ਕੋ ਦੇਖ ਪ੍ਰਭੂ ਬਿਗਸਾਏ ॥ ਨਿਕਟ ਹੇਰਬੇ ਹੇਰ ਤਮਾਸਾ ॥ ਚਨੇ ਗਿਰਾਵਤ ਭੇ ਤਿਨ ਪਾਸਾ ॥ ੧੫ ॥ [5]ਖੈਬੇ ਹੇਤ ਧਾਇ ਮਿਲ ਗਏ ॥ ਕੋ ਆਪਸ ਮਹਿੰ ਲਰਤੇ ਭਏ ॥ ਤਬ ਸ੍ਰੀ ਪ੍ਰਭੁ ਗੁੜ ਕੋ ਮੰਗਵਾਇ ॥ ਪਿਖਨ ਲਰਾਈ ਦੀਓ ਧਰਾਇ ॥ ੧੬ ॥ ਸਭ [6]ਕਪਿ ਕੂਦ ਪਰੇ ਬਲਵੰਤੇ ॥ ਇਕ ਕਾਟਤ ਇਕ ਭਾਜ ਚਲੰਤੇ ॥ ਇਕ ਚੀਕਤ ਬਡ ਸਬਦ ਉਠਾਵੈਂ ॥ ਇਕ ਲਰ ਪਰੇ ਛੀਨ ਇਕ ਖਾਵੈਂ ॥ ੧੭ ॥ ਦੰਤ [7]ਨਖਨ ਕੇ ਕਰਹਿੰ [8]ਪ੍ਰਹਾਰਾ ॥ ਨਿਕਸਯੋ [9]ਸ੍ਰੋਣਤ ਕਿਸ ਤਨ ਫਾਰਾ॥

੧ ਸੂਰਜ ੨ ਘਰ ਵਿਚ ੩ ਅਨੇਕ ਤਰਾਂ ੪ ਸਰਜੂ ਕਿਨਾਰੇ ੫ ਖਾਣੇ ਵਾਸਤੇ ੬ ਕੁਦ ਕੇ ੭ ਲੂਹਾਂ ਨਾਲ ੮ ਵਾਰ ਕਰਦੇ ਹਨ ੯ ਲਹੂ

ਬਦਨ [1]ਨਿਤੰਬ ਲਾਲ ਜਿਨ ਰੰਗ ॥ ਕ੍ਰੋਧਤ ਆਪਸ ਮਹਿ ਕਰ ਜੰਗ ॥ ੧੮ ॥ ਦੇਖ ਦੇਖ ਸ੍ਰੀ ਪ੍ਰਭ ਬਿਗਸਾਵੈਂ ॥ ਮਾਤਲ ਸੰਗ ਕਹੈਂ ਦਰਸਾਵੈਂ ॥ ਦ੍ਵੈ ਘਟਕਾ ਲਗ ਪਰਚੇ ਰਏ ॥ ਪੁਨ ਰਹਿਰਾਸ ਪਾਠ ਸੁਨ ਲਏ ॥ ੧੯ ॥ ਤਿਹ ਕੀ ਸੰਗਤ ਦੇਗ ਕਰਾਈ ॥ ਭਾਵ ਸਹਿਤ ਪ੍ਰਭ ਕੋ ਅਚਵਾਈ ॥ ਸੁਖ ਸੋਂ ਨਿਸਾ ਬਿਤਾਵਤ ਭਏ ॥ ਜਾਗੇ ਪ੍ਰਾਤ ਨਦੀ ਮਜਨਏ ॥ ੨੦ ॥ ਰਾਮ ਚੰਦ੍ਰ ਜੀ ਜਨਮ ਸਥਾਨ ॥ ਕਰ ਦਰਸਨ ਦਿਯ ਮੰਗਤ ਦਾਨ ॥ ਸੰਗਤ ਕੋ ਦੇ ਸ਼ੁਭ ਉਪਦੇਸ ॥ ਤਿਹ ਤੇ ਗਮਨ ਕੀਨ ਜਗਤੇਸ ॥ ੨੧ ॥ ਚਲਤ ਚਲਤ ਪ੍ਰਭ ਤਿਹ ਥਾਂ ਆਏ ॥ ਆਦਿ ਗੁਰੂ ਜਿਹ ਰੇਠ ਮਿਠਾਏ ॥ ਨਾਨਕ ਮਤਾ ਉਜਾਗਰ ਨਾਮ ॥ ਸਿਵਰ ਲਗਾਇ ਕੀਨ ਬਿਸਰਾਮ ॥ ੨੨ ॥ ਦਰਸਨ ਕਰ ਕੜਾਹੁ ਚੜ੍ਹਵਾਯੋ ॥ ਦਾਨ ਗਰੀਬਨ ਕੋ ਬਹੁ ਦਾਯੋ ॥ ਤਿਹ ਤੇ ਚਲ ਪੀਲੀ ਜੇ ਭੀਤ ॥ ਸਿਵਰ ਲਗਾਯੋ ਸਿੱਖਨ ਮੀਤ ॥ ੨੩ ॥ ਤਿਹ ਕਾ ਨ੍ਰਿਪ ਸ਼ਮਸ਼ੇਰ ਬਹਾਦਰ ॥ ਪਿਤਾ ਹੁਤੇ ਜਹਿੰ ਬਾਜ ਬਹਾਦਰ ॥ ਗੁਰ ਸਪਤਮ ਪੈ ਗਜ ਜਿਸ ਭੇਜਾ ॥ ਸੁਨ ਸ਼ਮਸ਼ੇਰ ਆਏ ਪ੍ਰਭ ਏਹ ਜਾ ॥ ੨੪ ॥ ਮਿਲਯੋ ਭਾਉ ਧਰ ਸੇਵ ਕਰਾਈ ॥ ਨਾਨਾ ਬਿਧ ਕੀ ਭੇਟ ਚਢਾਈ ॥ ਬਹੁ ਪ੍ਰਸੰਨਤਾ ਪ੍ਰਭ ਤੇ ਲੀਨ ॥ ਮਾਨਖ ਜਨਮ ਸੁਫਲ ਤਬ ਕੀਨ ॥ ੨੫ ॥ ਕਿਤਕ ਦਿਵਸ ਰਖ ਪ੍ਰਭ ਨਿਜ ਪਾਸ ॥ ਗਮਨ ਕੀਨ ਪੁਨ ਅਗ੍ਰ ਹੁਲਾਸ ॥ ਦੇਵ ਨਗਰ ਜਿਹ ਬਸੈ ਚੰਗੇਰਾ ॥ ਬਿਧੀ ਚੰਦ ਭਾਈ ਜਿਹ ਦੇਰਾ ॥ ੨੬ ॥ ਬੇਨ-ਵਾਹ ਸੁੰਦਰ ਕ ਚੇਰੇ ॥ ਪ੍ਰਭ ਸੇਵਾ ਕਿਯ ਭਾਵ ਬਡੇਰੇ ॥ ਤਿਹ ਤੇ ਚਲ ਲਖਨਊ ਸੁ ਆਏ ॥ ਥਾਨ ਭਗਤ ਭਗਵਾਨ ਥਿਰਾਏ ॥ ੨੭ ॥ ਤਿਹ ਮਹੰਤ ਬਹੁ ਸੇਵ ਕਮਾਈ ॥ ਮਨ ਬਾਂਛਤ ਪ੍ਰਭ ਤੇ ਬਰ ਪਾਈ ॥ ਇਕ ਤਰਵਾਰ ਤਿਨ ਪ੍ਰਭੂ ਦਈ ॥ ਅਬ ਲਗ ਤਿਨ ਪੂਜਾ ਮਹਿ

[1] ਚਿਤੜ

ਹਈ ॥ ੨੯ ॥ ਤਿਹ ਤੇ ਗਮਨ ਬਨੂਰਹਿ ਆਏ ॥ ਸੰਗਤ ਆ ਦਰ-ਸ਼ਨ ਪ੍ਰਭ ਪਾਏ ॥ ਬਹੁ ਬਿਧ ਸੇਵਾ ਕੀਨ ਸੁਵਾਮੀ ॥ ਕਿਯ ਪੂਰਨ ਪ੍ਰਭ ਤਿਨ ਕੀ ਕਾਮੀ ॥ ੨੯ ॥ ਚਲੇ ਚੰਦੇਸੀ ਮਾਰਗ ਆਏ ॥ ਮਥਰਾ ਨਗਰ ਤਬੈ ਨਿਜ਼ਰਾਏ ॥ ਬਿਰਜ ਲਾਲ ਪੰਡਾ ਇਕ ਆਇ ॥ ਪ੍ਰਭ ਚਰਨਨ ਪਰ ਸੀਸ ਨਿਵਾਇ ॥ ੩੦ ॥ ਕਰ ਬਿਨਤੀ ਗ੍ਰਿਹ ਸਿਵਰ ਕਰਾਯੋ ॥ ਸੇਵਾ ਕਰੀ ਭਾਵ ਕੋ ਲਾਯੋ ॥ ਪ੍ਰਭ ਗੋਕਲ ਬਿੰਦ੍ਰਾ-ਬਨ ਹੇਰਾ ॥ ਜਹਾਂ ਕ੍ਰਿਸ਼ਨ ਕੀਨੇ ਬਹੁ ਖੇਰਾ ॥ ੩੧ ॥ ਦਾਨ ਮਾਨ ਮੰਗਤ ਜਨ ਦੀਨ ॥ ਪੁਨਹਿ ਪਯਾਨਾ ਅਗ੍ਰਜ ਕੀਨ ॥ ਗ੍ਰਾਮ ਨਗਰ ਮਗ ਕੇ ਉਲਘੰਤੇ ॥ ਸਨੈ ਸਨੈ ਸੁਖ ਸਹਿਤ ਚਲੰਤੇ ॥ ੩੨ ॥ ਹਰੀ ਦ੍ਵਾਰ ਕਨਖਲ ਕੇ ਤੀਰ ॥ ਸਿਵਰ ਲਗਾਯੋ ਪ੍ਰਭ ਗੰਭੀਰ ॥ ਸੁਨ ਕਰ ਸਿੱਖ ਸੰਤ ਸਭ ਆਇ ॥ ਦਰਸ਼ਨ ਕਰ ਕਰ ਭੇਟ ਚੜ੍ਹਾਇ ॥ ੩੩ ॥ ਸ੍ਰੀ ਪ੍ਰਭੁ ਜੀ ਬਹੁ ਚਿੱਤ ਉਦਾਰ ॥ ਆਇ [1]ਦਿਜਨ ਦੀਅ ਦਾਨ ਅਪਾਰਾ ॥ ਸੰਗਤ ਸਭ ਬਿਧ ਸੇਵ ਕਰਾਈ ॥ ਮਨੋ ਕਾਮਨਾ ਪ੍ਰਭੁ ਤੇ ਪਾਈ ॥ ੩੪ ॥ [2]ਜੁਗ ਜਾਮਨ ਰਹਿ ਪ੍ਰਭ ਪ੍ਰਸਥਾਨੇ ॥ ਧਰਮ ਸਾਲ ਅਬ ਤਾਹਿ ਸਥਾਨੰ ॥ ਸਾਤਲ ਸਰ ਪੁਨ ਪੁਰ ਭਗਵਾਨ ॥ ਪੁਰਾ ਸਹਾਰਨ ਉਤਰੇ ਆਨ ॥ ੩੫ ॥ ਸੂਰਜ ਕੁੰਡ ਦਾਮਲੋ ਆਏ ॥ ਪੁਨ ਲਖਨੌਰ ਆਏ ਸੁਖਦਾਏ ॥ ਜੇਠਾ ਝੰਡਾ ਭ੍ਰਾਤ ਮਸੰਦ ॥ ਗੁਰ ਸਿੱਖੀ ਮਹਿੰ ਭਾਵ ਬਿਲੰਦ ॥ ੩੬ ॥ ਸੁਨਿਯੋਂ ਗੁਰ ਸਹਿਜ਼ਾਦਾ ਆਇ ॥ ਅਗ੍ਰ ਜਾਇ ਪਗ ਸੀਸ ਨਿਵਾਇ ॥ ਲਿਆਇ ਸੁ ਨਿਜ ਗ੍ਰਿਹ ਸਿਵਰ ਕਰਾਯੋ ॥ ਸੇਵ ਕਰੈਂ ਮਨ ਪ੍ਰੇਮ ਬਢਾਯੋ ॥ ੩੭ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਦਸਮੇਸ ਜੀ ਪੂਰਬ ਤੇ ਲਖਨੌਰ ਆਗਮਨ ਪ੍ਰਸੰਗ ਬਰਨਨੰ ਨਾਮ ਇਕਤਾਲੀਸਮੋਂ ਮੰਦਰਗਹਿ ॥ ੪੧ ॥

---

੧ ਬ੍ਰਹਮਣਾ ਨੂੰ ੨ ਦੋ ਪਹਿਰ

ਦੋਹਿਰਾ ॥
ਸ਼ਹਿਜ਼ਾਦੇ ਲਖਨੌਰ ਮਹਿੰ ਆਇ ਸਿਵਰ ਇਤ ਪਾਇ ॥
ਉਤ ਅਨੰਦ ਪੁਰ ਸਤਿਗੁਰੂ ਚਾਹਯੋ ਸੁਤ ਪਰਖਾਇ ॥ ੧ ॥

ਚੌਪਈ ॥ ਜਸ ਚਤੁਥ ਗੁਰ ਸੁਤ ਪਰਖਾਇ ॥ ਲਵ ਪੁਰ ਤੇ ਬਿਨ ਕਹੇ ਨ ਆਇ ॥ ਤਸ ਅਬ ਇਨਹਿੰ ਪਰੀਖਯਾ ਲੈਨ ॥ ਲਿਖੀ ਪਤ੍ਰਕਾ ਗੁਰ ਸੁਖ ਦੈਨ ॥ ੨ ॥ ਅਹੋ ਪੁਤ੍ਰ ਗੋਬਿੰਦ ਸਿੰਘ ਪਿਆਰੇ ॥ ਪੁਰ ਲਖਨੌਰ ਬਸੋ ਇਸ ਬਾਰੇ ॥ ਜਬ ਲਗ ਹਮ ਨਹਿੰ ਕਰਹਿੰ ਹਕਾਰਨ ॥ ਤਬ ਲਗ ਨਹਿ ਆਵੋ ਨਿਰ ਧਾਰਨ ॥ ੩ ॥ ਅਸ ਲਿਖ ਹਾਥ [1]ਮੇਵੜੇ ਦੀਨ ॥ ਪਹੁਚਯੋ ਪੁਰ ਲਖਨੌਰ ਪ੍ਰਬੀਨ ॥ ਸ਼ਹਿਜ਼ਾਦੇ ਪਗ ਬੰਦਨ ਧਾਰੀ॥ ਧਰੀ [2]ਪੱਤ੍ਰਕਾ ਪੁਨਹਿ ਅਗਾਰੀ ॥ ੪ ॥ ਪਠੀ ਜਬਹਿ ਪ੍ਰਭ ਮਨ ਮੁਰਝਾਯੋ ॥ ਪਰ ਨਹਿੰ ਹੁਕਮ ਮੇਟਬੋ ਚਾਹਯੋ ॥ ਮਾਤਾ ਮਾਤ ਸਾਸ ਢਿਗ ਆਇ ॥ ਪਿਤਾ ਗੁਰੂ ਕੀ ਪੁਤ੍ਰ ਸੁਨਾਇ ॥ ੫ ॥ ਬੇਬਸ ਹ੍ਵੈ ਬਸਨੇ ਨਹਿੰ ਲਾਗੇ ॥ ਸੇਵੈ ਜੇਠਾ ਸਿਖ ਬਡ-ਭਾਗੇ॥ ਪਰ ਤਹਿ ਕੂਪਨ ਖਾਰੀ ਬਾਰੀ ॥ ਪ੍ਰਭ ਲਾਇਕ ਨਹਿੰ ਕੀਨ ਬਿਚਾਰੀ ॥ ੬ ॥ ਇਕ ਬਾਸਰ ਪੁਰ ਕੇ ਨਰ ਨਾਰੀ ॥ ਸ੍ਰੀ ਗੁਜਰੀ ਢਿਗ ਬਿਨੈ ਉਚਾਰੀ ॥ ਮੁਖ ਜੇਠਾ ਸਭ ਮਹਿੰ ਅਸ ਕਹੈ ॥ ਮਾਤਾ ਅਰਜ ਹਮਾਰੀ ਅਹੈ ॥ ੭ ॥ ਖਾਰੋ [3]ਅੰਭ ਕੂਪ ਸਭ ਕੇਰਾ ॥ ਬਿਨਾ ਸ੍ਵਾਦ ਪੀਵਹਿੰ ਹਰ ਬੇਰਾ ॥ ਕਰਹੁ ਕ੍ਰਿਪਾ ਨਿਜ ਬਰ ਕੋ ਦੀਜਹਿ ॥ ਜਲ ਮੀਠੋ ਅਬ ਕੂਪ ਕਰੀਜਹਿ ॥ ੮ ॥ ਸੁਨ ਮਾਤਾ ਸਿੱਖਨ ਕੀ ਅਰਜੀ ॥ ਜਾਨੇਸਭ ਜਲ ਮੀਠੇ [4]ਗਰਜੀ ॥ ਉਠੀ [5]ਸਦਨ ਤੇ ਬਾਹਿਰ ਆਈ ॥ [6]ਅਵਨੀ [7]ਰਵਨੀ ਤਹਾਂ ਦਿਖਾਈ ॥ ੯ ॥ ਕਹਿ ਕਰ ਤਬ [8]ਮਿਸਤਾਨ ਮੰਗਾਯਾ ॥ ਗੁਰਨ ਨਾਮ ਲੇ ਕਰ

੧ ਅਰਦਾਸੀਆ ੨ ਚਿਠੀ ੩ ਜਲ ੪ ਲੋੜਵੰਦ ੫ ਘਰ
੬ ਧਰਤੀ ੭ ਹਰੀ ਭਰੀ ੮ ਮਿਠਾ

ਬਰਤਾਯਾ ॥ ਕਰ ਸ਼ਾਰਤ ਤੇ ਕਿਯ ਬਤਲਾਵਨ ॥ ਇਹੁ ਬਲ ਖਨਹੁ ਲਹੋ ਜਲ ਪਾਵਨ ॥ ੧੦ ॥ ਸੁਨ ਆਇਸ ਜਬ ਖੋਦਨ ਲਾਗੇ ॥ ਕਿਤਕ ਗਰਤ ਭਾ ਪਿਖਨੇ ਲਾਗੇ ॥ ਮਣਿ ਪਾਕੀ ਪੋਰਾਤਨ ਪਾਈ ॥ ਸਭ ਕੇ ਮਨ ਬਹੁ ਆਨੰਦ ਪਾਈ ॥ ੧੧ ॥ ਸਭ ਪੁਰ ਕੇ ਨਰ ਲਾਗਤ ਭਏ ॥ ਥੋਰ ਕਾਲ ਮਹਿੰ ਜਲ ਲਗ ਗਏ॥ ਗਾਰ ਨਿਕਾਰ ਬਿਮਲ ਜਲ ਭਯੋ ॥ ਗਾਗਰ ਭਰ ਢਿਗ ਮਾਤ ਲਿਅਯੋ ॥ ੧੨ ॥ ਮਾਤਾ ਪ੍ਰਿਥ-ਮਹਿ ਸੁਤਹਿ ਅਚਾਯੋ ॥ ਪੁਨਹਿ ਦੀਨ ਸਭ ਕੇ ਬਰਤਾਯੋ ॥ ਸਭਨ ਪਿਯੋ ਬਡ ਮੀਠ ਲਗਾਯੋ ॥ ਪਕੋ ਪਕਾਯੋ ਕੂਪ ਸੁ ਪਾਯੋ ॥ ੧੩ ॥ ਧੰਨ ਗੁਰੂ ਧਨ ਮਾਤ ਉਚਾਰੇ ॥ ਮਾਤਾ ਕੂਪ ਬਿਦਤ ਅਬ ਸਾਰੇ ॥ ਸ੍ਰੀ ਪ੍ਰਭ ਬਾਲਕ ਲੀਲ੍ਹਾ ਕਰੈਂ ॥ ਪੁਰ ਕੇ ਲਰਕੇ ਸਭ ਹਿਤ ਧਰੈਂ ॥ ੧੪ ॥ ਕਬ [2]ਕਿੰਦਕ ਡੰਡੇ ਕੀ ਖੇਲ ॥ ਜੀਤ ਹਾਰ ਲੈ ਹੈਂ ਬਿਨ ਏਲ ॥ ਕਬ ਬਾਰਕ ਦੁਹਿ ਦਿਸ ਪ੍ਰਭ ਕਰੈਂ ॥ ਇਕ ਸਿਖ ਮੁਗ਼ਲ ਟੇਕ ਲਰ ਪਰੈਂ ॥ ੧੫ ॥ ਮੁਗ਼ਲਨ ਤੇ ਸਿੱਖਨ ਜਿਤਵਾਏ ॥ ਹੁਵੈਂ ਅਨੰਦ ਸਿੰਘਨ ਕੇ ਰਾਏ॥ ਨਿਕਟ ਨਿਕਟ ਕੇ ਪੁਰ ਅਰ ਗ੍ਰਾਮੂ ॥ ਸੁਨ ਸੁਨ ਆਵਹਿੰ ਸਿੱਖਯ ਤਮਾਮੂ ॥ ੧੬ ॥ ਸ਼ਹਿਜ਼ਾਦਾ ਮਾਤਾ ਦਰਸਾਵਹਿੰ ॥ ਪਗ ਬੰਦਹਿੰ ਇਹੁ ਭੇਟ ਚੜ੍ਹਾਵਹਿੰ ॥ ਮਨੋ ਕਾਮਨਾ ਪ੍ਰਭ ਤੇ ਪਾਵੈਂ ॥ ਨਿਤ ਪ੍ਰਤ ਮੇਲੋ ਲੱਗਯ ਰਹਾਵੈ ॥ ੧੭ ॥ ਸਾਹ ਭੀਖ ਜੋ ਪਟਣੇ ਗਯੋ ॥ ਤੀਨ ਮਾਸ ਕੋ ਦਰਸਤ ਭਯੋ ॥ ਬਸੈ ਗ੍ਰਾਮ [3]ਠਸਕੇ ਕੇ ਮਾਇ ॥ ਜਾਨਯੋ ਅਬ ਸੋ ਪ੍ਰਭ ਇਤ ਆਇ ॥ ੧੯ ॥ ਚਾਹਿਤ ਚਿਤ ਬਖ਼ਸ਼ਾਵਨ ਕਾਜ ॥ ਜਬਹਿ ਭਵਿੱਖਯਤ ਸਿੰਘਨ ਰਾਜ ॥ ਨਹਿੰ ਛੀਨਹਿੰ ਸੋ ਦੇਗ ਜੋ

੧ ਖੂਹ ਦੀ ਦੀਵਾਰ ੨ ਗੇਂਦ ਵਾ ਕਿਦੂ ੩ ਭੀਖ ਸ਼ਾਹ ਦਾ ਪਿੰਡ ਹੈ

ਮੋਰੀ ॥ ਇਹੀ ਕਾਮਨਾ ਮਨ ਮਹਿੰ ਲੋਰੀ ॥ ੧੯ ॥

ਦੋਹਿਰਾ ॥ ਮੀਰ ਦੀਨ ਇਕ ਪੀਰ ਕੋ ਲੀਨੋ ਸੰਗ ਪਯਾਨ ॥
ਆਯੋ ਪੁਰ ਲਖਨੌਰ ਮਹਿੰ ਪ੍ਰਭ ਖੇਲੈਂ ਜਿਸ ਥਾਨ ॥ ੨੦ ॥

ਚੌਪਈ ॥ [1]ਕਿੰਦਕ ਕੋ ਡੰਡਾ ਹਤ ਪ੍ਰੇਰਹਿੰ ॥ ਬਾਲਕ ਤੇ ਨ ਬੁਚਹਿ ਪੁਨ ਗੇਰਹਿੰ ॥ ਹੁਇ ਸਮੀਪ ਗਹਿ [2]ਪਦਮ ਕਦਮ ਕੋ ॥ ਸਿਜਦਾ [3]ਕੁਨਦ ਅਨੰਦ [4]ਸਦਮ ਕੋ ॥ ੨੧ ॥ ਪੁਨ ਕਰ ਜੋਰਤ ਖਰੇ ਅਗਾਰੀ ॥ ਕਰ ਤਰੀਫ ਬਹੁ ਅਰਜ ਗੁਜਾਰੀ ॥ ਧੰਨ ਭਾਗ ਮੈਂ ਹੋਇਸ ਆਜੂ ॥ ਦਰਸੇ ਆਨ ਗਰੀਬ ਨਿਵਾਜੂ ॥ ੨੨ ॥ ਹੇ ਪ੍ਰਭ ਲੀਜੇ ਅਰਜ ਹਮਾਰੀ ॥ ਰਾਵਰ ਪੰਥ ਜੋਰ ਜਬ ਭਾਰੀ ॥ ਮੇਰੋ [5]ਟੁਕੜਾ ਛੀਨੈਂ ਨਾਈ ॥ ਇਹੀ ਕਾਮਨਾਂ ਪੂਰਹੁ ਸਾਈਂ ॥ ੨੩ ॥ ਸੁਨ ਪ੍ਰਭ ਸ੍ਰੀ ਮੁਖ ਗਿਰਾ ਉਚਾਰੀ ॥ ਚਿਰੰਕਾਲ ਰਹਿ ਦੇਗ ਤੁਮਾਰੀ ॥ ਜੋ ਟੁਕਰੇ ਤੇਰੇ ਕੇ ਖੋਵਹਿ ॥ ਖੋਯੋ ਜਾਇ ਸੁ ਨਹਿੰ ਥਿਰ ਹੋਵਹਿ ॥ ੨੪ ॥ ਪੰਥ ਹਮਾਰੇ ਮਹਿੰ ਬਹੁ ਰਹੈ ॥ ਅਪਨ ਮਨੋਰਥ ਪੂਰਨ ਲਹੈ ॥ ਸ਼ਾਹ ਭੀਖ ਸੁਨ ਹਰਖਤ ਘਨੋ ॥ ਜਾਚਯੋ ਜਿਮ ਤਿਮ ਹੀ ਸਭ ਬਨੋ ॥ ੨੫ ॥ ਕਦਮ ਪਦਮ ਕੋ ਸਿਜਦਾ ਕੀਨ ॥ ਰਿਦੇ ਧਯਾਨ ਸੋਈ ਧਰ ਲੀਨ॥ ਗਮਨਯੋਂ ਬਹੁਰ ਆਪਨੇ ਥਾਨ ॥ ਮੀਰ ਦੀਨ ਤਬ ਕੀਨ ਬਖਾਨ ॥ ੨੬ ॥ ਅਹੋ ਪੀਰ ਸਭ [6]ਮੋਮਨ ਕੇਰੇ ॥ ਜਾਨਹਿੰ ਸਭ ਤੁਰਕਾਨ ਬਡੇਰੇ ॥ ਕਹਾਂ ਕਰਯੋ ਅਬ ਹਿੰਦਨ ਬਾਲਕ ॥ ਹੇਰਤ ਚਰਨ ਪਰਯੋ ਤਤ ਕਾਲਕ ॥ ੨੭ ॥ ਤੁਰਕ ਜਨਮ ਤੁਮ ਬੈਸ ਬਡੇਰੀ ॥ ਕਾਰਨ ਕੌਣ ਕਥੋ ਇਸ ਬੇਰੀ ॥ ਸ਼ਾਹ ਭੀਖ ਸੁਨ ਉੱਤਰ ਦੀਨਾ ॥ ਤੁਮ ਨੇ ਨਹੀਂ ਭੇਵ ਕਛ ਚੀਨਾ॥੨੮॥ਸ੍ਰੀ ਨਾਨਕ ਗਾਦੀ ਪਰ ਜੋਇ ॥ ਹੁਇ ਖੁਦਾਇ ਕੀ ਦਰਗਹ ਸੋਇ ॥ ਜਬ ਸਭ ਪੀਰ ਪਹੂਚਹਿੰ ਜਾਇ ॥

---

੧ ਗੇਂਦ ੨ ਪੈਰਾਂ ਦੇ ਕਦਮਾ ਵਿਚ ੩ ਕਰਦਾ ਹੈ ੪ ਘਰ ੫ ਰੋਟੀ ਖੋਹਣ ਨਾ
੬ ਕਾਫਰ

ਬਿਰਹਿੰ ਪੌਰ ਆਗੇ ਸਮਦਾਇ ॥ ੨੯ ॥ ਤਬ ਇਹੁ ਊਚੇ ਥਲ ਚਲ ਆਵਹਿੰ ॥ ਸਭਹਨ ਕੋ ਨਿਜ ਦਰਸ ਦਿਖਾਵਹਿੰ ॥ ਜਿਸ ਨੇ ਜੋ ਕਹਿਬੋ ਤਬ ਹੋਇ ॥ ਇਨ ਸੋਂ ਕਹੈ ਪੂਰ ਹੈ ਸੋਇ ॥ ੩੦ ॥ ਨਹਿੰ ਖੁਦਾਇ ਕਿਨ ਦੇਖਯੋ ਕਹਾਂ ॥ ਇਹੀ ਰੂਪ ਕੈ ਔਰੇ ਅਹਾ ॥ ਅਬ ਨਿਜ ਤਨ ਜੋ ਧਾਰਨ ਕੀਨ ॥ ਦਰਸੇ ਤਹਾਂ ਜਨਮ ਜਹਿੰ ਲੀਨ ॥ ੩੧ ॥ ਹਿੰਦੂ ਤੁਰਕ ਰਹੈਂ ਜਗ ਦੋਇ ॥ ਪਰਖੇ ਤਹਾਂ ਪਹੁਚ ਮੈਂ ਸੋਇ ॥ ਧਰੀ ਕਾਮਨਾ ਅਬ ਮੈਂ ਆਇ ॥ ਕੀਨ ਜਾਚਨਾ ਲੀਨ ਸੁ ਪਾਇ ॥ ੩੨ ॥ ਤਰਨ ਹੋਇ ਤਨ ਰਨ ਕੋ ਕਰੈਂ ॥ ਤੇਜ ਤੁਰਕ ਗਨ ਕੋ ਸਭ ਹਰੈਂ ॥ ਅਸ ਕਹਿ ਤੇ [1]ਠਸਕੇ ਪ੍ਰਵਸਾਇ ॥ ਮੀਰ ਦੀਨ ਸੁਨ ਨਿਸ਼ਚਾ ਥਾਇ ॥ ੩੩ ॥ ਰਾਜ ਸਿੰਘਨ ਕਾ ਜਬ ਜਗ ਭਯੋ ॥ ਭੀਖ ਜਗੀਰ ਸੁ ਨਹਿਨ ਛਿਨਯੋ ॥ ਅਬ ਮਕਾਨ ਤਿਸ ਹੈ ਤਿਹ ਥਾਇ ॥ ਚਲ ਹੈ ਦੇਗ ਫਕੀਰ ਰਹਾਇ ॥ ੩੪ ॥ ਸ੍ਰੀ ਪ੍ਰਭ ਗੋਬਿੰਦ ਸਿੰਘ ਕੇ ਬੈਨ ॥ ਜਗ ਮਹਿੰ ਅਟਲ ਮਿਟਹਿੰ ਕਿਮ ਹੈ ਨ ॥ ਸਭ ਸੰਗਤ ਪ੍ਰਭ ਸਿਮਰਨ ਕਰੋ ॥ ਬਿਘਨ ਦੁਹੂੰ ਲੋਕਨ ਕੋ ਹਰੇ ॥ ੩੫ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਦਸਮੇਸ ਜੀ ਲਖਨੌਰ ਪ੍ਰਸੰਗ ਬਰਨਨੰ ਨਾਮ ਬੈਤਾਲੀਸਮੋਂ ਮੰਦਰਹਿ ॥ ੪੨ ॥

ਦੋਹਿਰਾ ॥ ਸ੍ਰੀ ਗੁਰ ਖੜਗ ਬਹਾਦਰੰ ਨੰਦ ਪੰਥ ਸੁਖਦਾਇ॥
ਦੋਇ ਮਾਸ ਲਖਨੌਰ ਬਸ ਸਭ ਬਿਧ ਸੁਖੀ ਬਿਤਾਇ ॥੧॥

ਚੌਪਈ ॥ ਸਿਖ ਸੰਗਤ ਬਹੁ ਸੇਵ ਕਰਾਵੈ ॥ ਅਨਕ ਪ੍ਰਕਾਰਨ ਭੇਟਾ ਆਵੈ ॥ ਤਉ ਦਸਮੇਸ ਮਾਤ ਢਿਗ ਜਾਇ ॥ ਨਿਤ ਪ੍ਰਤ ਅਸ ਬਿਧ ਭਾਖ ਸੁਨਾਇ ॥ ੨ ॥ ਸ੍ਰੀ ਗੁਰ ਪਿਤ ਕਬ ਹਮਹਿੰ ਹਕਾਰਹਿੰ ॥ ਦਰਸਹਿੰ ਤਿਨ ਪਗ ਕਰਹਿੰ [2]ਜੁਹਾਰਹਿੰ ॥ ਨਿਜ ਪੁਰ

[1] ਪਿੰਡ ਵਿਚ [2] ਨਮਸ਼ਕਾਰ

ਮਹਿੰ ਬਸ ਕਰ ਸੁਖ ਪਾਵਹਿੰ ॥ ਮਾਤਾ ਨਿਤ ਚਿਤ ਹਮ ਇਹੁ ਆਵਹਿ ॥ ੩ ॥ ਸੁਨ ਮਾਤਾ ਧੀਰਜ ਨਿਤ ਦਹੈ ॥ ਗੁਰ ਚਤੁਥ ਪੰਚਮ [1]ਗਥ ਕਹੈ॥ ਤਵ ਮਨ ਜਾਨ [2]ਸਨੇਹ ਹਕਾਰਹਿ ॥ ਪਾਵਨ ਦਰਸ ਕਰਹਿੰ ਸੁਖ ਸਾਰਹਿ ॥ ੪ ॥ ਅਸ ਬਿਧ ਕਹਿ ਸੁਨ ਧੀਰਜ ਪਾਇ ॥ ਤਉ ਦਰਸਨ ਨਿਸ ਦਿਨ ਹਿਤ ਚਾਇ ॥ ਖਾਨ ਪਾਨ ਖੇਲਨ ਰੁਚ ਤਿਆਗੀ ॥ ਪਿਤ ਗੁਰ ਦਰਸਨ ਭੇ ਵੈਰਾਗੀ ॥ ੫ ॥ ਉਤ ਨਵਮੇ ਗੁਰ ਸ੍ਰੀ ਸੁਖ ਦਾਨੀ ॥ ਸ਼ਹਿਜ਼ਾਦੇ ਮਨ ਕੀ ਸਭ ਜਾਨੀ ॥ ਚਹੈਂ ਮਿਲਨ ਆਇਸ ਨਹਿੰ ਭਾਨਹਿ ॥ ਯਾਂਤੇ ਅਬਹਿ ਹਕਾਰਨ ਠਾਨਹਿ ॥ ੬ ॥ ਅਸ ਹਿਯ ਲਿਆਇ ਪੁਤ੍ਰ ਲਿਖਵਾਈ ॥ ਸਿਖ ਕਰ ਦੇ ਲਖਨੌਰ ਪਠਾਈ ॥ ਚਿਤ੍ਰ ਪਤ੍ਰ ਮਹਿੰ ਅਸ ਬਿਧ ਕੀਨਾ ॥ ਅਹੋ ਪਿਆਰੇ ਪੁਤ੍ਰ ਪ੍ਰਬੀਨਾ ॥ ੭ ॥ ਤਜ ਲਖਨੌਰ ਇਤਹਿ ਅਬ ਆਵਹੁ ॥ ਨਿਜ [3]ਮਾਤਨ ਕੇ ਸੰਗ ਲਿਆਵਹੁ ॥ ਲੇ ਅਸ ਪਤ੍ਰ ਸਿੱਖ ਤਿਹ ਗਯੋ ॥ ਸ੍ਰੀ ਦਸਮੇਸ ਬੰਦ ਪਦ ਭਯੋ ॥ ੮ ॥ ਪੁਨ ਗੁਰ ਪਤ੍ਰ ਅਗ੍ਰ ਧਰ ਦੀਨ ॥ ਪਠ ਕਰ ਹਿਯ ਅਤ ਭਏ ਪ੍ਰਸੀਨ ॥ ਤਾਤਕਾਲ ਮਾਤਨ ਢਿਗ ਜਾਇ ॥ ਕਹਿ ਸਭ ਬਿਧ ਤਿਆਰੀ ਕਰਵਾਇ ॥ ੯ ॥ [4]ਸਸ ਕ੍ਰਿਪਾਲ ਸੁਭ [5]ਅਸ੍ਵ ਮਗਾਯੋ ॥ ਪ੍ਰਭ ਹਿਤ ਜ਼ੀਨ ਪਾਇ ਹੁਲਸਾਯੋ ॥ ਮਾਤਨ ਹਿਤ [6]ਸਿਯੰਦਨ ਅਰ ਡੋਰਾ ॥ ਆਯੋ ਢਿਗ ਦਸਮੇਸ ਬਹੋਰਾ ॥ ੧੦ ॥ ਕਹਯੋ ਪ੍ਰਭੂ ਤਿਆਰੀ ਅਬ ਅਹੇ ॥ ਸੁਨ ਦਸਮੇਸ ਹਰਖ ਉਪਜਹੇ ॥ ਹੁਤੋ ਖੜਗ ਖਰ ਨਿਰਮਲ ਧਾਰਾ ॥ ਕੁਛਕ ਅਲਪ ਲੇ ਨਿਜ ਕਰ ਧਾਰਾ ॥ ੧੧ ॥ ਨੌ ਸਤਿਗੁਰ ਕੋ ਸਿਮਰਨ ਕਰਕੇ ॥ ਬਨਹੁ ਸਹਾਇ ਧਿਆਨ ਉਰ ਧਰਕੇ ॥ ਵਾਹਿ-ਗੁਰੂ ਕਹਿ ਗਰ ਮਹਿੰ ਪਾਵਾ ॥ ਪਟ ਲਪੇਟ ਕਰ [7]ਕਸੀ ਸੁਹਾਵਾ ॥

੧ ਕਥਾ ੨ ਪ੍ਰੇਮ ੩ ਮਾਮਾ ੪ ਕ੍ਰਿਪਾਲ ਚੰਦ ੫ ਘੋੜਾ

੬ ਰਥ ੭ ਲਕ ਸੋਭ ਠਾਕ

੧੨ ॥ ਬਡ ਮਾਤਾ [1]ਸਿਯੰਦਨ ਚਢਵਾਇ ॥ ਡੇਰੇ ਸ੍ਰੀ ਗੁਜਰੀ ਬਠ-
ਲਾਇ ॥ ਆਪ ਤੁਰੰਗ ਅਰੂਢਤ ਭਏ ॥ ਸੰਗ ਕ੍ਰਿਪਾਲ ਸ੍ਵਾਰ ਮਿਲ
ਅਏ ॥ ੧੩ ॥ ਭਾਈ ਜੇਠੋ ਭਾ ਸੰਗ ਤਿਆਰੇ ॥ ਨਵਮ ਗੁਰੂ ਕੇ
ਕਰਨ ਦਿਦਾਰੇ ॥ ਨਿਕਸ ਨਗਰ ਤੇ ਬਾਹਿਰ ਆਏ ॥ ਸਿਖ ਸਿਖਨੀ
ਭੇ ਸੰਗ ਸਮਦਾਏ ॥ ੧੪ ॥ ਕਿਤਕ ਦੂਰ ਲਗ ਸੰਗ ਸਿਧਾਰੇ ॥
ਨਹਿੰ ਮੁਰ ਹੈਂ ਪ੍ਰਭੁ ਪਿਖ ਤਿਹ [2]ਬਾਰੇ ॥ ਠਾਂਢ ਭਏ ਕਹਿ ਮਧੁਰੀ
[3]ਗਿਰਾ ॥ ਦੇ ਧੀਰਜ [4]ਅਖਲਨ ਕਰ ਥਿਰਾ ॥ ੧੫ ॥ ਪਗ ਬੰਦਨ
ਸੰਬ੍ਰਹਨ ਕੀਨ ॥ ਪੁਨ ਮਾਤਨ ਕੋ ਨਮੇ ਪ੍ਰਬੀਨ ॥ ਬਿਛਰਤ ਪ੍ਰੇਮ ਨੈਨ
ਜਲ ਵੰਤੇ ॥ ਮਾਤ ਧੀਰ ਦੈ ਬਰ ਸੁਖ ਵੰਤੇ ॥ ੧੬ ॥ ਸੁਖ ਸੋਂ ਬਸਹੁ
ਵਧਹਿ ਪਰਵਾਰੂ ॥ ਦੂਧ ਪੂਤ ਹੁਇ ਸਦਨ ਮਝਾਰੂ ॥ ਰਿਤ ਆਵਹਿ
ਗੁਰੁ ਵਾਹਿ ਸਦੀਵਾ ॥ ਆਸਿਖ ਦੇ ਪ੍ਰਸਥਾਨ ਕਰੀਵਾ ॥ ੧੭ ॥
ਸ੍ਰੀ ਪ੍ਰਭ ਅਨਕ ਬਿਲਾਸ ਕਰੰਤੇ ॥ ਬਾਜ ਛੋਰ ਕਹੂੰ ਬਾਜ
ਧਵੰਤੇ ॥ ਚਲੇ ਜਾਮ ਜੁਗ ਮਾਰਗ ਬਿਖੇ ॥ ਭਾਨ ਢੁਰਯੋ
ਜਬ ਲੋਚਨ ਪਿਖੇ ॥ ੧੮ ॥ ਗ੍ਰਾਮ ਮਾਝਰੋ ਰਾਣਾ ਆਯੋ ॥
ਸੁਭ ਥਲ ਪਿਖ ਪ੍ਰਭ ਸਿਵਰ ਕਰਾਯੋ ॥ ਸਿਖ ਸੰਗਤ ਮਿਲ
ਕੈ ਸਭ ਆਈ ॥ ਅਨਕ ਪ੍ਰਕਾਰਨ ਸੇਵ ਕਰਾਈ ॥ ੧੯ ॥
ਸੁਖ ਸਨ ਨਿਸਾ ਬਿਤਾਵਨ ਕੀਨ ॥ ਭਈ ਪ੍ਰਾਤ ਤਿਆਰੀ
ਕਰ ਦੀਨ ॥ ਅਸ ਅਰੂਢ ਕਰ ਪੰਥ ਪਯਾਨੇ ॥ ਕਰਤ
ਅਖੇਰ ਜਾਤ ਮੁਦ ਮਾਨੇ ॥ ੨੦ ॥ ਇਸ ਪ੍ਰਕਾਰ ਨਿਤ ਪ੍ਰਭੁ ਮਗ
ਚਲੇ ॥ ਅਨਕ ਬਿਲਾਸਤ ਬਿਲਸਤ ਭਲੇ ॥ ਮਿਲਹਿ ਸਿਖ ਮਗ ਕੇ
ਸੁਨ ਆਇ ॥ ਸਭ ਬਿਧ ਸੇਵ ਅਕੋਰ ਚਢਾਇ ॥ ੨੧ ॥ ਪ੍ਰਭ
ਮੂਰਤ ਕੀ ਸੂਰਤ ਰੂਰੀ ॥ ਗੁਨ ਚਾਤੁਰਤਾਦਿਕ ਬਰ ਪੂਰੀ ॥ ਕਿਤਕ
ਸਮੇਂ ਲਗ ਦੇਖਤ ਰਹੈਂ ॥ ਉਠਯੋ ਨ ਜਾਇ ਉਠਨ ਉਰ ਚਹੈਂ ॥

[1] ਰਥ [2] ਤ੍ਰਿਸਵੇਲੇ [3] ਬਾਣੀ [4] ਸਾਰਿਆਂ ਨੂੰ

੨੨ ॥ ਨੀਠ ਨੀਠ ਕਰ ਸਦਨ ਸਿਧਾਰਹਿੰ ॥ ਅਧਕ ਪ੍ਰਸੰਸਾ ਮਿਲਹਿੰ ਉਚਾਰਹਿੰ ॥ ਅਸ ਬਿਧ ਮਗ ਕੇ ਪੁਰ ਅਰ ਗ੍ਰਾਮੂ ॥ ਹੇਰ ਹੇਰ ਹਰਖਹਿੰ ਅਭਰਾਮੂ ॥ ੨੩ ॥ ਉਲਘ ਗਏ ਰੋਪੁਰ ਪੁਰ ਚਾਲਤ ॥ ਸਨੇ ਸਨੇ ਮਜਲਾ ਲਿਪ ਡਾਰਤ ॥ ਪ੍ਰਥਮ ਗਈ ਸੁਧ ਕੀਰਤ ਪੁਰ ਮੈਂ ॥ ਸੁਨਤ ਪ੍ਰਮੋਦ ਨਾਰ ਨਰ ਉਰ ਮੈਂ ॥ ੨੪ ॥ ਸੂਰਜ ਮੱਲ ਕੇ ਪੋਤ੍ਰੇ ਦੋਏ ॥ ਰਾਇ ਗੁਲਾਬ ਸਜਾਮ ਰਾ ਸੋਏ ॥ ਪੁਰ ਨਰ ਨਾਰਨ ਕੋ ਲੇ ਸੰਗ ॥ ਮਿਲਨ ਚਲੇ ਦਸਮੇਸ ਉਮੰਗ ॥ ੨੫ ॥ ਵਹਿਰ ਦੂਰ ਆ ਮਿਲ ਪਦ ਬੰਦੇ ॥ ਮਿਲੇ ਪਰਸਪਰ ਭੇ ਆਨੰਦੇ ॥ ਕੁਸਲ ਪ੍ਰਸਨ ਕਰ ਦੋਨਹੁ ਭਲੇ ॥ ਗ੍ਰਿਹ ਲੇ ਚਲੇ ਸਿਵਰ ਕਰ ਭਲੇ ॥ ੨੬ ॥ ਮਾਤਨ ਸੋਂ ਸੂਰਜ ਮੱਲ ਘਰਨੀ ॥ ਮਿਲੀ ਪ੍ਰੀਤ ਕਛੁ ਜਾਇ ਨ ਬਰਨੀ ॥ ਸ੍ਰੀ ਸੂਰਜ ਮੱਲ ਨੰਦਨ ਦੋਇ ॥ ਭੇ ਪਰਲੋਕ ਮਾਤ ਲਖ ਸੋਇ ॥ ੨੭ ॥ ਪਰਗਟ ਕੀਨ ਸ਼ੋਕ ਤਿਹ ਬਾਰੀ ॥ ਪ੍ਰਭ ਭਾਣੇ ਕੋ ਬਿਖਮ ਬਿਚਾਰੀ ॥ ਪੁਨ ਸੂਰਜ ਮਲ ਪੋਤ੍ਰੇ ਦੋਇ ॥ ਢਿਗ ਬਠਲਾਇ [1]ਪਲੋਸੇ ਸੋਇ ॥ ੨੮ ॥ ਪੂਰਬ ਕੀ ਪੌਸ਼ਾਕ [2]ਬਿਭੂਖਨ ॥ ਜੁਗਨ ਪਨ੍ਹਾਇ ਲੀਨ ਚਿਤ ਸੂਖਨ ॥ ਸ੍ਰੀ ਸੂਰਜ ਮਲ ਪਤਨਿ ਸਿਆਨੀ ॥ ਅਨਕ ਪ੍ਰਕਾਰਨ ਸੇਵਾ ਠਾਨੀ ॥ ੨੯ ॥ ਸੁਖ ਸੋਂ ਸਗਰੀ ਨਿਸਾ ਬਿਤਾਈ ॥ ਜਾਗੇ ਪ੍ਰਾਤ ਪੰਥ ਕੇ ਰਾਈ ॥ ਰਾਇ ਗੁਲਾਬ ਸਿਜਾਮ ਜੋ ਰਾਇ ॥ ਹਿਤ ਭਾ ਤਿਨ ਕੋ ਅਤ ਪ੍ਰਭ ਮਾਇ ॥ ੩੦ ॥ ਮਿਲ ਸਭ ਹਰਿ ਗੁਵਿੰਦ ਅਸਥਾਨ ॥ ਦਰ-ਸਯੋ ਭੇਟ ਚਢਾਇ ਮਹਾਨ ॥ [3]ਸਪਤਮ ਗੁਰ ਗੁਰਦਿਤੇ ਕੇਰਾ ॥ ਦਿਹੁਰੇ ਆਦਿ [4]ਅਖਲ ਬਲ ਹੇਰਾ ॥ ੩੧ ॥ ਏਤੇ ਮਹਿੰ ਨਵਮੇ ਪਤਸਾਹਿ ॥ ਪੁਰ ਆਨੰਦ ਤੇ ਸਿਖ ਪਠਾਇ ॥ ਆਇ ਚਰਨ ਦਸਮੇਸਹਿ ਪਰੇ ॥ ਪੁਨ ਸ੍ਰੀ ਮਾਤਾ ਦਰਸਨ ਕਰੇ ॥ ੩੨ ॥ ਕਹਯੋ

੧ ਥਾਪਣਾ ੨ ਗਹਿਣੇ ੩ ਸਤਣੈ ੪ ਸੰਮੁਖ

ਪ੍ਰਭੁ ਚਲ ਆਨੰਦ ਪੁਰ ਕੋ ॥ ਜਾਨ ਪ੍ਰਭੂ ਭੇਜਯੋ ਸਤਿਗੁਰ ਕੋ ॥ ਅਤ ਅਨੰਦ ਹ੍ਵੈ ਭੇ ਆਰੂਢੈ ॥ ਜਿਨ ਕੇ ਚਰਤ ਅਤੀ ਜਗ [1]ਗੂਢੇ ॥ ੩੩ ॥ ਸ੍ਰੀ ਅਨੰਦ ਪੁਰ ਕੇ ਨਿਜਰਾਏ ॥ ਇਤ ਸਭ ਸੰਗਤ ਹਰਖ ਬਢਾਏ ॥ ਨਰ ਨਾਰੀ ਮਿਲ ਪੁਰ ਤੇ ਬਾਹਿਰ ॥ ਹਿਤ ਦਸਮੇਸ ਦਰਸਬੇ ਜਾਹਿਰ ॥ ੩੪ ॥ ਇਤ ਉਤ ਤੇ ਪਿਖ ਆਪਸ ਮਹੀਆ ॥ ਮਿਲੇ ਅਨਦ ਕੁਛ ਜਾਇ ਨ ਕਹੀਆ ॥ ਦਰਸ ਤਾਤ ਗੁਰ ਬੰਦਨ ਧਾਰੀ ॥ ਪੁਨ ਪੁਨ ਪਿਖ ਜਾਵਹਿੰ ਬਲਿਹਾਰੀ॥੩੫॥ ਹਰਖਤ ਸ਼ਬਦ ਗਾਵਤੇ ਆਏ ॥ ਪੁਰ ਅਨੰਦ ਮਹਿੰ ਪਗ ਤਬ ਪਾਏ ॥ ਦਰਸ ਪੌਰ ਜਹਿ ਬਾਜਹਿੰ ਬਾਜੇ ॥ ਅੰਤਰ ਸ੍ਰੀ ਗੁਰ ਤੇਗ ਬਿਰਾਜੇ ॥ ੩੬ ॥ ਜਾਨ ਮਾਤ ਨਿਜ ਕੋ ਆਗਵਨੂ ॥ ਉਠੇ ਤਿਆਗ ਕਰ ਤਬ ਨਿਜ ਭਵਨੂ ॥ ਆਇ ਮਾਤ ਪਗ ਬੰਦਨ ਧਾਰੀ ॥ ਦੀਨ ਅਸੀਸ ਮਾਤ ਮੁਦ ਧਾਰੀ ॥ ੩੭ ॥ ਏਤੇ ਮਹਿੰ ਸ਼ਹਿਜ਼ਾਦੇ ਆਇ ॥ ਗੁਰ ਪਿਤ ਪਗ ਬੰਦੇ ਹਰਖਾਇ ॥ ਸ੍ਰੀ ਗੁਰ ਅਤ ਅਨੰਦ ਕੋ ਪਾਯੋ ॥ ਪਿਆਰੇ ਤਾਤ ਉਰਹਿ ਸੰਗ ਲਾਯੋ ॥ ੩੮ ॥ ਪੁਨਹਿ ਪਲੋਸਤ ਸੰਗ ਲਵਾਇ ॥ ਆਨ ਬਿਰੇ ਦਰਬਾਰ ਸਥਾਇ ॥ ਗੋਦ ਮਾਹਿੰ ਸੁਤ ਐਸ ਸੁਹਾਵੈ ॥ ਧਰਮ ਗਿਆਨ ਜਨ ਸ਼ੋਭਾ ਪਾਵੈ ॥ ੩੯ ॥ ਤਬ ਸਤਿਗੁਰ ਸਿਖ ਸੰਗਤ ਸਾਰੀ ॥ ਕਰ ਦਸਮੇਸ ਨਿਛਾਵਰ ਭਾਰੀ ॥ ਦੀਨ [2]ਰੰਕ ਗਨ ਕਰੇ ਨਿਹਾਲੂ ॥ ਪੁਰ ਅਨੰਦ ਭਾ ਅਨਦ ਬਿਸਾਲੂ ॥ ੪੦ ॥

ਦੋਹਿਰਾ ॥ ਸੰਮਤ [3]ਜੁਗ ਸ਼ਤ ਵੇਦ ਪੁਨ ਮਾਘ ਬਿੰਸ ਇਕ ਜਾਨ ॥
ਪੁਰ ਆਨੰਦ ਅਨੰਦ ਯੁਤ ਪ੍ਰਵਸੇ ਦਸਮ ਸੁਜਾਨ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਦਸਮੇਸ ਜੀ ਆਨੰਦ ਪੁਰ ਆਗਮਨ ਪ੍ਰਸੰਗ ਬਨਨੰ ਨਾਮ

੧ ਗੂੜੇ ੨ ਬਹੁਤੇ ਗਰੀਬਾਂ ਨੂੰ ੩ ਸੰਮਤ ਨਾਨਕ ਸ਼ਾਹੀ ੨੦੪ ਮਾਘ ਵਿਨ ਵੀ

ਤ੍ਰਿਤਾਲੀਸਮੋਂ ਮੰਦਰਹਿ ॥ ੪੩ ॥

ਦੋਹਿਰਾ ॥ ਤੇਗ ਬਹਾਦਰ ਸਤਿਗੁਰੂ ਨੰਦਨ ਯੁਤ ਆਨੰਦ ॥
ਇਸਥਿਤ ਤੇ ਆਨੰਦ ਪੁਰ ਭਾ ਸਿੱਖਜਨ ਆਨੰਦ ॥ ੧ ॥

ਚੌਪਈ ॥ ਦੇਸ਼ ਵਿਦੇਸ ਸਿਖਨ ਸੁਧ ਪਾਈ ॥
ਪੁਤ੍ਰ ਸਪੁਤ੍ਰ ਨਵਮ ਗੁਰ ਰਾਈ ॥ ਪਟਨੇ ਤੇ ਅਨੰਦ ਪੁਰ ਆਏ ॥ ਹਿਤ ਦਰਸਨ ਸਭ [1]ਹਿਯ ਉਮਗਾਏ ॥ ੨ ॥ ਜਿਹ ਕਿਹ ਤੇ ਸਿਖ ਪ੍ਰੇਮੀ ਗੁਰ ਕੇ ॥ ਉਮਡ ਅਨੰਦ ਪੁਰ ਆਏ [2]ਟੁਰਕੇ ॥ ਸ੍ਰੀ ਸਤਿਗੁਰ ਸੁਤ ਯੁਤ ਦਰਸਾਇੰ ॥ ਭਵਜਲ ਕੇ ਸਭ ਦੂਖ ਮਿਟਾਇੰ ॥ ੩ ॥ ਅਨਕ ਪ੍ਰਕਾਰ [3]ਅਕੋਰ ਚਢਾਵਹਿੰ ॥ ਮਨੋ ਕਾਮਨਾ ਗੁਰ ਤੇ ਪਾਵਹਿੰ ॥ ਨਿਤ ਪ੍ਰਤ ਸੰਗਤ ਕੀ ਰਹਿ ਭੀਰ ॥ ਬ੍ਰਿੱਧ ਬੰਸ ਗੁਰ ਦਿੱਤਾ ਤੀਰ ॥ ੪ ॥ ਸ੍ਰੀ ਗੋਬਿੰਦ [4]ਮ੍ਰਿਗਿੰਦ ਜੁ ਪੂਰੇ ॥ ਕਰਹਿੰ ਚਰਿੱਤ੍ਰ ਬਾਰ ਅਤਿ [5]ਰੂਰੇ ॥ ਲੇ ਲਰਕਨ ਸੋਂ ਖੇਲ ਮਚਾਵਹਿੰ ॥ ਕਬ ਸ਼ਤਦ੍ਰਵ ਨਦ ਬੀਚ ਤਰਾਵਹਿੰ ॥ ੫ ॥ ਕਬ ਲੇ ਬਾਨ [6]ਕੁਵੰਡ ਸੰਭਾਰਹਿੰ ॥ ਲਰਕਨ ਸੋਂ ਮਿਲ ਲੱਛ ਪ੍ਰਹਾਰਹਿੰ ॥ ਕਬ ਲਘ ਹੈ ਚਢ ਭਲੇ ਫੰਧਾਵਹਿੰ ॥ ਸਿਖ ਦਰਸਨ ਕਰ ਬਲ ਬਲ ਜਾਵਹਿੰ ॥ ੬ ॥ ਕਬ ਬਾਰਨ ਜੁਗ ਧਰੇ ਬੰਧਾਵਹਿੰ ॥ ਇਕ ਸਿਖ ਤੁਰਕ ਏਕ ਠਹਿਰਾਵਹਿੰ ॥ ਦਿਹੈਂ ਲਰਾਇ ਤੁਰਕ ਜਹਿੰ ਹਾਰੀ ॥ ਹਰਖਹਿੰ ਪਿਖ ਕਵਿ ਪਗ ਬਲਹਾਰੀ ॥ ੭ ॥ ਸ੍ਰੀ ਗੁਰ ਤੇਗ ਬਹਾਦਰ ਧੀਰ ॥ ਹਿਯੇ ਸੁ ਕੀਨ ਬਿਚਾਰ ਗੰਭੀਰ ॥ ਕੀਰਤ ਪੁਰ ਇਕ ਸਿਖ ਪਠਾਯੋ ॥ ਬਡੇ ਭ੍ਰਾਤ ਪੌਤ੍ਰਨ ਬੁਲਵਾਯੋ ॥ ੮ ॥ ਰਾਇ ਗੁਲਾਬ ਸਜਾਮ ਜੋ ਰਾਇ ॥ ਜਨਨੀ ਯੁਤ ਆਏ ਗੁਰ ਪਾਇ ॥ ਅਤ ਸਨੇਹ ਯੁਤ ਗੁਰ ਢਿਗ ਰਾਖੇ ॥ ਸਭ ਪ੍ਰਕਾਰ ਤਿਨ ਪੂਰ ਹੈ [7]ਕਾਖੇ ॥ ੯ ॥ ਸ੍ਰੀ

---

੧ ਹਿਰਦੇ ਵਿਚ ੨ ਪੈਰਾਂ ਨਾਲ ਚਲਕੇ ੩ ਭੇਟਾ ੪ ਹਰਨਾ ਦਾ ਪਤਾ ਸ਼ੇਰ
੫ ਸੁੰਦਰ ੬ ਧਨੁਖ

ਦਸਮੇਸ ਤਿਨਹੁ [1]ਬਯ ਏਕਾ ॥ ਭਯੋ ਪ੍ਰੇਮ ਆਪਸ ਮਹਿਂ ਨੇਕਾ ॥
ਨਿਤ ਪ੍ਰਤਿ ਖੇਲ ਸੁ ਅਧਕ ਮਚਾਵਹਿਂ ॥ [2]ਆਯੁਧ ਧਰ ਅਭ੍ਯਾਸ
ਕਰਾਵਹਿਂ ॥ ੧੦ ॥

ਦੋਹਿਰਾ ॥ ਸੰਮਤ ਜੁਗ ਸ਼ਤ ਅਧਕ ਤਤ ਮਾਘ ਸੁਦੀ ਦਸ ਤੀਨ ॥
ਪੂਰਬ ਸਪਤ ਅਵਤਾਰ ਗੁਰ ਜਾਨ ਨਵਮ ਪਰਬੀਨ ॥੧੧॥

ਚੌਪਈ ॥ ਸ੍ਰੀ ਗੁਬਿੰਦ ਹਰਿ ਨਿਕਟ ਬਠਾਯੋ ॥ ਸਙ੍ਰਾਮ
ਰਾਇ ਜੁਗ ਭ੍ਰਾਤ ਬੁਲਾਯੋ ॥ ਅਰ ਸਿੱਖਨ ਸੁਤ ਖੇਲਨ ਵਾਰੇ ॥
ਲੀਨ ਸਭੈ ਸਤਿਗੁਰੂ ਹਕਾਰੇ ॥ ੧੨ ॥ ਬ੍ਰਿੱਧ ਬੰਸ ਗੁਰਦਿੱਤਾ ਪ੍ਰੇਮੀ
॥ ਗੁਰ ਬਾਨੀ ਕਾ ਜੋ ਅਤਿ ਨੇਮੀ ॥ ਤਿਹ ਬੁਲਾਇ ਪ੍ਰਭ ਪਾਸ
ਬਠਾਯੋ ॥ ਦੇ ਆਇਸ ਪਰਸਾਦਿ ਮੰਗਾਯੋ ॥ ੧੩ ॥ ਹਿਤ ਮਰਯਾਦ
ਸੁਤ ਕਰ ਦੇ ਥਾਰ ॥ ਸ੍ਰੀ ਗੁਰ ਦਿੱਤੇ ਢਿਗ ਬੈਠਾਰ ॥ ਕਹਯੋ
ਬਚਨ ਗੁਰਦਿੱਤਾ ਚੰਦਹਿ ॥ ਦਿਹੁ ਬਿਦਿਆ ਹਰਿ ਗੋਬਿੰਦ
ਨੰਦਹਿ ॥ ੧੪ ॥ ਸੁਨ ਗੁਰ ਰਵਿ ਸੱਤਯ ਕਰ ਮਾਨੀ ॥ ਪਟੀਆ ਸ੍ਰੀ
ਦਸਮੇਸਹਿ ਦਾਨੀ ॥ ਸੋਧ ਬੇਨਤੀ ਨਵ ਗੁਰ ਨਾਮੂ ॥ ਪੈਂਤੀ ਲਿਖ
ਦੀਨਸ ਅਭਿਰਾਮੂ ॥ ੧੫ ॥ [3]ਊਰੋ ਐਰੋ ਊਚਰ ਸੁਨਾਯੋ ॥ ਨਾਹਰ
ਗੋਵਿੰਦ ਤੁਰਤ ਸੁਨਾਯੋ ॥ ਅਪਰ [4]ਸਿਸਨ ਇਕ ਬਰਨ ਨ ਆਯੋ ॥
ਇਨ ਪੈਂਤੀ ਲਿਖ ਕਰ ਦਿਖਰਾਯੋ ॥ ੧੬ ॥ ਪਿਖ ਗੁਰ [5]ਮੇਧਾ
ਸਿੱਖ ਜੁ ਸਜਾਨੇ ॥ ਅਜਰ ਸਹਿਤ ਸ੍ਰੀ ਗੁਰ ਸੁਤ ਮਾਨੇ ॥ ਅਸ ਬਿਧ
ਥੋਰਨ ਦਿਨ ਕੇ [6]ਮਹੀਆ ॥ ਗੁਰ ਬਾਨੀ ਪਠ ਕੰਠ ਕਰਹੀਆ ॥
੧੭ ॥ ਸਭ ਬਿੱਦ੍ਯਾ ਜਿਨ ਆਪ ਬਨਾਈ ॥ ਤਿਨ ਕੋ ਪ੍ਰਾਪਤ ਕਹਿ
ਕਠਨਾਈ ॥ ਅਪਰ ਚਾਰ ਦਸ ਜੋਊ ਬਿੱਦ੍ਯਾ ॥ ਥੋਰ ਕਾਲ ਮਹਿਂ
ਕੀਨੀ ਸਿੱਧ੍ਯਾ ॥ ੧੯ ॥ ਇਕ ਦਿਨ ਲਵ ਪੁਰ ਸਿਖ ਸਮਦਾਏ ॥

---

੧ ਉਮਰਾ ੨ ਸ਼ਸ਼ਤ੍ਰ ੩ ੳ । ਅ ਬੋਲਕੇ ਸੁਣਾਇਆ ੪ ਬਚੇ
੫ ਬੁਧੀ ੬ ਵਿਚ

ਅਨਕ [1]ਅਕੋਰਨ ਲੇ ਕਰ ਆਏ ॥ ਧਰਮ ਸਾਲ ਮਹਿੰ ਡੇਰਾ ਕੀਨ ॥ ਨਿਸ ਬਿਸਰਾਮੇ ਭੋਜਨ ਕੀਨ ॥ ੧੯ ॥ ਅੰਮ੍ਰਿਤ ਕਾਲ ਸੁ ਲਗਯੋ ਦੀਵਾਨ ॥ ਆਸਾ ਵਾਰ ਸੁ ਰਾਗੀ ਗਾਨ ॥ ਸ੍ਰੀ ਗੁਰ ਨਵਮੇ ਢਿਗ [2]ਸੁਠ ਤਾਤਾ ॥ ਨਿਕਟ ਗਿਆਨ ਜਨ ਧਰਮ ਸੁਹਾਤਾ ॥੨੦ ॥ ਚੌਰ ਸੀਸ ਅਤ ਹੀ ਸੁਠ ਸੋਹੈ ॥ ਜੋ ਸਿਖ ਸੰਗਤ ਮਨ ਕੋ ਮੋਹੈ ॥ ਤਬ ਲਵ ਪੁਰ ਕੀ ਸੰਗਤ ਆਈ ॥ ਦਰਸ ਪਰਸ ਬਹੁ ਭੇਟ ਚਢਾਈ ॥ ੨੧ ॥ ਸੰਗਤ ਮਹਿੰ ਹਰ ਜਸ ਸਿਖ ਏਕਾ ॥ [3]ਗੋਤ ਸੁ ਭਿੱਖੀ ਹਿਰਦਯ ਨੇਕਾ ॥ ਪਿਖ ਸ਼ਹਿਜ਼ਾਦੇ ਦਰਸਨ ਸੋਊ ॥ ਮਨ ਮੋਹਿਯੋ ਭਾ ਅਸ ਬਿਧ ਹੋਊ ॥ ੨੨ ॥ ਕੰਨਯਾਂ ਮੋਂ ਗ੍ਰਿਹ ਕਰ ਇਨ ਦਾਸੀ ॥ ਕਰੋਂ ਬਿਨੈ ਗੁਰ ਨਵਮੇ ਪਾਸੀ ॥ ਪਰ ਗੁਰ ਮੇਰ ਰਾਈ ਵਤ ਮੈਂ ਹੌਂ ॥ ਇਕ ਵਿਸਵਾਸ ਰਿਦੈ ਦ੍ਰਿਢ ਲੈਹੋਂ ॥ ੨੩ ॥ ਗੁਰੂ ਨਿਮਾਨਨ ਕੇ ਅਤਿ ਮਾਨਾ ॥ ਯਾਂਤੇ ਰਖ ਹੈਂ ਹਮਰਾ ਮਾਨਾ ॥ ਅਸ ਨਿਸਚਾ ਕਰ ਠਾਂਢੇ ਭਯੋ ॥ ਹਾਥ ਜੋਰ ਕਰ ਆਸ ਬਚ ਕਯੋ ॥ ੨੪ ॥ ਹੇ ਸਤਿ-ਗੁਰ ਕੰਨਯਾਂ ਗ੍ਰਿਹ ਮੇਰੀ ॥ ਕਰਹੋਂ ਰਾਵਰ ਤਾਤਹਿ ਚੇਰੀ ॥ ਦਾਸ ਜਾਨ ਕਰ ਕ੍ਰਿਪਾ ਕਰੀਜਹਿ ॥ ਦੀਨ ਜਾਨ ਕਰ ਬੰਧੁ ਕੀਜਹਿ ॥ ੨੫ ॥ ਸੁਨ ਪ੍ਰਭ ਸਤਕਾਰਯੋ ਬਠਲਾਯੋ ॥ ਸੌਜ ਸਗਾਈ ਸਗਨ ਮੰਗਾਯੋ ॥ ਪੰਚਾਮ੍ਰਿਤ ਕਰਵਾਇ ਘਨੇਰਾ ॥ ਪਠ ਅਨੰਦ ਕਰ ਅਨਦ ਘਨੇਰਾ ॥ ੨੬ ॥ਕਰ ਗੁਰਦਿਤਾ ਜੀ ਅਰਦਾਸ ॥ ਤਿਲਗ ਸਗਾਈ ਦੀਯ ਸੁਖ ਰਾਸ ॥ ਸਭ ਦਿਵਾਨ ਮਹਿੰ ਭਈ ਬਧਾਈ ॥ ਮਹਿਲਨ ਮਹਿੰ ਮਾਤਨ ਸੁਧ ਪਾਈ ॥ ੨੭ ॥ ਪੌਰ ਲਗੇ ਬਾਜਨ ਸਦਿਯਾਨੇ ॥ ਉਤਸ਼ਵ ਗੁਰ ਘਰ ਭਏ ਮਹਾਨੇ ॥ ਜੁਗ ਸ਼ਤ ਸੰਮਤ ਪੰਚ ਬਹੋਰ ॥ [4]ਮੇਖ ਮਾਸ ਸੰਕ੍ਰਾਂਤਿ ਸੁ ਜੋਰ ॥ ੨੮ ॥

੧ ਭੇਟਾ ੨ ਸੁੰਦਰ ਪੁਤਰ ੩ ਅੱਲ

੪ ਵਸਾਖ ਦਾ ਮਹੀਨੈ

ਭਈ ਸਗਾਈ ਦਸਮ ਸਿਖਰਾਈ ॥ ਪੁਨਹਿ ਬੇਨਤੀ ਹਰ ਜਸ ਗਾਈ ॥ ਹੇ ਸ੍ਰੀ ਸਤਿਗੁਰ ਮੁਰ ਅਭਲਾਖਾ ॥ ਬਿਆਹ ਕਰੋ ਤਤ ਛਿਨ ਪੁਰ ਕਾਖਾ ॥ ੨੯ ॥ ਸੋਧਹੁ ਸਾਹਾ ਕ੍ਰਿਪਾ ਕਰਾਵਹੁ ॥ ਲਵ ਪੁਰ ਕੋ ਸੁਠ ਜੰਜ ਲਿਆਵਹੁ ॥ ਨਰ ਨਾਰੀ ਤਿਹ ਦਰਸ਼ਨ ਪਾਵੈਂ ॥ ਭਵ ਮਹਿੰ ਆਵਨ ਸੁਫਲ ਕਰਾਵੈਂ ॥ ੩੦ ॥ ਸੁਨ ਪ੍ਰਭ ਗੁਰਦਿੱਤਾ ਕੋ ਕਹਯੋ ॥ ਸੋਧਹੁ ਸਾਹਾ ਹਰਿ ਜਸ ਕਹਯੋ ॥ ਸੁਨ ਭਾਈ ਗੁਰ ਪੁਰਬ ਪ੍ਰਕਾਸੰ ॥ ਲੀਨ ਪੱਤ੍ਰਕਾ ਕਰ ਸੁਖ ਰਾਸੰ ॥ ੩੧ ॥ ਸੰਮਤ [1] ਜੁਗ ਸ਼ਤ ਪਾਂਡਵ ਮਾਹਿ ॥ ਸੁਦੀ ਵਿਸਾਖ ਚਤਰ ਦਸ ਆਹਿ ॥ ਜੇਸ਼ਟ ਪੰਚ ਦਸ ਮਿਤੀ ਸੁ ਹੋਇ ॥ ਅਮਰ ਗੁਰੂ ਅਵਤਾਰ ਸੁ ਜੋਇ ॥੩੨॥ ਅਤ ਅਦੂਖ ਯਹਿ ਸਾਰਾ ਲਯੋ ॥ ਸੁਨ ਸੁਭਿੱਖੀਏ ਸਤਿ ਬਚ ਜਯੋ ॥ ਤਬ ਸ੍ਰੀ ਸਤਿਗੁਰ ਜੀ ਫੁਰਮਾਯੋ ॥ ਹਰਿਜਸ ਰਾਇ ਸੁਨਹੁ ਮਮ ਗਾਯੋ ॥ ੩੩ ॥ ਬਿਆਹ ਦਿਵਸ ਰੁਤ ਤਪਤ ਘਨੇਰੀ ॥ ਲਵ ਪੁਰ ਕੀ ਹੈ ਮਜਲ ਬਡੇਰੀ ॥ ਤਵ ਇੱਛਯਾ ਲਵ ਪੁਰ ਜਨ ਲਿਆਵੋ ॥ ਬਚ ਤਵ ਨਹਿੰ ਟਾਰਹਿੰ ਮਮ ਚਾਵੋ ॥ ੩੪ ॥ ਯਾਂਤੇ ਇਸ ਪੁਰ ਉੱਤਰ ਦਿਸਾ ॥ ਸਪਤ ਕੋਸ ਪਰ ਪੁਰੋ [2] ਵਸਿਸਾ ॥ ਲਵ ਪੁਰ ਨਾਮ ਸੁ ਰਚਹਿੰ ਘਨੇਰਾ ॥ ਜਿਸ ਮਹਿੰ ਮਾਨ ਹੋਇ ਹੈ ਤੇਰਾ ॥ ੩੫ ॥ ਇਸ ਮਹਿੰ ਤੂੰ ਨਿਜ ਭਲਾ ਮਨਾਇ ॥ ਜਾ ਕੁਟੰਬ ਅਰ ਸੌ ਜ ਲਿਆਇ ॥ ਮੁਰ ਆਵਨ ਲਗ ਲਵ ਪੁਰ ਬਸੈ ॥ ਬਸਹੁ ਤਾਹਿ ਰਚ ਬਿਆਹ ਸੁ ਰਸੈ ॥ ੩੬ ॥ ਤਿਹ ਜਨੇਤ ਹਮ ਹਮ ਲੇ ਕਰ ਜਾਵਹਿੰ ॥ ਮਾਨ ਸਹਿਤ ਬਚ ਤਵ ਸੁਫਲਾਵਹਿੰ ॥ ਸੁਨ ਹਰ ਜਸ ਹਰਖੋ ਬਚ ਮਾਨਾ ॥ ਧੰਨ ਗੁਰੂ ਕਹਿ ਪਗ ਲਪਟਾਨਾ ॥ ੩੭ ॥ ਲੇ ਆਇਸ ਲਵ ਪੁਰਹਿ ਸਿਧਾਰਾ ॥ ਲਿਆਵਨ ਸੌਜ ਸਕਲ ਪਰਵਾਰਾ ॥ ਇਤ ਸਤਿਗੁਰ ਭੀ ਕੀਨ ਤਿਆਰੀ ॥ ਜਿਨ ਕੀ ਮਹਿਮਾ ਅਪਰ

[1] ਸੰਮਤ ਨਾਨਕ ਸ਼ਾਹੀ ੨੦੪ [2] ਸ੍ਰਿਸ਼ਟ

ਅਪਾਰੀ ॥ ੩੯ ॥

ਇਤਿ ਸ੍ਰੀ ਗੁਰਪੁਰ ਪ੍ਰਕਾਸ ਗ੍ਰੰਥੇ ਨਵਮਮਹਿਲੇ ਸ੍ਰੀ ਦਸਮੇਸ ਜੀ ਬਾਲ ਲੀਲ੍ਹਾ ਬਿਦਿਆ ਸਗਾਈ ਪ੍ਰਸੰਗ ਬਰਨਨੰ ਨਾਮ ਚੌਤਾਲੀਸਮੋਂ ਮੰਦਰਹਿ ॥ ੪੪ ॥

ਦੋਹਿਰਾ ॥ ਸ੍ਰੀ ਨਵਮੇਸੁਰ ਸਤਿਗੁਰੂ ਪੁਰ ਅਨੰਦ ਕੇ ਮਾਹਿੰ ॥
ਚਹਯੋ ਤਾਤ ਪ੍ਰਿਅ ਬਿਆਹ ਕੋ ਮਨ ਆਨੰਦ ਉਪਾਇ ॥੧॥

ਚੌਪਈ ॥ ਤਬ ਗੁਰ ਹੁਕਮ ਨਾਬ ਲਿਖਵਾਇ ॥ ਇਰਦ ਗਿਰਦ ਕੇ ਪੁਰਨ ਪਠਾਏ ॥ ਜਿਨ ਮਹਿੰ ਐਸ ਲਿਖਯੋ ਕਰਤਾਰਾ ॥ ਸਿਖ ਸੰਗਤ ਸੁਨਿਅਹੁ ਨਿਰਧਾਰਾ ॥ ੨ ॥ ਪੁਰ ਅਨੰਦ ਤੇ ਕੋਸ ਸਪਤ ਪਰ ॥ ਰਚਹਿੰ ਪਿੰਡ ਲਵ ਪੁਰ ਤਿਹ ਨਵ ਬਰ ॥ ਸ਼ਹਿਜ਼ਾਦੇ ਕੇ ਹੇਤ ਬਿਆਹਿ ॥ ਸਭ ਮਿਲ ਆਉ ਤਹਾਂ [1]ਮੁਦ ਪਾਹਿ ॥ ੩ ॥ ਰਹੁਨਕ ਕਰਹੁ ਅਨੇਕ ਪ੍ਰਕਾਰਾ ॥ ਰਚਹੁ ਜਥਾ ਲਵ ਪੁਰ ਬਾਜਾਰਾ ॥ ਹੁਕਮ ਪਤ੍ਰ ਅਸ ਸੁਨ ਸਿਖ ਗੁਰ ਕੇ ॥ ਅਨਕ ਸੌਜ [2]ਸਕਟਨ ਲਦ ਟੁਰ ਕੇ ॥ ੪ ॥ ਇਤ ਗੁਰ ਸਸ ਕ੍ਰਿਪਾਲ ਬੁਲਵਾਇ ॥ ਕਹਿਤ ਭਏ ਤਿਹ ਕੋ ਇਸ ਭਾਇ ॥ ਹੇ ਪ੍ਰਿਅ ਅਬ ਤੁਮ ਐਸ ਕਰਾਵਹੁ ॥ ਕੇਤਕ ਸਿਖ ਸੰਗ ਲੇ ਕਰ ਜਾਵਹੁ ॥ ੫ ॥ ਸਪਤ ਕੋਸ ਉੱਤਰ ਦਿਸ ਜੈ ਕੈ ॥ ਪੁਰਾ ਵਸਾਵਹੁ ਲਵ ਪੁਰ ਕੈ ਕੈ ॥ ਕਛ ਗ੍ਰਿਹ ਮੰਦਰ ਨੀਕ ਬਨਾਵਹੁ ॥ ਪੁਨ ਬਜਾਰ ਸੁਭ ਰੀਤ ਕਰਾਵਹੁ ॥ ੬ ॥ ਜਿਹ ਕਿਹ ਤੇ ਸਿਖ ਸੰਗਤ ਆਇ ॥ ਸਹਿ ਆਦਰ ਤਿਨ ਲੇਹੁ ਟਿਕਾਇ ॥ ਲੌ ਪੁਰ ਹਰਿ ਜਸ ਜਬ ਚਲ ਆਇ ॥ ਭਲੇ ਧਾਮ ਤਿਹ ਦੇਹੁ ਟਿਕਾਇ॥ ੭ ॥ ਸੁਨ ਆਇਸ ਗੁਰ ਚੰਦ ਕ੍ਰਿਪਾਰੂ । ਤਜ ਆਲਸ ਭਾ ਤਤ ਛਿਨ ਤਿਆਰੂ ॥ ਲੇ ਸਿਖ ਰਾਜ ਮਜੂਰਨ ਸੰਗਾ ॥

[1] ਪ੍ਰਸੰਨਤਾ [2] ਗਡੇ

ਪਹੁੰਚਨ ਭਾ ਤਿਹ ਧਾਰ ਉਮੰਗਾ ॥ ੮ ॥ ਕਰ ਅਰਦਾਸ ਪ੍ਰਸਾਦਿ ਬ੍ਰਤਾਯੋ ॥ ਨੀਵ ਧਰੀ ਤਬ ਕਾਰ ਚਲਾਯੋ ॥ ਥੋਰ ਦਿਨਨ ਮਹਿੰ ਭਯੋ ਤਿਆਰਾ ॥ ਹਰਜਸ ਪਹੁੰਚਯੋ ਸਹਿ ਪਰਵਾਰਾ ॥ ੯ ॥ ਭਲੇ ਧਾਮ ਡੇਰੋ ਕਰਵਾਇ ॥ ਗਿਰਦ ਵਾਇ ਸਿਖ ਪਹੁੰਚੇ ਆਇ ॥ ਡੇਰੇ ਕਰੇ ਬਜਾਰ ਲਗਾਇ ॥ ਹਰ ਜਸ ਪਿਖ ਮਨ ਹਰਖ ਬਢਾਇ ॥ ੧੦ ॥ ਬਿਆਹਿ ਦਿਵਸ ਜਾਨਜੋ ਨਿਜਰਾਯੋ ॥ ਕਰ ਕਰਾਹੁ ਅਰਦਾਸ ਕਰਾਯੋ ॥ ਰਚਯੋ ਬਿਆਹਿ ਮਨ ਧਾਰ ਅਨੰਦਾ ॥ ਪਰਤੀਖਹਿੰ ਢੁਕ ਹੈਂ ਸੁਖ ਕੰਦਾ ॥ ੧੧ ॥

ਦੋਹਿਰਾ ॥ ਇਤ ਨਵਮੇਸ੍ਵਰ ਸਤਿਗੁਰੂ ਜਾਨ ਦਿਵਸ ਨਜਰਾਇ ॥

ਬੇਦੀ ਤੇਹਣ ਭੱਲਜਨ ਪਠ ਸਿਖ ਲੀਨ ਬੁਲਾਇ ॥ ੧੨ ॥

ਚੌਪਈ ॥ ਦੇਸ਼ ਬਿਦੇਸਨ ਸਿਖ ਬੁਲਵਾਏ ॥ ਸੁਨ ਸੁਨ ਸਭ ਅਨੰਦ ਪੁਰ ਆਏ ॥ ਭਯੋ ਮੇਲ ਕਰਵਾਇ ਕਰਾਹਿ ॥ ਬਿਆਹਿ ਅਰੰਭਯੋ ਮਨ ਓਮਾਹਿ ॥ ੧੩ ॥ ਗਰੀ ਬਜਾਰ [1]ਅਗਾਰ ਸਜਾਏ ॥ ਛਿਰਕ ਸੁਗੰਧੀ ਅਤ ਮਹਿਕਾਏ ॥ ਚਿੱਤ੍ਰ ਕਰੇ ਬਚਿਤ੍ਰ ਸਾਰੇਂ ॥ [2]ਧੁਜਾ ਪਤਾਕਾ ਬੰਦਨ ਵਾਰੇਂ ॥ ੧੪ ॥ ਪੌਰ ਪੌਰ ਪਰ ਬਾਜਤ ਬਾਜੇ ॥ ਮੰਗਲ ਮਈ ਸਾਜ ਸਭ ਸਾਜੇ ॥ ਪੁਰ ਨਾਰੀ ਸਭ ਮਿਲ ਕਰ ਆਈ ॥ ਸ੍ਰੀ ਮਾਤਾ ਢਿਗ ਦਈ ਬਧਾਈ ॥ ੧੫ ॥ ਦੇ ਆਸਿਖ ਮਾਤਾ ਸਤਿਕਾਰਹਿ ॥ ਮੰਗਲ ਮਈ ਬਹੁ ਸਬਦ ਉਚਾਰਹਿ ॥ ਢੋਲਕ [3]ਟਲਕਾ ਛਹਿਨੇ ਬਾਜਹਿੰ ॥ ਉਤਸ਼ਵ ਅਹਿਨਿਸ ਭਵਨ ਬਿਰਾਜਹਿੰ ॥ ੧੬ ॥ ਇਤ ਗੁਰ ਢਿਗ ਬਹੁ ਲਗਹਿ ਦਿਵਾਨਾ ॥ ਰਾਗੀ ਗਾਂਹਿ ਗਿਰਾ ਬਿਦ ਨਾਨਾ ॥ ਬਿਆਹਿ ਦਿਵਸ ਇਕ [4]ਸੇਸ ਰਹਯੋ ਜਬ ॥ ਸ੍ਰੀ ਗੁਰ ਲਗਯੋ ਦੀਵਾਨ ਬਡੋ ਤਬ ॥ ੧੭ ॥

---

੧ ਅਗਾਰ ੨ ਕਪੜੇ ਦੀ ਝੰਡੀ ੩ ਟਲੀਆਂ ੪ ਬਾਕੀ

ਚਹਿਯੋ [੧]ਨੈਉਂਦ੍ਰਾ ਮੁਕਟ [੯]ਧਾਵਨ ॥ ਬਡ ਮਾਤਾ ਮਾਤਾ ਮਤ ਪਾਵਨ ॥ ਸਾਤ ਸੁਹਾਗਨ ਨਿਕਟ ਬੁਲਾਈ ॥ ਚੰਦਨ ਚੌਕੀ ਦੀਨ ਡਸਾਈ ॥ ੧੮ ॥ [੨]ਦਧਿ ਮੰਗਾਇ ਜਲ ਪਾਵਨ ਲਿਆਏ ॥ ਸ੍ਰੀ ਦਸਮੇਸ੍ਵਰ ਤਿਹ ਬਹਿਠਾਏ ॥ ਮੰਗਲ ਸ਼ਬਦ ਗਾਏ [੩]ਨਹੁਲਾਇ ॥ ਪੁਨ ਪੁਸ਼ਾਕ ਸੁੰਦਰ ਪਹਿਨਾਇ ॥ ੧੯ ॥ ਗਾਵਤ ਸ਼ਬਦ ਹਰਖ ਮਨ ਧਾਰੇ ॥ ਤਹਿ ਤੇ ਆਵਤ ਭੇ ਸੁਖ ਸਾਰੇ ॥ [੪]ਮਧ ਦਿਵਾਨ ਗੁਰ ਨਿਕਟ ਬਠਾਰੇ ॥ ਪਿਖ ਪਿਖ ਸਿਖ ਜੈ ਹੈਂ ਬਲਹਾਰੇ ॥ ੨੦ ॥ ਪਠ ਅਨੰਦ ਪ੍ਰਸਾਦਿ ਬ੍ਰਤਾਯੋ ॥ ਲੇ ਸਭ ਹਰਖਤ ਮੁਖ ਮਹਿੰ ਪਾਯੋ ॥ ਤੀਨ ਬੰਸ ਸ਼ਹਿਜ਼ਾਦੇ ਜੇਈ ॥ ਦਸਤਾਰੇ ਦੀਨਸ ਸ਼ੁਭ ਤੇਂਈ ॥ ੨੧ ॥ ਬਰਨ ਬਸੰਤੀ ਰੇਸ਼ਮ ਵਾਰੇ ॥ ਸਜਵਾਯੋ ਦੁਹਿਰੇ ਦਸਤਾਰੇ ॥ [੫]ਪੀਤ ਰੰਗ ਗੁਰ ਜਾਮਾ ਪਾਯੋ ॥ ਜਰੀ [੬]ਕੁਮੇਸ਼ ਸਬੇਸ ਬਨਾਯੋ ॥ ੨੨ ॥ ਕਲਗੀ ਜਿਗਾ ਸੀਸ ਪਰ ਸਾਜੇ ॥ ਸੁਹਨਾ ਸੇਹਰ ਮੁਕਟ ਬਿਰਾਜੇ ॥ ਤਾਹਿੰ ਕਾਲ ਸਭ ਭਏ ਚਕੋਰਾ ॥ ਪਿਖ ਦਸਮੇਸ ਚੰਦ ਕੀ ਓਰਾ ॥ ੨੩ ॥ ਭਯੋ ਤੰਬੋਲ ਸਵਾ ਲਖ ਤਬੈ ॥ ਸ਼ਦਿਆਨੇ ਬਾਜੇ ਬਜ ਸਬੈ ॥ ਭਯੋ [੭]ਕੁਲਾਹਲ ਆਨੰਦ ਭਾਰੀ ॥ ਚਢੀ ਬ੍ਰਾਤ ਬਖਯਾਤ ਉਦਾਰੀ ॥ ੨੪ ॥

ਦੋਹਿਰਾ ॥ [੮]ਹੈ [੯]ਗੈ ਰਥ ਸਾਜੇ ਘਨੇ ਚਲੇ ਹੋਇ ਅਸਵਾਰ ॥
ਦੂਲਹੁ [੧੦]ਪਰ ਚੜ੍ਹੇ ਜੈ ਹੈ ਕਵਿ ਬੜਵਾ ਬਲਿਹਾਰ ॥ ੨੫ ॥

ਚੌਪਈ ॥ ਦੂਲਹੁ [੧੧] ਸਵੈਤਾ ਬਿਚ ਸੁਖ ਪਾਲਹਿ ॥ ਗੁਰ-ਦਿੱਤਾ ਹੈ ਚਢਯੋ ਨਾਲਹਿ ॥ ਮਾਤਲ ਜੀ ਕ੍ਰਿਪਾਲ [੧੨]ਆਰੋਏ ॥ [੧੩]ਬਾਜ ਫੰਧਾਵਹਿੰ ਇਤ ਉਤ ਹੋਏ ॥ ੨੬ ॥ [੧੩]ਪਿਤ ਭਗਨੀ ਸੁਤ ਪਾਂਡਵ

੧ ਤੰਬੋਲ ੨ ਦਹੀ ੩ ਇਸ਼ਨਾਨ ਕਰਵਾਇ ੪ ਦੀਵਾਨ ਵਿਚ
੫ ਪੀਲੇ ਰੰਗ ੬ ਕਢੀ ਹੋਈ ੭ ਸ਼ੋਰ ਸ਼ਰਾਰ ੮ ਘੋੜੇ ੯ ਹਾਥੀ
੧੦ ਘੋੜੀ ਪਰ ੧੧ ਪਾਲਕੀ ੧੨ ਸਵਾਰ ੧੩ ਪਿਤਾ ਦੀ ਭੈਣ ੧੪ ਬੀਬੀ ਵੀਰੋ ਦੇ ਪੁਤ੍ਰ

ਬੀਰ ॥ ਚਢ ਤੁਰੰਗ ਜਨ [1]ਚਲੇ ਸਮੀਰ ॥ ਸਭ ਤੇ ਦੀਰਘ ਸੰਗੋ
ਸਾਹਿ ॥ ਮਾਹਰੀ ਚੰਦ ਦੂਸਰੋ ਬਾਹਿ ॥ ੨੭ ॥ ਗੰਗਾ ਰਾਮ ਜੀਤ
ਮਲ ਨਾਮ ॥ ਗੁਲਾਬ ਸੁ[2]ਗਾਜੀ ਸਭ ਬਲ ਧਾਮ ॥ ਤਾਊ ਪੌਤ੍ਰ ਜੁਗ
ਭ੍ਰਾਤ ਅਰੋਹੇ ॥ ਆਲ ਬਾਲ ਦੂਲਹੁ ਕੋ ਸੋਹੇ ॥ ੨੮ ॥ ਬੇਦੀ ਤ੍ਰੇਹਣ
ਭਲਜਨ ਬੰਸ ॥ ਗਜਨ ਅਰੂਢੇ ਜਨ ਸੁਭ ਹੰਸ ॥ ਦਸੋ ਦਿਸਾਕੇ ਬਡ
ਮਸੰਦ ॥ ਚਢ ਰਥਨ ਹਿਯ ਧਾਰ ਅਨੰਦ ॥ ੨੯ ॥ ਅਨਗਨ ਸਿੱਖ
ਬਰਾਤੀ ਭਏ ॥ ਕੋ ਵਾਹਿਨ ਕੋ ਪਗ ਗਮਨਏ ॥ [3]ਸਕਟ ਕਰਹਲਨ
ਪਰ ਸਾਮਾਜ ॥ ਲਾਦ ਚਲਾਇ ਸੰਗ ਸੁਖ ਸਾਜ ॥੩੦॥ਸਭ ਕੇ ਅਗ੍ਰ
ਬਜੇ ਸਭ ਬਾਜੇ॥ਜਿਨ ਧੁਨ ਨਿਰਖ ਘੋਰ ਘਨ ਲਾਜੇ॥ਸ਼ੁਤ੍ਰਨ ਪਰਸ਼ੁਤ੍ਰੀ
ਬਾਜੇ ਹੈਂ ॥ਝੁਲਹਿਂ[4] ਪਤਾਕੇ ਅਤ ਮੁਦ ਦੈ ਹੈਂ ॥੩੧॥[5] ਜ੍ਵਾਲਾ
ਬਮਣੀ ਚਲੈ ਅਪਾਰਾ ॥ ਹੁਵੈ ਸ਼ਬਦ ਮੁਦ ਦੈਬੇ ਵਾਰਾ॥ ਭਾਰ ਨਕੀਬ
ਸੁ ਯਸਹਿਂ ਉਚਾਰਹਿਂ॥ [6]ਕਨਕ ਦੰਡ ਧਰਚਲਹਿਂ ਅਗਾਰਹਿ ॥੩੨॥
ਪਾਧੜੀ ਛੰਦ॥ਗਮਨੀ ਬਰਾਤ ਬਹੁ ਧੂਮ ਧਾਮ ॥ ਬਡ ਉਠੀ ਧੂਰ
ਰਹਿ ਦਿਵਸ ਜਾਮ ॥ ਲਵ ਪੁਰੀ ਜਾਇ ਪਹੁੰਚੇ ਸੁ ਪਾਸ॥ਥਿਰ ਬ੍ਰਿੰਦ
ਨਾਰ ਨਰ ਪਿਖਨ ਆਸ ॥੩੩॥ ਹਰਿ ਜਸ ਸਸੁਰ ਪ੍ਰਭ ਬੁਧ ਵਾਨ॥
ਸੁਧ ਲਈ ਬ੍ਰਾਤ ਆਗਮ ਮਹਾਨ ॥ ਕਰਕੇ ਇਕੱਤ੍ਰ ਅਪਨੇ ਸੁ ਭ੍ਰਾਤ॥
ਲਈ ਭੇਟ ਬਸਤ ਨਾਨਾ ਸੁ ਜਾਤ ॥ ੩੪ ॥ ਮਿਲਯੋ ਅਗਾਇ ਗੁਰ
ਪਗਹਿ ਬੰਦ ॥ ਕਰ ਭੇਟ ਭੇਟ ਨਾਨਾ ਅਨੰਦ॥ਬਹੁ ਬਿਨੈ ਭਨੀ ਜਿਸ
ਹਾਥ ਬੰਦ ॥ ਹਮ [7]ਅਲਪ [8]ਲਘੂ ਤੁਮ ਬਡ ਬਲੰਦ ॥ ੩੫॥ ਨਿਜ
ਦਾਸ ਜਾਨ ਪਤ ਲੇਹੁ ਰਾਖ ॥ ਅਬ ਕ੍ਰਿਪਾ ਕਰੀ ਪੂਰਨ [9]ਭਿਲਾਖ ॥
ਮਰਯਾਦ ਰੱਖ ਗੁਰ ਚਿਤ ਉਦਾਰ॥ਹਰਿ ਜਸਹਿ ਕੇਰਸਤਿਕਾਰ ਧਾਰ॥
੩੬॥ ਸਭ ਜਥਾ ਜੋਗ ਕਹਿ ਤਿਨਹੁ ਸਾਥ ॥ ਕਰਬੇ ਢੁਕਾਵ ਪੁਨ

੧ ਹਵਾ ਦੀ ਤਰ੍ਹਾਂ ੨ ਹਾਥੀ ੩ ਰਥ ੪ ਝੰਡੀਆਂ ੫ ਬੰਦੂਕ
੬ ਸੋਨੇ ਦੇ ਡਾਂਡੇ ੭ ਰਛ ੮ ਛੋਟੇ ੯ ਇਛਾ

ਰਹਿਤ ਨਾਬ ॥ ਤਬ ਚਲੇ ਪੁਰੀ ਕੋ ਸਮੁਖ ਹੋਇ ॥ ਨਰ ਮਿਲੇ ਹਜਾ-ਰਹੁ ਦਿਸਨ ਦੋਇ ॥ ੩੭ ॥ ਬਰਖਨ ਲਗਯੋ ਧਨ ਏਕ ਸਾਰ ॥ ਜਨ [1]ਉਨਵ [2]ਜਲਧ ਜਲ ਜਲਧ ਡਾਰ ॥ ਗਨ ਬਜਤ ਬਾਜ ਭਈ ਧੂਮ ਧਾਮ ॥ ਬਡ ਉਠੀ ਧੂਲ ਛਿਯ [3]ਛਾਇ ਧਾਮ ॥ ੩੮ ॥ ਚਢ ਕੈ [4]ਉਤੰਗ ਨਰ ਨਾਰ ਹੇਰ ॥ ਕਹਿ ਬਚ ਬਰਾਤ ਆਈ ਬਡੇਰ ॥ ਕਰ ਰੰਕ ਤ੍ਰਿਪਤ ਧਨ ਕੋ ਬ੍ਰਖਾਇ॥ ਤਿਹ ਸਦਨ ਪੌਰ ਲਗ ਸਕਲ ਜਾਇ ॥੩੯॥ ਜਨ ਵਾਸ ਥਾਵ ਕਰਕੈ ਪਯਾਨ ॥ ਤੰਬੂ ਸਮਾਨ ਗਨ ਤਾਨ ਥਾਨ ॥ ਥਿਤ ਭੇ ਸਭੈ ਮਨ ਹਰਖ ਧਾਰ ॥ [5]ਖੁਨਕਜਾਨ ਛਕ [6]ਸ੍ਰਮ ਕੋ ਨਿਵਾਰ ॥ ੪੦ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਦਸਮੇਸ ਜੀ ਜਨੰਤ ਚਢਨ ਪ੍ਰਸੰਗ ਬਰਨਨੰ ਨਾਮ ਪੈਂਤਾਲੀਸਮੋਂ ਮੰਦਰਹਿ ॥੪੫॥ ਦੋਹਿਰਾ ॥ ਸ੍ਰੀ ਸਤਿਗੁਰ ਜਾਨੇਤ ਯੁਤ ਥਿਤ ਜਨ ਵਾਸ ਸਥਾਨ॥ਸੋਦਰ ਕਾ ਦੀਵਾਨ ਭਯੋ ਅਨੰਦਮਹਾਨ ॥੧॥ ਚੌਪਈ ॥ ਤਯਾਰ ਅਹਾਰ ਤਬਹਿ ਉਤ ਭਯੋਲਗ॥ਹੇਤਹਕਾਰਨ ਸੁਭ ਨਰ ਅਯੋ ॥ ਕਰੀ ਬਿਨੋ ਗੁਰ ਯੁਤ ਬਾਰਾਤੀ ॥ ਉਠੇ ਤਬਹਿ ਗਵਨੇ ਸੁਖਸ਼ਾਤੀ॥੨॥[7]ਗ੍ਰਿਹ ਸੁਭਿਖੀਏਜਾ ਇਪ੍ਰਵੇਸੇ। ਪੰਗਤ ਲਗਤ ਮਹਾਨ ਵਿਸੇਸੇ ॥ [8]ਕਰ ਪਖਰਾਇ ਜਨੇਤ ਸਬਾਈ॥ਗਾਏਸਬਦ ਨੀਕ ਧੁਨ ਲਾਈ॥੩॥ਨਾਨਾ [9]ਬਿਜਨ ਪਰੋਸੇ ਥਾਰੇ ॥ ਗੁਰ ਯੁਤ ਸਭਹਨ ਧਰੇ ਅਗਾਰੇ ॥ ਛਕਨ ਲਗੇ ਤਬ ਗਨ [10]ਤ੍ਰਿਯ ਹੋਇ ॥ ਗਾਇ ਸ਼ਬਦ ਮਨ ਆਨੰਦ ਭੋਇ ॥੪॥ ਸੁਨ ਸੁਨ ਹਰਖਤ ਭੋਜਨ ਜੇਵਹਿੰ ॥ ਅਤ ਸ੍ਵਾਦੀਕ [11]ਅਮੀ ਰਸ ਲੇਵਹਿੰ ॥ ਛਕ ਪ੍ਰਸੰਨ ਹ੍ਵੈ ਕਰ ਪਖਰਾਇ॥ਸਭ ਬਰਾਤ ਯੁਤ [12]ਸਿਵਰਹਿ ਆਇ ॥੫॥ ਉਤ ਸਭ [13]ਮਾਂਜਨਿ ਅਚਯੋ ਅਹਾਰੁ ॥ ਹਿਤ ਢੁਕਾਵ ਨਰ ਪਠਯੋ ਉਚਾਰੂ ॥ ਸੁਨ ਪ੍ਰਭ

---

੧ ਝੁਕਕੇ ੨ ਬਦਲ ੩ ਧੂੜ ਦੇ ਨਾਲ ਮਕਾਨ ਢਕੇ ੪ ਉਚੇ ੫ ਮਰਦਾਈ
੬ ਥਕੇਵਾ ੭ ਗੁਰ ਸਾਹਿਬ ਦੇ ਸਮੂੰਹ ੮ ਹਥ ਧੁਵਾਂਏ ੯ ਭਜਨ ੧੦ ਇਸਤ੍ਰੀਆ
੧੧ ਅੰਮ੍ਰਿਤ ੧੨ ਡੇਰਾ ੧੩ ਮਾਂਜੀਆਂ ਭੋਜ ਨ ਛਕਿਆਂ

ਬਾਜੇ ਗਨ ਬਜਵਾਏ ॥ ਉਠਯੋ ਸ਼ਬਦ ਬਡ ਮੋਦ ਉਪਾਏ ॥ ੬ ॥
ਖੋਲ [1]ਹੁਤਾਸਨ ਚਲੀ ਅਪਾਰਾ ॥ ਭਯੋ ਦਿਵਸ ਸਮ ਨਿਸ [2]ਉਜ-
ਜਾਰਾ ॥ ਰਾਗੀ ਅਗ੍ਰ ਸ਼ਬਦ ਧੁਨ ਗਾਵਹਿੰ ॥ ਦੂਲਹੁ ਯੁਤ ਬਰਾਤ
ਸੰਗ ਜਾਵਹਿੰ ॥ ੭ ॥ ਸੇਹਿੱਖੀਏ ਘਰ ਜਬ ਨਿਜਰਾਯੋ ॥ ਨਿਕਸੇ
ਸਭ ਬਰਾਤ ਅਗਵਾਯੋ ॥ ਢੂਲਕਾ ਛਨਕਾ ਮੋਦ ਬਜਾਵਹਿੰ ॥ ਸ਼ਬਦ
ਗਾਹਿੰ ਘਰ ਸਾਜਨ ਆਵਹਿੰ ॥ ੮ ॥ ਜੁਗਲ ਦਿਸਾ ਤੇ ਧੁਨ ਬਡ
ਹੋਈ ॥ ਪੁਨ ਅਰਦਾਸ ਗੁਰਦਿਤਾ ਗੋਈ ॥ ਮਿਲਨ ਹੇਤ ਗੁਰ ਨਵਮ
ਅਗਾਰੀ ॥ ਹਰਿ ਜਸ ਸੋ ਚਹਿੰ ਭੁਜਾ ਪਸਾਰੀ ॥ ੯ ॥ ਤਬ
ਹਰਿ ਜਸ ਚਰਨਨ ਲਪਟਾਯੋ ॥ ਸ੍ਰੀ ਗੁਰ ਭੁਜ ਗਹਿ ਉਰ ਨਿਜ
ਲਾਯੋ ॥ ਸਹਿ ਆਦਰ ਗੁਰ [3]ਦੂਲੁ ਬਰਾਤੀ ॥ ਹਰਿ ਜਸ ਲੀਨ ਸੰਗ
[4]ਮੁਦ ਸਾਤੀ ॥ ੧੦ ॥ [5]ਭਵਨ ਮਾਹਿੰ ਜਹਿ ਸੁਧ ਅਸਥਾਨਾ ॥ ਤਹਿ
ਥਿਰਾਇ ਸੁਭ ਲਗਯੋ ਦਿਵਾਨਾ ॥ ਭਇਓ ਕੀਰਤਨ [6]ਸੀਢੀ ਲਾਈ
॥ [7]ਗੋ ਰਸ ਸਭਹਨ ਭਲੇ ਛਕਾਈ ॥ ੧੧ ॥ [8]ਜੁਗਲ ਮਹੂਰਤ ਭੇ
ਸੁਖ ਆਸਨ ॥ ਪੁਨ ਉਠਾਇ ਨ੍ਹਾਇ ਪੂਰ ਜਨ ਆਸਨ ॥ ਲਗਯੋ
ਦਿਵਾਨ ਸੁ ਆਸਾ ਵਾਰ ॥ ਜੁਗ ਦਿਸ ਥਿਤ ਭੇ ਸੁਨ ਮੁਦ ਧਾਰ ॥
੧੨ ॥ ਹਰਿ ਜਸ ਪਤਨੀ ਹਰਖਬਢਾਈ॥ਨਿਜ ਪੁਤ੍ਰੀ ਜੀਤੋਜੀ ਨ੍ਹਾਈ
॥ [9]ਬਸਨ ਬਿਭੂਖਨ ਸੁਠ ਪਹਿਨਾਇ ॥ ਸਖੀਅਨ ਯੁਤ ਇਕ ਦਿਸ
ਬਠਲਾਇ ॥ ੧੩ ॥ ਭਾਂ [10]ਅਰਣੋਦਯ ਆਸਾ ਵਾਰ ॥ ਭੋਗ ਪਯੋ
ਤਬ ਗੁਰ ਸੁਖ ਸਾਰ ॥ ਭਾਈ ਗੁਰਦਿੱਤਾ ਸੋਂ ਪ੍ਰਾਹਯੋ ॥ ਪਠਹੁ
ਅਨੰਦ ਬਿਆਹ ਸੁਖ ਦਾਯੋ ॥ ੧੪ ॥ ਸਤਿ ਬਚਨ ਕਹਿ ਉਠਯੋ
ਭਾਈ ॥ ਪੰਚ ਗਰੰਥੀ ਲੀਨ ਮੰਗਾਈ ॥ [11]ਸੁਠ ਪਲਘੀ ਪਰ ਕੀਨ

੧ ਅਗਨੀ ਦੇ ਬਣੇ ਹੋਏ ਆਸ ਬਾਜੀਆਂ ੨ ਪ੍ਰਗਟ ੩ ਦੂਲਾਵਾ ਲਾਵਾ
੪ ਖੁਸ਼ੀ ਦੇ ਸਾਥ ੫ ਘਰ ਵਿਚ ੬ ਪਉੜੀ ਲਾਈ ੭ ਗਊ ਦਾ ਦੁਧ
੮ ਦੋ ਘੜੀਆਂ ੯ ਕਪੜੇ ੧੦ ਸੂਰਜ ੧੧ ਸੁੰਦਰ ਮੰਜੀ ਸਾਹਿਬ ਪਰ

ਸਥਾਪਨ ॥ ਸਭ ਗੁਰ ਨਾਮ ਕੀਨ ਤਬ ਜਾਪਨ ॥ ੧੫ ॥ ਜੁਗ ਆਸਨ ਸਨਮੁਖ ਡਸਵਾਇ ॥ ਇਕ ਪਰ ਸ੍ਰੀ ਦਸਮੇਸ ਸਜਾਇ ॥ [1]ਬਾਸ ਦਿਸਾ ਹਰਿ ਬਸ ਕੀ ਤਨੀਆ ॥ ਬਠਲਾਈ ਬਡ ਭਾਗਨ ਧਨੀਆ ॥ ੧੬ ॥ ਤਬ ਭਾਈ ਮਨ ਧਰ ਅਹਿਲਾਦ ॥ ਸ੍ਰੀ ਦਸਮੇਸਹਿ ਜਰ ਸਰਜਾਦ ॥ ਗ੍ਰਿਸਤ ਧਰਮ ਕੇ ਨਿਯਮ ਕਰਾਇ ॥ ਪੁਨਹਿ ਲਾਵ ਸ਼ੁਭ ਪਾਠ ਅਲਾਇ ॥ ੧੭ ॥ ਸੋਊ [2]ਲਾਵ ਰਾਗਿਨ ਪੁਨ ਗਾਈ ॥ ਦੂਲਹੁ ਪਾਛ ਦੁਲਹਿਨੀ ਜਾਈ ॥ ਲੀਨ ਪ੍ਰਕਰਮਾ [3]ਪੁਸਤਕ ਜਬੈ ॥ [4]ਸੁਮਨ ਸੁਰਨ ਬਰਖਾਏ ਤਬੈ ॥ ੧੮ ॥ ਜੈ ਹੋ ਗੁਰ ਗੁਰ ਸੁਤ ਕੀ ਗਾਈ ॥ ਲੀਨ ਲਾਵ ਚਾਰੋ ਇਸ ਭਾਈ ॥ ਤਬ ਬਹੁ ਭਈ ਵਧਾਈ ਵਧਾਈ ॥ ਪਠ ਅਨੰਦ ਪ੍ਰਸਾਦਿ ਬ੍ਰਤਾਈ ॥ ੧੯ ॥ ਬਹੁ ਰੰਕਨ ਕੋ ਦੀਨਸ ਦਾਨ ॥ ਖੋ [5]ਦਰਿਦ੍ਰ ਭੇ ਜਨ ਰਾਜਾਨ ॥ ਤਬ ਭਾ ਤਿਆਰ ਅਹਾਰ ਸਵਾਦੀ ॥ ਸਭਨ ਛਕਾਇ ਧਾਰ ਅਹਿ-ਲਾਦੀ ॥ ੨੦ ॥ ਦੂਲਹੁ ਕੋ ਬਹੁ ਸਖੀਅਨ ਆਏ ॥ ਲੇ ਪ੍ਰਵਸੀ [6]ਭਵਨਾਂਤਰ ਜਾਏ ॥ ਪਿਖ [7]ਸਾਸੂ ਕੌ ਟੇਕਯੋ ਮਾਥਾ॥ ਦੀਨ ਆਸਿਖਾ ਅਤਿ ਮੁਦ ਸਾਥਾ ॥ ੨੧ ॥ ਪਿਖ ਸਭ ਸਖੀਆਂ ਬਲ ਬਲ ਜਾਵਹਿੰ ॥ ਦੂਲਹਨ ਕੇ ਬਹੁ ਭਾਗ ਸਰਾਵਹਿੰ ॥ ਕਿਤਕ ਬੇਰ ਲਗ ਅੰਤਰ ਥਿਰੇ ॥ ਪੁਨ ਜਨ ਵਾਸਹਿੰ ਐਬੋ ਕਰੇ ॥ ੨੨ ॥ ਸਭ ਪ੍ਰਕਾਰ ਕੀ ਹਰਿਜਸ ਰਾਈ ॥ ਸੇਵਾ ਕੀਨਸ ਅਤਿ ਮਨ ਲਾਈ ॥ ਏਕ ਦਿਵਸ ਪ੍ਰਭ ਸ੍ਰੀ ਦਸਮੇਸਾ ॥ ਭੇ ਸਵਾਰ ਹੈ ਪਰ ਸੁਭ ਭੇਸਾ ॥ ੨੩ ॥ ਸੰਗ ਸਿੱਖ ਬਹੁ ਵਾਹਿਰ ਚਲੇ ॥ ਦਿਸ ਪਹਾਰ ਕੇ ਮੁਖ ਕਰ ਭਲੇ ॥ ਤਬ ਲਵ ਪੁਰ ਕੇ ਜੋ ਨਰ ਬਾਸੀ ॥ ਹੈ ਇਕੱਤ੍ਰ ਦਸਮੇਸਹਿ ਪਾਸੀ ॥ ੨੪ ਭਨੀ ਬਿਨੋ ਪ੍ਰਭ ਜਗ ਕੇ ਰਾਇ ॥ ਕ੍ਰਿਪਾ ਧਾਰ ਕਰ ਪੁਰੋ ਬਸਾਇ ॥

੧ ਖਬੇ ਪਾਸੇ ੨ ਲਾਵਾਂ ਦਾ ਪਾਠ ੩ ਸ੍ਰੀ ਗੁਰੂ ਗ੍ਰੰਥ ਸਾਹਿਬ ੪ ਫੁਲ
੫ ਦਲਿਦਰ ੬ ਘਰ ਦੇ ਅੰਦਰ ੭ ਸਸ ਨੂੰ ਮਥਾ ਟੇਕਿਆ

ਪੁਨ ਸਭ ਹਮ ਗੁਰ ਆਇਸ ਪਾਇ ॥ ਬਾਸ ਲਯੋ ਇਤ ਕੋ ਸਭ ਆਇ॥ ੨੫ ॥ ਥਲ ਸੁਭ ਇਹੁ ਹਮਰੇ ਮਨ ਭਾਯੋ॥ ਬਸਬੋ ਚਹੈਂ ਸਦਾ ਇਹ ਥਾਯੋ॥ ਪਰ ਇਸ ਥਲ ਜਲ ਕਛਕ ਦੁਰੇਰੇ ॥ ਹੋਹਿ ਕ੍ਰਿਪਾ ਤੌ ਨਿਕਸਹਿ ਨੇਰੇ॥ ੨੬ ॥ ਸ੍ਰੀ ਦਸਮੇਸ ਬਿਨੋ ਤਿਨ ਪਾਇ॥ ਹਰਖਤ ਹ੍ਵੈ ਹੈ ਅਗ੍ਰ ਚਲਾਇ॥ ਕਛ ਦੇਰੀ ਢਿਗ ਪਹੁੰਚੇ ਜਾਇ ॥ ਪਹਿਨ ਕੀ ਥੀ ਸੋ ਸਮਦਾਇ॥ ੨੭ ॥ ਹੁਤੇ ਪ੍ਰਭੁ ਕਰ ਬਰਛੇਧਾਰਾ॥ ਕੀਨ [੧]ਪਾਹਿਨੰ ਮਹਿ ਪ੍ਰਹਾਰਾ॥ ਧਸਯੋ ਅੰਚ ਕਰ ਪੁਨਹਿੰ ਨਿਕਾਰਾ ॥ ਨਿਕਸਯੋ ਤਬੈ [੨]ਬੰਬ ਸੁਠ ਬਾਰਾ ।੨੮॥ ਦੂਸਰ ਥਲ ਪਰਹਾਰਨ ਭਏ॥ ਨਿਕਸ [੩]ਅੰਭ ਬਡ ਸ਼ੋਭਾ ਦਏ ॥ ਤ੍ਰਿਤਿਯੇ ਬਾਨ ਪ੍ਰਹਾਰਤ ਭਏ॥ ਬਨ [੪]ਤ੍ਰੈਬੈਨੀ ਸਮ ਸ੍ਰੁਤ ਵਏ॥ ੨੯ ॥ ਪਿਖ ਸਭ ਹਰਖਤ ਬਲ ਬਲ ਜਾਵੈਂ॥ ਧਨ ਗੁਰ ਤਾਤ ਸਭੈ ਮੁਖ ਗਾਵੈਂ॥ ਅਬ ਲਗ ਸੁਭ ਥਲ ਲਵ ਪੁਰ ਪਾਇ॥ ਸੈਰ ਕੀਨ ਪੁਨ ਸਿਵਰਨਿ ਆਇ॥ ॥ ੩੦ ॥ ਅਸ ਬਿਧ ਚੋਜੀ ਸ੍ਰੀ ਗੁਰ ਲਾਲਾ ॥ ਸਿਮਰਤ੍ਰ ਜਹਿੰ ਬਿਘਨਨ ਘਨੇ ਚਾਲਾ ॥ ਸਪਤ ਦਿਵਸ ਲਗ ਰਹੀ ਬਰਾਤੀ ॥ ਦੀਨ ਦਹੇਜ ਦਾਤ ਬਹੁ ਭਾਤੀ॥੩੧ ॥ [੫]ਪਸ਼ੰਮਬਰ [੬]ਪਾਟੰਬਰ ਘਨੇ ॥ ਜੇਵਰ [੭]ਕਨਕ ਹੀਰਿਅਨ ਸਨੇ॥ [੮]ਸੁਰਭੀ [੯]ਮਹਿਖੀ [੧੦]ਸ਼ੁਤਰੀ [੧੧]ਹੈ [੧੨]ਗੈ॥ [੧੩]ਬਾਸਨ [੧੪]ਰਜਤ ਧਾਤ ਬਹੁ ਦੈ ॥੩੨॥ ਨਹਿੰ ਵਿਥਾਰ ਯੁਤ ਸਕਹੁ ਸੁਨਾਇ॥ ਗ੍ਰੰਥ ਬਢਨ ਤੇ ਅਤ ਡਰ ਪਾਇ॥ ਅਸ਼ਟਮ ਦਿਵਸ ਤਿਆਰ ਪ੍ਰਭ ਭਏ॥ ਹਰਿ ਜਸ ਡੋਰੇ ਅਤ ਸਜਵਏ ॥੩੩॥ ਸ੍ਰੀ ਦਸਮੇਸ ਕੇਰ ਤਬ ਸਾਸ॥ ਲੇਕਰ ਦੀਰਘ ਅਤ ਸੈ ਸ੍ਵਾਸ॥ ਪੁਤ੍ਰੀ ਕੋ ਤਬ ਡੋਰੇ ਪਾਇ॥ ਸੁਮਤੀ ਕਹਿਤ ਭਈ ਇਸ ਭਾਇ॥ ੩੪ ॥

੧ ਪਥਰ ੨ ਅਵਾਜ਼ ੩ ਜਲ ੪ ਤ੍ਰਬੈਣਾ ਦੀ ਨਿਆਈ ਜਲ ਵਗਦਾ ਹੈ
੫ ਰੇਸ਼ਮ ਨਾਲ ਉਚੇ ਹੋਏ ਕਪੜੇ ੬ ਹੋਰ ਅਨੇਕ ਤਰਾਂ ਦੇ ਕਪੜੇ ੭ ਸੋਨਾਂ ੮ ਗਊਆਂ
੯ ਮਝਾਂ ੧੦ ਉਠਣੀਆ ੧੧ ਘੋੜੇ ੧੨ ਹਾਥੀ ੧੩ ਭਾਂਡੇ
੧੪ ਰੁਪੈ

ਹੇ ਪੁਜਾਰੀ ਪੁਤ੍ਰੀ ਸੁਨ [1]ਬਤੀਆ ॥ ਭੂਲ ਭਿ ਮਾਨ ਕਰੋ ਨਹਿੰ [2]ਰਤੀਆ ॥ ਸਾਸ ਸੁਸਰ ਕੀ ਆਇਸ ਮਾਨਹੁ ॥ ਪਤੀ ਸੇਵਾ ਮਹਿੰ ਰਹੁ ਸਵ ਧਾਨਹੁ ॥ ੩੫ ॥ [3]ਚੂਕ ਹੋਇ ਤਬ ਲਿਹੁ ਬਖਸ਼ਾਇ ॥ ਇਹੁ ਸਿੱਖਯਾ ਮਮ ਯਾਦ ਰਖਾਇ ॥ ਅਸ ਸ਼ੁਭ ਮਤ ਦੇ ਸਿਰ ਕਰ ਫੇਰਾ ॥ ਡੋਰਾ ਉਠਵਾਯੋ ਤਿਹ ਬੇਰਾ ॥ ੩੬ ॥ [4]ਦੂਲਹੁ [5]ਸਾਸ ਨਿਕਟ ਤਬ ਆਇ ॥ ਨ੍ਰਿਮ ਹੋਇ ਪਗ ਬੰਦਨ ਗਾਇ ॥ ਸਿਰ ਕਰ ਫੇਰਤ ਸੂੰਘਯੋ ਮਾਥਾ ॥ ਦੀਨ ਆਸਿਖਾ ਹਰਖ ਸੁ ਸਾਥਾ ॥ ੩੭ ॥ ਬਿਦਾ ਲੀਨ ਪਗ ਪਾਇ ਅਗਾਇ ॥ ਪਾਛੇ ਡੋਰਾ ਗਾਛ ਸੁਹਾਇ ॥ [6]ਬਾਜ ਉਠੰ ਤਬ ਬਾਜ ਮਹਾਨਾ ॥ ਸ਼ਲਖੇਂ ਭਈ [7]ਤੁਪਕ ਕੀ ਨਾਨਾ ॥ ੩੮ ॥ ਸਤਿਗੁਰ ਦੇ ਆਇਸ ਤਿਹ ਕਾਰਾ ॥ ਡੋਰੇ ਪਰ ਧਨ ਅਨਗਨ ਡਾਰਾ ॥ ਨਿਕਸ ਪੁਰੀ ਤੇ ਕੇਤਕ ਦੂਰਾ ॥ ਥਿਤ ਕੀਨਸ ਸੁਖ ਪਾਲ ਹਜੂਰਾ ॥ ੩੯ ॥ ਸਭ ਸੰਗਤ ਯੁਤ ਹਰ ਜਸ ਰਾਇ ॥ ਦੇ ਧੀਰਜ ਕਰ ਤਹਾਂ ਥਿਰਾਇ ॥ ਚਰਨ ਕਮਲ ਪਰ ਸਭ ਸਿਰ ਨਾਯੋ ॥ ਹਰ ਜਸ ਤਬ ਕਰ ਜੋਰ ਅਲਾਯੋ ॥ ੪੦ ॥ ਪ੍ਰਭ ਜੀ ਨਹਿੰ ਸੇਵਾ ਬਨ ਆਈ ॥ ਖਿਮਾ ਕੀਜੀਅਹਿ ਦਾਸ ਲਖਾਈ ॥ ਸੁਨ ਪ੍ਰਭ ਕਹਯੋ ਧੰਨ ਗੁਰ ਪਿਆਰੇ ॥ ਸੇਵ ਅਨਕ ਪੁਨ ਬਿਨ ਹੰਕਾਰੇ ॥ ੪੧ ॥ ਇਤ ਆਦਕ ਕਹੇ ਮੀਠੇ ਬੈਨ ॥ ਸ੍ਰੀ ਦਸਮੇਸ ਦਿਸਾ ਕਰ [8]ਸੈਨ ॥ ਸਸੁਰ ਪਾਗ ਪਰ ਬੰਦਨ ਕੀਨਸ ॥ ਸ਼ੁਭ ਮ੍ਰਯਾਦ ਇਸਥਿਤ ਕਰ ਦੀਨਸ ॥ ੪੨ ॥ ਪੁਨ ਭੇ ਬਿਦਾ ਚਲੰ ਅਗਵਾਇ ॥ ਪੁਰ ਅਨੰਦ ਮਹਿੰ ਪਹੁੰਚੇ ਆਇ ॥ ਨਰ ਨਾਰੀ ਪਿਖ ਹਰਖ ਬਧਾਇ ॥ ਹਰਮਾ ਢਿਗ ਪਹੁੰਚੇ ਸੁਖਦਾਇ ॥ ੪੩ ॥ ਸ਼ਬਦ ਧੁਨੀ ਕਰ ਬਢਯੋ ਕੁਲਾਹਲ ॥ ਆਵਤ

---

੧ ਗਲ ੨ ਰੰਚਕ ੩ ਭੁੱਲ
੪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ੫ ਸਸ ਦੇ ੬ ਵਾਜੇ ਵਜ ਉਠੇ ੭ ਬੰਦੂਕ ਦੀ ਗੋਲੀਆਂ
੮ ਤਰਫ ਜਾਣਾ

ਭੀ ਮਾਤਾ ਕਰ ਕਾਹਲ ॥ ਪੀਓ ਵਾਰ ਜਲ [1]ਬਧੂ ਬਧਾਈ ॥ ਮਾਤ ਗੂਜਰੀ [2]ਅੰਗ ਨ ਮਾਈ ॥ ੪੪ ॥ ਦੁਲਹਨ ਪੇਖ ਰੂਪ ਗੁਨ ਰਾਸੀ ॥ ਸ੍ਰੀ ਸੁੰਦ੍ਰੀ ਮੁਖ ਨਾਮ ਪ੍ਰਕਾਸੀ ॥ ਜੀਤੋ ਨਾਮ ਪਿਤਾ ਗ੍ਰਿਹ ਲਹਯੋ ॥ ਬਡ ਮਾਤਾ ਸਦਸੁੰਦ੍ਰੀ ਕਹਯੋ॥੪੫॥ ਨਾਰਿ ਸਰਾਹਿਤ ਸਭ ਪੁਰ ਬਾਸੀ ॥ ਜੁਗਲ ਨਾਮ ਭੇ ਇਨ ਸੁਖ ਰਾਸੀ ॥ ਇਮ ਬਰਾਤ ਪ੍ਰਭ ਜੀ ਲੇ ਆਏ ॥ ਬਿਤ ਭੇ ਨਿਜ ਨਿਜ ਸਿਵਰ ਲਗਾਏ ॥ ੪੬ ॥

ਦੋਹਿਰਾ ॥ ਕਰਯੋ ਨੌਮ ਗੁਰ ਦਸਮ ਕੇ ਬਜਾਹਿ ਉਛਾਇ ਬਧਾਇ ॥
ਮੇਲ ਬਿਦਾ ਕੀਨੋ ਪੁਨਾ ਦੈ ਧਨ ਮਾਨ ਮਹਾਇ ॥ ੪੭ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਦਸਮੇਸ ਜੀ ਬਿਆਹ ਪ੍ਰਸੰਗ ਬਰਨਨੰ ਨਾਮ ਛਿਤਾਲੀਸਮੋਂ ਮੰਦਰਹਿ ॥ ੪੬ ॥

ਦੋਹਿਰਾ ॥ ਤੇਗ ਬਹਾਦਰ ਸਤਿਗੁਰੂ ਬਸ ਅਨੰਦ ਪੁਰ ਮਾਹਿ ॥
ਸਮਾ ਬਿਤਾਵਤ ਸੁਖ ਸਹਿਤ ਦਾਸਨ [3]ਸ੍ਰੇਯ ਸੁ ਚਾਹਿ॥ ੧ ॥

ਚੌਪਈ ॥ ਤੁਰਕੇਸਰ ਬਹੁ ਗਹੀ ਕੁਚਾਲੀ ॥ ਸ਼ਰ੍ਹਾ ਚਲਾਂਵਤ ਜਗਤ ਬਿਸਾਲੀ ॥ ਹਿੰਦਨ ਕੋ ਚਹਿ ਮੂਲ ਉਖਾਰਯੋ ॥ ਤੁਰਕ ਏਕ ਮਤ ਚਹੈ ਪਾਸਰਯੋ ॥ ੨ ॥ ਪ੍ਰਥਮਹਿੰ ਐਸੇ ਹੁਕਮ ਚਲਾਯੋ ॥ ਜੰਗੀ ਮੁਲਕੀ [4]ਮਹਿਕਮ ਆਯੋ ॥ ਤਿਨ ਮਹਿੰ ਹਿੰਦਨ ਅਹੁਦੇ ਸਾਰੇ ॥ ਤੁਰਕਨ ਅਹੁਦੇ ਦੇਮਤਕਾਰੇ॥੩ ॥ ਆਗੇ ਕੇ ਅਹੁਦੇ ਬੰਦ ਕਏ ॥ ਜਿਹ ਤੇ ਬਹੁ ਹਿੰਦੂ ਦੁਖ ਪਏ ॥ ਬਹੁਤ ਲਾਲਚਿਨ ਧਰਮ ਤਿਆਗੇ ॥ ਅਹੁਦੇ ਲਏ ਜਨਮ ਭ੍ਰਿਸਟਾਗੇ ॥ ੪ ॥ ਇਸ ਤੇ ਹਿੰਦੂ ਜੋ ਬਚ ਰਏ ॥ ਤਿਨ ਹਿਤ ਦੁਤੀਯੋ ਹੁਕਮ ਚਲਏ ॥ [5]ਕ੍ਰਿਖ ਕਾਰੀ ਔ ਲੰਬਰਦਾਰੀ ॥ ਹਿੰਦਨ ਬੰਦ ਤੁਰਕ ਲਹਿੰ ਸਾਰੀ ॥ ੫ ॥ ਇਸ

੧ ਇਸਤ੍ਰੀਆਂ ਨੇ ੨ ਅੰਗਾਂ ਵਿਚ ਸਮਾਉਂਦੀ ੩ ਸੁਖ ਵਾ ਕਲਿਆਨ
੪ ਮਹਿਕਮਾ ੫ ਜਿਮੀਦਾਰ

ਲਾਲਚ ਮਹਿੰ ਬਹੁ ਹਿੰਦਵਾਨਾ ॥ ਧਰਮ ਤਯਾਗ ਕਰ ਭੇ ਤੁਰਕਾਨਾ॥
ਇਸ ਤੇ ਭੀ ਜੋਊ ਰਹਿ ਗਏ ॥ ਤਿਨ ਹਿਤ ਤ੍ਰਿਤਿਯੋ ਹੁਕਮ ਚਲਏ
॥ ੬ ॥ ਅਨਕ ਪ੍ਰਕਾਰ [1]ਜੇਜੀਏ ਲਾਏ ॥ ਮਾਲ ਸਰੀਰਕ ਕਹੇ ਨ
ਜਾਏ ॥ ਬਹੁ ਭੇ ਆਤਰ ਧਰਮਹਿੰ ਛੋਰਾ॥ਇਸ ਤੇਭੀ ਫੁਨ ਬਚੇ ਜੇ ਹੋਰਾ
॥ ੭ ॥ ਚਤੁਰਥ ਹੁਕਮ ਐਸ ਤਬ ਕਯੋ ॥ ਜਿਤ ਕਿਤ ਸੂਬਨ ਕੋ ਪਠ
ਦਯੋ ॥ ਹਿੰਦੂ ਬੁੱਤ ਪੂਜ ਮਤ ਜੋਇ ॥ ਤੁਰਕ ਬਨਾਉ ਤਿਨੈ ਜਿਮ
ਹੋਇ ॥ ੮ ॥ ਬਹੁ ਬੇਟੀਆਂ ਤੁਰਕਨ ਕੇਰੀ ॥ ਦੇਹੁ ਤਿਨਹਿ ਕਰਹੋ
ਬਨ ਬੇਰੀ ॥ ਅਰ ਧਨ ਅਵਨੀ ਜੇ ਕੋ ਚਹੈ ॥ ਦੇਹੁ ਤਿਸੈ ਤੁਰਕੂ ਕਰ
ਲਹੈ ॥ ੯ ॥ ਐਸੇ ਪਰਵਾਨੇ ਸਭ ਦੇਸੂ ॥ ਪਹੁਚਤ ਭੇ ਸਬਨ ਕੇ ਪੇਸੂ॥
ਕਰੀ ਤਮੀਲ ਹੁਕਮ ਕੀ ਜਬੈ ॥ ਲਾਖਹੁ ਧਰਮ ਤਿਆਗੇ ਤਬੈ ॥
੧੦ ॥ ਚਤੁ ਅੰਧੇਰਿਨ ਤੇ ਜੋ ਧਰਮੀ ॥ ਉਬਰੇ ਤਿਨ ਹਿਤ ਤੁਰਕ
ਕੁਕਰਮੀ ॥ ਪ੍ਰਗਟ ਹੋਇ ਕਰ ਹੁਕਮ ਸੁ ਦਯੋ ॥ ਜੁਗ ਮਤ ਮੈਂ ਨਹਿੰ
ਜਗ ਮਹਿੰ ਚਯੋ ॥ ੧੧ ॥ ਇਕੇ ਤ ਕਲਮਾ ਪਠੈਂ ਹਮਾਰਾ ॥ ਲੋਕ
ਪ੍ਰਲੋਕ ਲਹੈਂ ਸੁਖ ਭਾਰਾ ॥ ਜੋ ਨਹਿੰ ਮਾਨਹਿੰ ਤੌ ਸਿਰ ਕਟ ਦੇਵੇ ॥
੧੨ ॥ ਐਸ ਪ੍ਰਵਾਨੇ ਤਬ ਲਿਖਵਾਇ ॥ ਜਿਤ ਜਿਤ ਸੂਬੇ ਤਿਤਹਿ
ਪਠਾਇ ॥ [2]ਫਰਮਾਂ ਸੂਬਨ ਕੇ ਢਿਗ ਗਏ ॥ ਕਹਿਰ ਅਬਰ ਹਿੰਦਨ
ਪਰ ਅਏ ॥ ੧੩ ॥ ਲਾਖਹੁੰ ਦੇ ਦੇ ਤ੍ਰਾਸ ਬਿਗਾਰੇ ॥ ਲਾਖਹੁੰ ਪਕਰ
ਪਕਰ ਕਰ ਮਾਰੇ ॥ ਪੂਰਬ ਪਸਚਮ ਉੱਤਰ ਦੱਖਨ ॥ ਇਕ ਇਕ
ਦਿਨ ਤੁਰਕੂ ਹੈਂ ਲੱਖਨ ॥ ੧੪ ॥ ਸਵਾ ਸਵਾ ਮਣ [3]ਯੱਗਯ ਪਵੀਤਾ
॥ ਉਤਰਹਿੰ ਹਿੰਦਨ ਕੇ ਨਿਤ ਨੀਤ ॥ ਯਵਨ [4]ਪਰਾਚੇ ਖੋਜੇ ਭਏ ॥
ਕ੍ਰਿਖੀ ਕਾਰ ਕੋ ਅੰਤ ਨ ਅਏ ॥ ੧੫॥ ਕਾਸਮੀਰ ਸੈਲਨ ਕੇ ਭਹੀਅ
ਅਬਲ ਗਬਡ ਜੁਗ ਕੋਮਲ ਖੱਯਾ ॥ ਬਾਰਿਜ [5]ਬਰਨ ਤੁਰਕੂ ਭਏ॥ [6]ਖੱਖੇ ਤਿਨ

੧ ਟੈਕਸ ਵਾਂ ਮਸੂਲ ੨ ਹੁਕਮ ਨਾਮ ੩ ਜੰਞੂ ੪ ਪਰਚਾ ਕੌਮ ਦਾ ਨਾਮ
ਹੈ ਖੋਜੇ ਭੀ ਕੌਮ ਦਾ ਨਾਮ ੫ ਖਤ੍ਰੀ ੬ ਅਲਿ ਖਤ੍ਰੀਆ ਵਿਚ

ਕੌ ਅਬ ਲਗ ਕਏ ॥ ੧੬ ॥ [1]ਦਿਜਹਨ ਤੇ ਜੋ ਧਰਮ ਬਿਹੀਨੇ ॥
[2]ਬੰਬੋ ਨਾਮ ਲੇਹੁ ਤਿਨ ਚੀਨੇ ॥ ਤਾਹਿ ਕਾਲ ਕੋ ਨਹਿੰ ਅਵਤਾਰੂ ॥
ਨਾਹਿੰ ਦੇਵਤਾਦੇਵੀ ਚਾਰੂ॥੧੭॥ਜੋ ਅਸ ਕਸ਼ਟ ਹਿੰਦ ਤੇ ਟਾਰੈ॥ਧਰਮ
ਸਥਿਤ ਕੈ [3]ਜਵਨ [4]ਪ੍ਰਹਾਰੈ ॥ ਇਮ ਅੜ ਹਿੰਦਨ ਕੀ ਜਬ
ਟੂਟੀ ॥ ਸੰਸੇ ਮਾਨ ਭਏ ਧ੍ਰਿਤ ਛੂਟੀ ॥ ੧੮ ॥ ਅਨਕ ਪੁਰਨ ਕੇ
ਸੰਤ ਮਹਾਨੇ ॥ ਚਾਰ ਬਰਨ ਮਹਿੰ ਜੋ ਬੁਧ ਮਾਨੇ ॥ ਪਿਆਰੋ ਧਰਮ
ਧਰਮ ਬਚਾਵਨ ਹੇਤੂ ॥ ਤਿਆਗ ਦੀਨ ਨਿਜ ਦੇਸ [5]ਨਿਕੇਤੂ
॥ ੧੯ ॥ [6]ਕੱਸ਼ਮ ਪੁਰ ਤੇ ਬੀਸ ਪਚੀਸ ॥ [7]ਜੋਜਨ ਜਹਿੰ
ਸਥਾਨ [8]ਗੌਰੀਸ ॥ ਅਮਰ ਨਾਥ ਸੇ ਨਾਮ ਕਹਾਇ ॥ ਜਾਇ
ਥਿਰੇ ਤਿਹ ਮਤੋ ਪਕਾਇ॥ ੨੦ ॥ ਸੰਤਨ ਮਹਿੰ ਮੁਖ ਐਸ
ਅਲਾਈ ॥ ਅਹੋ ਸਜਨ ਸੁਨ ਹੋ ਮਨ ਲਾਈ ॥ [9]ਅੰਬ
[10]ਅਸਨ ਕਾ ਤਯਾਗ ਕਰੀਜਹਿ ॥ [11]ਮਜਨ ਕਰ ਸਭ ਇਤਹਿ
ਥਿਰੀਜਹਿ ॥ ੨੧ ॥ ਸ੍ਰੀ ਹਰਿ ਜੂ ਕੋ ਧਯਾਨ ਲਗਾਵਹੁ ॥
ਕਰ ਪ੍ਰਸੰਨ ਪ੍ਰਭ ਤੌ ਬਰ ਪਾਵਹੁ ॥ ਹਿੰਦ [12]ਪੋਤ ਕੋ ਡੁੰਬਤ
ਉਬਾਰਹਿ॥ ਨਾਹਿ ਤ ਸਭ ਇਤ ਪ੍ਰਾਨ ਬਿਦਾਰਹਿ ॥ ੨੨ ॥
ਸੁਨ ਅਸ ਸਿਖਿਆ ਤਰ ਕਰ ਮਾਨੀ॥ਮੱਜਨਕਰ ਥਿਤ ਭੇ ਤਿਹ
ਥਾਨੀ ॥ ਧਯਾਨ ਪਰਾਇਨ ਹਰਿ ਕੇ ਹੋਏ ॥ ਉਸਤਤ ਅਨਕ
ਬਿਧਨ ਮੁਖ [13]ਗੋਏ ॥ ੨੩ ॥ ਦੀਨ ਬੰਧ ਦੁਖ ਦਾਸਨ ਹੰਤਾ
॥ ਯੁਗ ਯੁਗ ਮਹਿ ਯਹਿ ਬੇਦ ਕਹੰਤਾ ॥ ਸਤਯੁਗ ਹਰਨਾਕਸ਼
ਪਰਹਾਰਾ ॥ ਤ੍ਰੈਤੈ ਰਾਵਨ [14]ਸਮਰ ਸੰਘਾਰਾ ॥ ੨੪ ॥
ਦੁਆਪੁਰ ਕੰਸ ਕੇਸ ਗੈ ਮਾਰਾ ॥ ਸੰਤ ਉਬਾਰਨ ਬਿਰਦ

---

੧ ਬ੍ਰਹਮਣ ੨ ਬ੍ਰਹਮਣ ਦੀ ਅਕਿਆ ੩ ਮੁਸਲਮਾਨ ੪ ਉਤਾਰ ਦੇਹਨ
੫ ਘਰ ੬ ਕਸ਼ਮੀਰ ੭ ਚਾਰ ਕੋਹ ਦਾ ਇਕ ਜੋਜਨ ਹੁੰਦਾ ਹੈ। ੮ ਸ਼ਿਵਦਾਜੀ ਮੰਦਰਅਮਰਨਾਥ
੯ ਜਲ ੧੦ ਭੋਜਨ ੧੧ ਇਸ਼ਨਾਨ ੧੨ ਹਿੰਦੂ ਧਰਮ ਰੂਪੀ ੧੩ ਕਥਨ

ਤਮਾਰਾ ॥ ਅਬ ਆਯੋ ਭੀਖਨ ਕਲ ਕਾਲੂ ॥ ਭਯੋ [1]ਯਮਨ ਕੋ ਤੇਜ ਬਿਸਾਲੂ ॥ ੨੫ ॥ ਹਿੰਦ ਧਰਮ ਕੋ ਨਾਸ ਕਰੰਤਾ ॥ ਰਹਿਤ ਮ੍ਰਯਾਦਾ ਸਗਰੀ ਹੰਤਾ ॥ ਤੁਮ ਬਿਨ ਕੋ ਅਬ ਹੋਇ ਸਹਾਇ ॥ ਹਿੰਦ ਧਰਮ ਅਬ ਲੇਹੁ ਬਚਾਇ ॥ ੨੬ ॥ ਇਤ ਆਦਕ ਬਹੁ ਬਿਨੈ ਭਨੰਤੇ ॥ ਨਿਰਾ ਹਾਰ ਅਹਿ ਨਿਸ ਨਿਬਹੰਤੇ ॥ ਅਸ਼ਟ ਦਿਵਸ ਜਬ ਭਏ ਬਿਤੀਤੇ ॥ [2]ਛੁਧਾ [3]ਪਿਪਾਸਾ ਨਿੰਦ੍ਰਾ ਜੀਤੇ ॥ ੨੭ ॥ [4]ਮੰਡਯੋ ਮਰਨ ਜਿਅਨ ਤਜ ਆਸਾ ॥ ਨਹਿੰ ਨਿਜ ਕਰ ਹੈਂ ਧਰਮ ਬਿਨਾਸਾ ॥ ਬਿਆਕੁਲ ਹੋਇ ਕਿਤਕ ਗਿਰ ਰਹੇ॥ ਬਿਨਾ ਅਹਾਰ ਕਹਾਂ ਬਲ ਲਹੇ ॥ ੨੮ ॥ ਕਿਤਕ ਅਧਕ ਰਹ ਧਾਰੀ ਸੰਤਾ ॥ ॥ ਥਿਤ ਆਸਨ ਧਿਆਵਹਿੰ ਭਗਵੰਤਾ ॥ ਨਵਮ ਦਿਵਸ ਜਬ ਆਵਤ ਭਯੋ ॥ ਪ੍ਰਾਤ ਕਾਲ [5]ਅਰਣੋਦਯ ਭਯੋ ॥ ੨੯ ॥

ਦੋਹਿਰਾ ॥

ਪ੍ਰਾਨ ਅੰਤ ਲੌ ਸੰਤ [6]ਦਿਜ ਭਏ ਜਬੈ ਹਰਿ ਜਾਨ ॥
ਗਿਰਾ ਸੁਨ ਤਬ ਅਸ ਭਈ ਸੁਨ ਸ੍ਰੋਤਾ ਧਰ ਧ੍ਯਾਨ ॥੩੦॥

ਚੌਪਈ ॥ ਅਹੋ ਸੰਤ ਦਿਜ ਧਰਮ ਪਿਆਰੇ ॥ ਧੰਨਯ ਅਹੋ ਅਸ ਪ੍ਰਨ ਕੋ ਧਾਰੇ ॥ ਜਿਹ ਤੇ ਮੁਹਿ ਪ੍ਰਸੰਨ ਤੁਹਿ ਕਯੋ ॥ ਸੁਨਹੁ ਅਬੈ ਤੁਮ ਹਿਤ ਹਮ ਚਹਯੋ ॥ ੩੧ ॥ ਪ੍ਰਥਮ ਜੁ ਭਏ ਦੇਵ ਅਵਤਾਰੂ ॥ ਨਹਿ ਕਲ ਮਹਿ ਤਿਨ ਕੋ ਚਲ [7]ਚਾਰੂ ॥ ਸ੍ਰੀ ਨਾਨਕ ਜਗ ਗੁਰੂ ਬਿਸਾਲਾ ॥ [8]ਅਪ੍ਰਮੇਯ ਸਮਰਥ ਕਲਿ ਕਾਲਾ ॥ ੩੨ ॥ ਰਾਜ ਅਬਹਿ ਤਿਨ ਕੋ ਭਵ ਜਾਨਹੁ ॥ ਅਸ਼ਟ ਭਏ ਅਵਤਾਰ ਮਹਾਨਹੁ ॥ ਨਵਮ ਥਾਨ ਗਾਦੀ ਪਰ ਜੋਏ ॥

੧ ਮੁਸਲਮਾਨ   ੨ ਪਿਆਸ   ੩ ਭੁਖ   ੪ ਮਿਥ ਲਿਆ
੫ ਸੂਰਜ ਉਦੇ ਹੋਇਆ   ੬ ਬ੍ਰਹਮਨ   ੭ ਸੁੰਦਰ   ੮ ਮਿਣਤੀ ਤੋਂ ਰਹਿਤ

ਕਾਜ ਤੁਮਾਰੇ ਸਾਰਹਿ ਸੋਏ॥ ੩੩ ॥ [1]ਅਖਲ ਧਰਮ ਪ੍ਰਿਅ ਤਿਨ ਢਿਗ ਜਾਵਹੁ॥ [2]ਬ੍ਰਿਥਾ ਆਪਨੀ ਸਕਲ ਸੁਨਾਵਹੁ ॥ ਸੋ ਰਾਖਹਿੰਗੇ ਧਰਮ ਤੁਹਾਰਾ ॥ ਤਿਨ ਬਿਨ ਤੇ ਹ੍ਵੈ ਹੈ ਨ ਉਬਾਰਾ॥ ੩੪ ॥ ਉਠਹੁ [3]ਅਹਾਰ ਜਾਇ ਅਬ ਕਰੋ ॥ ਰਿਦੈ ਭਰੋਸਾ ਗੁਰ ਪਰ ਧਰੋ ॥ ਅਸ ਅਕਾਸ ਬਾਨੀ ਸੁਨ ਸਾਰੇ ॥ ਭੇ ਧਰਮੀ [4]ਪਰੋਮੋਦਤ ਭਾਰੇ ॥ ੩੫ ॥ ਕਰ ਬਿਚਾਰ ਨਿਸਚੇ ਉਰ ਮਾਨਾ॥ ਤੇਗ ਬਹਾਦਰ ਗੁਰੁ ਭਗਵਾਨਾ ॥ ਪੁਰ ਅਨੰਦ ਮਹਿਂ ਬਸਹਿਂ ਸੁਖਾਰੇ ॥ ਨਿਸਚੇ ਹਮਾਰੋ ਧਰਮ ਉਬਾਰੇ ॥ ੩੬ ॥ ਬਾਰ ਬਾਰ ਬੰਦਨ ਕੋ ਕੀਨ ॥ ਮਨ ਤੇ ਸਕਲ ਹੋਇ ਕਰ ਦੀਨ॥ਫਲ ਅਟਕਸਭਕੀਨ ਅਹਾਰੂ॥ਪਾਨ ਕਰਯੋ ਪਾਨੀ ਮੁਦ ਧਾਰੂ॥ ੩੭ ॥ ਪੁਨ ਸਭ ਮਿਲ ਕਰ ਤਿਹ ਤੇ ਚਾਰੇ ॥ ਆਏ [5]ਕੱਸਜਪ ਪੁਰੀ ਮਝਾਰੇ ॥ ਸਭਹਨ ਕੋ ਸੁਭ ਗਾਥ ਸੁਨਾਈ ॥ ਸੁਨ ਸਭ ਹਿੰਦਨ ਆਨੰਦ ਪਾਈ॥ ੩੮॥ ਤਿਹ ਤੇ ਦਿਸ ਪੰਜਾਬ ਭੇ ਤਿਆਰੂ ॥ ਮੁਧਜ ਪੁਰੀ ਭੇ ਸੰਗ ਅਪਾਰੂ ॥ ਸੈਲਨ ਕੋ ਮਗ ਉਲਘਤ ਭਏ ॥ ਦੇਸ ਪੰਜਾਬ ਮਾਹਿਂ ਪ੍ਰਵਸਏ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਔਰੰਗੇ ਜ਼ੁਲਮ ਪ੍ਰਸੰਗ ਬਰਨਨੰ ਨਾਮ ਸੈਂਤਾਲੀਸਮੋਂ ਮੰਦਰਹਿ ॥ ੪੭ ॥

ਦੋਹਿਰਾ ॥ ਸਭ ਪੰਜਾਬ ਮਹਿਂ ਸੁਧ ਭਈ ਅਮਰ ਨਾਥ ਅਸਥਾਨ ॥
ਅਕਾਸ [6]ਮੱਧ ਬਾਨੀ ਥਈ ਗੁਰ ਰਾਖਹਿਂ ਹਿੰਦਵਾਨ ॥ ੧ ॥

ਚੌਪਈ॥ ਪੁਰ ਗ੍ਰਾਮਨ ਕੋ ਮੁਖੀ ਮਹਾਨੇ ॥ ਧਰਮ ਪਿਆਰੋ ਜੋ ਨਿਜ ਮਾਨੇ॥ ਸੁਨ ਉਮੰਗ ਇਨ ਮਿਲ ਹੈਂ ਆਈ ॥ ਨਿਤ ਪ੍ਰਤ

੧ ਸੰਮੂਹ ੨ ਹਾਲਤ ੩ ਭੋਜਨ ੪ ਭਲਾਂ ਪ੍ਰਕਾਰ ਪ੍ਰਸੰਨ
੫ ਕਸ਼ਮੀਰ ੬ ਵਿਚ

ਗਮਨ ਗੁਰੂ ਦਿਸ ਜਾਈ ॥ ੨ ॥ ਪੂਰਬ ਦੱਖਨ ਮਹਿ ਸੁਧ ਭਈ ॥
ਉਤ [1]ਪੁਰਸ਼ੋਤਮ ਆਇਸ ਦਈ ॥ ਸੁਧ ਸਰ ਪਹੁਰਤ ਲਾਖਹੁ ਭਏ ॥
ਆਨੰਦ ਪੁਰ ਸ੍ਰੀ ਗੁਰ ਥਿਤ ਲਏ ॥ ੩ ॥ ਦੁਆਬੇ ਦੇਸ ਪੰਥ ਗਮ-
ਨਾਏ ॥ ਸਨੇ ਸਨੇ [2]ਸਤਦ੍ਰਵ ਤਟ ਆਏ ॥ ਤਰਨੀ ਤਰ ਕਰ ਤੀਰ
ਸੁ ਪਾਰੂ ॥ ਸੌਚ ਸਨਾਨ ਕੀਨ ਮਤ ਚਾਰੂ ॥ ੪ ॥ ਅਨਕ ਪ੍ਰਕਾਰਨ
ਲੇ [3]ਉਪਹਾਰਾ ॥ ਪਹੁਚੇ ਸਤਿਗੁਰ ਕੇ ਦਰਬਾਰਾ ॥ ਜਹਿ ਛਬ ਕਾ
ਨਹਿ ਪਾਰਾ ਵਾਰ ॥ ਸੁਤ ਜੁਤ ਸਤਿਗੁਰ ਲਯੋ ਦਿਦਾਰ ॥ ੫ ॥
ਮਾਨਹੁ ਧਰਮ ਬੀਰ ਰਸ ਦੋਇ ॥ ਦੇਹ ਪ੍ਰਤੱਖ ਧਰੀ ਸੁਭ ਸੋਇ ॥ ਕਰ
ਦਰਸ਼ਨ ਸਗਰੇ ਹਰਖਾਇ ॥ ਅਨਕ ਪ੍ਰਕਾਰਨ ਭੇਟ ਚੜ੍ਹਾਇ ॥ ੬ ॥
ਸਤਿਕਾਰਤ ਸਤਿਗੁਰ ਬਠਲਾਇ ॥ ਅੰਤਰਯਾਮੀ ਤਬਹਿ ਅਲਾਇ ॥
ਕਹੋ ਧਰਮ ਅਪਨੇ ਕੀ ਬਾਤਾ ॥ ਕਿਸ ਪ੍ਰਕਾਰ ਕੋ ਕਾਲ ਬਿਤਾਤਾ ॥
੭ ॥ ਅਬ ਕੇ ਤੁਮ ਬਹੁ ਵਿੱਦਯਾ ਵਾਨ ॥ ਆਏ ਸੰਗਤ ਜੋੜ ਮਹਾਨ
॥ ਦਰਸ਼ਨ ਹਿਤ ਕੈ ਕਾਰਜ ਔਰ ॥ ਨਿਜ ਆਸ਼ੈ ਭਾਖੋ ਸਿਰਮੌਰ ॥
੮ ॥ ਸੁਨਿਤ ਸਭਨ ਮੈਂ ਮੁਖਯਨ ਉਚਾਰੀ ॥ [4]ਹਸਤਾਮਲ ਜਿਮ
ਜਾਨਹੁ ਸਾਰੀ ॥ ਤੀਨ ਲੋਕ ਕੋ [5]ਅਖਲ [6]ਬ੍ਰਿਤੰਤੂ ॥ ਗਯਾਤ ਅਹੋ
ਹੇ ਗੁਰ ਭਗਵੰਤੂ ॥ ੯ ॥ ਤਊ ਹੁਕਮ ਬੂਝਨ ਕੋ ਕਹਯੋ ॥ ਸੁਨਹੁ
ਸਬੈ ਜਿਨ ਜਗ ਸਭ ਥਯੋ ॥ ਚਿਰੰਕਾਲ ਕੋ [7]ਯਮਨੰ ਰਾਜੰ ॥ ਪੀੜਤ
ਪ੍ਰਜਾ ਲੇਤ ਸੁਖ ਸਾਜੰ ॥ ੧੦ ॥ ਅਬਹਿ ਦੁਸ਼ਟਤਾ ਅਧਕ ਉਠਾਈ
॥ ਚਾਹਿਤ ਹਿੰਦਨ ਬਿੰਦ ਬਨਾਈ ॥ ਸਵਾ ਸਵਾ ਮਨ ਨਿੱਤ ਜਨੇਊ॥
ਉਤਰਹਿੰ ਦੇਸ [8]ਅਸੇਸਨ ਮੇਊ ॥ ੧੧ ॥ ਪ੍ਰਿਥਮਹਿੰ ਤਊ ਬਹੁ ਜੁਗਤ
ਚਲਾਈ ॥ ਲਾਖਹੁ ਤੁਰਕ ਭਏ ਹਿੰਦਵਾਈ ॥ ਅਬ ਤੌ ਹੁਕਮੰ ਐਸ

---

੧ ਉਤਮ ਪੁਰਸ਼ ੨ ਸਤਲੁਜ ੩ ਭੇਟਾ ੪ ਹਥ ਦੀ ਤਲੀ ਨਿਆਈ ੫ ਸੰਪੂਹ ੬ ਹਾਲ ੭ ਰਾਜ਼ ੮ ਤੁਰਕਾਂ ਦਾ ਰਾਜ

ਚਲਾਯੋ ॥ ਤੁਰਕ ਕਰੋ ਕੈ ਮਾਰ ਮੁਕਾਯੋ ॥ ੧੨ ॥ ਇਸ ਦੁਖ ਤੇ ਹਮ ਆਤਰ ਹ੍ਵੈ ਕੈ ॥ ਗੇ ਸੈਲਨ ਨਿਜ ਪ੍ਰਾਨ ਬਚੈ ਕੈ ॥ ਅਮਰ ਨਾਥ ਮਹਿੰ ਤਪ ਕੋ ਕਰਯੋ ॥ [1]ਨਭ ਬਾਨੀ ਤਬ ਐਸੇ ਰਰਯੋ ॥੧੩॥ ਜਾਉ ਗੁਰੂ ਕੀ ਅਬ ਸਰਨਾਈ ॥ ਧਰਮ ਤੁਮਾਰੋ ਸੋਊ ਬਚਾਈ ॥ ਨਿਰੰਕਾਰ ਕੀ ਆਇਸ ਪਾਈ ॥ ਪਰੇ ਆਨ [2]ਰਾਵਰ ਸਰਨਾਈ ॥ ੧੫ ॥ ਰਾਵਰ ਬਿਨਾ ਆਨ ਨਹਿ ਕੋਈ ॥ ਸਮਰਥ ਬਲੀ ਜੁ ਰਖ-ਯਕ ਹੋਈ ॥ ਏਕ ਆਸਰਾ ਆਪ ਗੁਸਾਈ ॥ ਗਹੋ ਬਾਂਹ ਡੂਬਤ ਸਭ ਜਾਈ ॥ ੧੫ ॥ ਨਿਜ ਕਰਨਾ [3]ਤਰਨੀ ਬਰ ਧਰੋ ॥ ਕਰਨ ਧਾਰ ਬਨ ਪਾਰਹਿ ਕਰੋ ॥ ਜਗ ਤੇ ਬਿਨਸਨ ਲਗਹਿ ਧਰਮ ਸਬ ॥ ਪ੍ਰਭੁ ਅਵਤਾਰ ਸੁ ਧਾਰ ਤੁਰਤ ਤਬ ॥ ੧੬ ॥ ਬਨਹਿ ਸਹਾਇਕ ਲੇਤ ਉਬਾਰ ॥ ਸੁਨੀਅਤ ਕਥਾ ਪੁਰਾਨ ਮਝਾਰ ॥ ਕਲੂ ਕਾਲ ਸ੍ਰੀ ਗੁਰ ਅਵਤਾਰੂ ॥ ਮਹੀ ਮਹਿੰ ਮਹਿਮਾ ਅਪਰ ਅਪਾਰੂ ॥ ॥ ੧੭ ॥ ਸ੍ਰੀ ਨਾਨਕ ਤੇ ਆਦਕ ਭਏ ॥ਬਡ ਉਪਕਾਰ ਜਗਤ ਜਿਨ ਕਏ ॥ ਅਬ ਅਵਤਾਰ ਆਪ ਕੋ ਹੋਵਾ ॥ ਮਹਾਂ ਪ੍ਰਤਾਪ ਗਿਰਾ ਨਭ ਗੋਵਾ ॥ ੧੮ ॥ ਰਾਖਹੁ ਅਬ ਹਿੰਦਨ ਕੀ ਟੇਕ ॥ ਨਾਹਿ ਤ ਜਗ ਮਹਿੰ ਰਹੇ ਨ ਏਕ ॥ ਇਸ ਪ੍ਰਕਾਰ ਬਹੁ ਜੁਗਤਨ ਸਾਥ ॥ [4]ਬਿੱਪ੍ਰਨ ਕੀਨ ਸੁਨਾਵਨ [5]ਗਾਥ ॥ ੧੯ ॥

ਦੋਹਿਰਾ ॥ ਸੁਨਤ ਦਿਜਨ ਤੇ ਸਤਿਗੁਰੂ ਚਿਤਵਤ ਭਏ ਉਪਾਇ ॥
ਪੂਰਬ ਤਪਨ ਕੋ ਫਲ ਬਡੋ ਰਾਜ ਤੁਰਕ ਬਡ ਪਾਇ ॥ ੨੦ ॥

ਚੌਪਈ ॥ ਤਿਸ ਕੋ ਬਨਹਿੰ ਮਿਟਾਵਨ ਜੈਸੇ ॥ ਅਨਕ ਜਤਨ ਚਿਤਵਤ ਚਿਤ ਤੈਸੇ ॥ ਕਿਤਕ ਦੇਰ ਗੁਰ ਤੂਸਨ ਠਾਨੀ ॥ ਪਿਖ

੧ ਅਕਾਸ਼ ਬਾਨੀ ੨ ਆਪ ਦੀ ੩ ਬੇੜੀ ੪ ਬ੍ਰਹਮਣਾਂ ਨੇ
੫ ਕਥਾ

ਮੁਖ ਸਭਾ ਨ ਬੋਲਹਿਂ ਬਾਨੀ ॥ ੨੧ ॥ [1]ਚਤਰ ਘਟੀ ਲਗ ਤੂਸਨ
ਰਹੇ ॥ ਨਹਿਂ ਉਪਾਇ ਕੋ [2]ਉਰ ਮਹਿਂ ਲਹੇ ॥ ਅਪਨੇ ਸਿਰ ਦੇ ਕੂਰੇ
ਕਰੈਂ ॥ ਤਪਨ ਤੇਜ ਤਿਨ ਕੋ ਪਰ ਹਰੈਂ ॥ ੨੨ ॥ ਅਪਰ ਉਪਾਇ
ਨ ਬਨ ਹੈ ਕੋਈ ॥ ਭਲੀ ਪ੍ਰਕਾਰ ਬਿਚਾਰਯੋ ਸੋਈ ॥ ਕਰ ਨਿਸਚੈ
ਉਰ ਮਹਿ ਜਬ ਲਯੋ ॥ [3]ਦਿਜ ਗਨ ਸੰਗ ਗੁਰੂ ਤਬ ਕਯੋ ॥ ੨੩ ॥
ਬਿਪ੍ਰ ਬ੍ਰਿੰਦ ਤੁਮ ਇਕਠੇ ਹੋਵਹੁ ॥ ਕਰਹੁ [4]ਸਕੇਲਨ ਜਿਹ ਸੁਭ
ਜੋਵਹੁ ॥ ਦਿਹਲੀ ਪੁਰ ਕੋ ਸਕਲ ਪਯਾਨੋ ॥ ਤਹਾਂ ਜਾਇ ਨਿਜ ਬ੍ਰਿਥਾ
ਬਖਾਨੋ ॥ ੨੪ ॥ ਹਮਰੇ ਛੱਤ੍ਰੀ ਹੈਂ ਜਜਮਾਨ ॥ ਤਿਨਕੇ ਕਰਹਿਂ ਖਾਨ
ਅਰ ਪਾਨ ॥ ਰਹੈਂ [5]ਅਲੰਬ ਸਦਾ ਸਦ ਹਮ ਤਾਹੂੰ ॥ ਦਾਨ ਅਨੇਕ
ਬਿਧਨ ਲੇ ਜਾਹੂੰ ॥ ੨੫ ॥ ਤਿਨ ਮਹਿਂ ਲੀਜੇ ਨਾਮ ਹਮਾਰੋ ॥ ਕਰਹੁ
ਬੁਲਾਵਨ ਸਕਲ ਉਚਾਰੋ ॥ ਸੋ ਜਬ ਸੁਨ ਜਿਸ ਮਗ ਕੋ ਚਾਲੇ ॥
ਤਿਨ ਪੀਛੇ ਹਿੰਦੂ ਜਗ ਜਾਲੇ ॥ ੨੬ ॥ ਕਯੋਂ ਤੁਮ ਸਭ ਹਿੰਦਨ
ਤ੍ਰਸਹੋ ॥ ਏਕ ਮੂਲ ਸੰਗ ਇੱਛਯਾ ਲਹੋ ॥ ਇਮ ਸੁਨ ਹਮੇ ਹੁਕਾ-
ਰਨ ਕਰ ਹੈਂ ॥ ਤਬ ਸਭ ਹਿੰਦਨ ਧਰਮ ਉਬਰ ਹੈਂ ॥ ੨੭ ॥
ਜਯੋਂ ਕਯੋਂ ਰੱਛਯਾ ਕਰਹਿਂ ਤੁਮਾਰੀ ॥ ਗਿਰਾ ਅਕਾਸ਼ ਹਮੂ
ਉਰ ਧਾਰੀ ॥ ਤਾਂਤੇ ਅਬ ਦਿਹਲੀ ਪੁਰ ਜੱਯੇ ॥ ਹਮ ਕੋ ਭੀ ਪਹੁਚਯੋ
ਲਖ ਲੱਯੋ ॥ ੨੮ ॥ ਇਮ ਉਪਾਇ ਸੁਨ ਕਰ ਸਮਦਾਇ ॥ ਧੰਨਯ
ਧੰਨਯ ਕਹਿ ਸੀਸ ਨਿਵਾਇ ॥ ਏਕ ਜਾਮ ਲਗ ਦਰਸਨ ਕੀਨ ॥
ਹਰਖਤ [6]ਦੇਗ ਪੁਨਹਿ [7]ਅਚ ਲੀਨ ॥ ੨੯ ॥ ਬਹੁਰ ਪਾਇ ਆਇਸ
ਗੁਰ ਕੇਰੀ ॥ ਗਮਨਤ ਭਏ ਤਬਹਿ ਬਿਨ ਬੇਰੀ ॥ ਅਪ੍ਰ ਬਿਪ੍ਰ
ਬੁਧਵੰਤੇ ਜੋਈ ॥ ਲਿਯੇ ਸਕੇਲ ਪੰਥ ਮਹਿਂ ਸੋਈ ॥ ੩੦ ॥ ਬ੍ਰਿੰਦ

੧ ਚਾਰ ਘੜੀਆਂ ੨ ਹਿਰਦੇ ਵਿਚ ੩ ਬ੍ਰਾਹਮਣ
੪ ਇਕਠੇ ੫ ਆਸਰਾ ੬ ਲੰਗਰ ੭ ਛਕ ਲਿਆ

ਹੋਇ ਕਰ ਦਿਹਲੀ ਜਾਵਹਿੰ ॥ ਗੁਰ ਮਹਿਮਾਂ ਮਨ ਮਹਿੰ ਬਹੁ ਲਿਆਵਹਿੰ ॥ ਇਤ ਸੁਨ ਆਨੰਦ ਪੁਰੀ ਕਹਾਨੀ ॥ ਸ੍ਰੀ [1]ਨਵਮੇਸ ਜਥਾ ਕ੍ਰਿਤ ਠਾਨੀ ॥ ੩੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਹਿੰਦੂ ਸ਼ਰਨ ਆਵਨ ਪ੍ਰਸੰਗ ਬਰਨਨੰ ਨਾਮ ਅਠਤਾਲੀਸਮੋਂ ਮੰਦਰਹਿ ॥ ੪੮ ॥

ਦੋਹਿਰਾ ।

ਧਰਮ ਧੁਰੰਧਰ ਨਵਮ ਗੁਰ ਹਿੰਦ ਧਰਮ ਕੇ ਕਾਜ ॥
ਗਵਨ ਚਹਯੋ ਪੁਰ ਹਸਤਨਾ ਰਾਖ ਦਿਖਾਵਨ ਲਾਜ ॥੧॥

ਚੌਪਈ ॥ ਇਕ ਬਾਸਰ ਦੀਵਾਨ ਲਗਾਯੋ ॥ ਮੁਖਯ ਸਿੱਖ ਨਿਜ ਪਾਸ ਬਠਾਯੋ ॥ ਪਿਆਰੋ ਪੁਤ੍ਰ ਬਿਠਯੋ ਢਿਗ ਆਇ ॥ [2]ਬੈ [3]ਲਘ ਅਹੈ ਬੁਧ ਬਡ ਜਾਇ ॥ ੨ ॥ ਸਭ ਪ੍ਰਕਾਰ ਸੇ ਲਾਇਕ ਜਾਨਾ ॥ ਜੋ ਗੁਰ ਘਰ ਮਰਜਾਦ ਮਹਾਨਾ ॥ ਸਭ ਬਿਧ ਸਿੱਖਯਾ ਦੈ ਸਮਝਾਇਵ ॥ ਜਨ ਦੀਪਕ ਤੇ ਦੀਪ ਜਗਾਇਵ ॥ ੩ ॥ ਸ੍ਰੀ ਦਸਮੇਸ ਬੰਦ ਕਰ ਮਾਨਾ ॥ ਜਾਨਯੋਂ ਪਿਤ ਬਰਤੈ ਹੈਂ ਭਾਨਾ ॥ ਪੁਨ ਗੁਰ ਸਿੱਖਨ ਓਰ ਨਿਹਾਰਾ ॥ ਸ੍ਰੀ ਮੁਖ ਤੇ ਸ਼ੁਭ ਬਾਕ ਉਚਾਰਾ ॥ ੪ ॥ ਸੁਨਹੁ ਸਭੈ ਹਮ ਦਿਹਲੀ ਜਾਵਹਿੰ ॥ ਤਿਹ ਕੁਛ ਲੀਲ੍ਹਾ ਕਰ ਦਿਖਰਾਵਹਿੰ ॥ ਪਰ ਏਕਲ ਗਵਨਯੋਂ ਹਮ ਬਾਛੈਂ ॥ ਰਹੁ [4]ਪਸਚਾਤ ਜਪੋ ਪ੍ਰਭ ਆਛੈ ॥ ੫ ॥ ਸ਼ਹਿਜ਼ਾਦੇ ਕੇ ਨਿਤ ਅਨਸਾਰੀ ॥ ਰਹੀਓ ਸੁਖ ਦੈ ਲੋਕ ਮਝਾਰੀ ॥ ਸੁਨ ਸਿਖ [5]ਸਜਾਨਨ ਮਨ ਮਹਿੰ ਜਾਨੀ ॥ ਹਾਥ ਜੋਰ ਕਰ ਅਰਜ਼ ਬਖਾਨੀ ॥ ੬ ॥ ਹੇ ਪ੍ਰਭ ਹਮ ਤੁਮ ਸੰਗ

੧ ਨੌਮੇ ਗੁਰੂ ਸ੍ਰੀ ਤੇਗ ਬਹਾਦਰ ਜੀ ੨ ਉਮਰਾ ੩ ਛੋਟੀ ੪ ਪਿਛੈਂ
੫ ਅਕਲ ਵਾਲੇ

ਸਿਧਾਰਹਿਂ ॥ ਦੁਖ ਸੁਖ ਰਾਵਰ ਸੰਗ ਨਿਭਾਵਹਿਂ ॥ ਕਹਯੋ ਗੁਰੂ ਹਿਰਦਾ ਤਹਿਂ ਡੋਲੇ ॥ ਪਿਖਹੁ ਜਬਹਿ ਹਮ ਕਰਹਿਂ [1]ਕਲੋਲੇ ॥ ੭ ॥ ਅਸ ਕਹਿਤੇ ਤਿਆਰੀ ਕਰਵਾਈ ॥ ਜੀਨ [2]ਤੁਰੰਗ ਪਰ ਦੀਨ ਪਵਾਈ ॥ ਮਾਤਾ ਜੀ ਕੇ ਨਿਕਟ ਪਧਾਰੇ ॥ ਚਰਨ ਬੰਦ ਕਰ ਕੀਨ ਉਚਾਰੇ ॥ ੮ ॥ ਹੇ ਮਾਤਾ ਦਿਹਲੀ ਅਬ ਜਾਵੈਂ ॥ ਅਤਹਿ ਜਰੂਰੀ ਕਾਮ ਲਖਾਵਹਿਂ ॥ ਪਾਛੇ ਸ਼ਹਿਜ਼ਾਦਾ ਪੂਤ ਪਾਰੋ ॥ ਵਾਹਿਗੁਰੂ ਨਿਤ ਭਲੇ ਸਮਾਰੇ ॥ ੯ ॥ ਸੁਨਤ ਮਾਤ ਤਬ [3]ਅਸ਼੍ਰੂ ਬਹਾਇ ॥ ਦੁਖਤ ਰਿਦਾ ਕੁਛ ਕਹਯੋ ਨ ਜਾਇ ॥ ਸ੍ਰੀ ਗੁਜਰੀ ਦੌਰਤ ਸੁਨ ਆਈ ॥ ਰੋਇ ਚਰਨ ਸੀਸ ਨਿਵਾਈ ॥ ੧੦ ॥ ਪ੍ਰਭ ਮਾਤਾ ਪਤਨੀ ਦਿਸ ਹੇਰਾ ॥ [4]ਮੋਹ ਦਾਮ ਤੇ ਦੁਖੀ ਘਨੇਰਾ ॥ ਸ੍ਰੀ ਮੁਖ ਤੇ ਸ਼ੁਭ ਗਿਰਾ ਪ੍ਰਕਾਸੀ ॥ ਹੇ ਮਾਤਾ ਸੁਨੀਅਹਿ [5]ਨਿਰਜਾਸੀ ॥ ੧੧ ॥

ਯਥਾ ॥ ਸਲੋਕ ਮ: ੯ ॥

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੇ ਕਾਲ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੧॥

ਚੌਪਈ ॥ ਇਤ ਆਦਿਕ ਬਹੁ ਕਹੇ ਸਲੋਕਾ ॥ ਜਿਹ ਤੇ ਮਨ ਕੋ ਮਿਟ ਹੈ ਸੋਕਾ ॥ ਪੁਨਹਿ ਕ੍ਰਿਪਾ ਕੀ ਦ੍ਰਿਸ਼ਟੀ ਹੇਰੀ ॥ ਕਟੀ ਮੋਹ ਕੀ ਜੁਗਹਨ ਬੇਰੀ॥੧੨॥ਧੀਰਜਬਾਕ ਰੇਕਬਹੁ ਭਾਏ॥ਮਾਤ ਬੰਦ ਪਗ ਬਾਹਿਰ ਆਏ ॥ ਸੋਧ ਬੇਨਤੀ ਅਠ ਗੁਰ ਨਾਮੂ ॥ ਭਏ ਅਰੂਢਨ ਕਰਨਾ ਧਾਮੂ ॥ ੧੩ ॥ ਤਜ ਅਨੰਦ ਪੁਰ ਬਾਹਿਰ ਆਏ ॥ ਸਿਖ ਅਨਗਨ ਭੇ ਸੰਗ ਤਦਾਏ ॥ ਸ੍ਰੀ ਪ੍ਰਭ ਸਭ ਧੀਰਜ ਦੇ ਕਹਯੋ ॥ ਪਾਛੇ ਸ਼ਹਿਜ਼ਾਦੇ ਢਿਗ ਰਹਿਯੋ ॥ ੧੪ ॥ ਸਭ ਕੌ ਜਾਨੌ ਬਨਹਿ ਨ ਤਾਹਿ ॥

---

੧ ਕੌਤਕ ੨ ਘੋੜੇ ੩ ਹੰਝੂ ੪ ਮੋਹ ਰੂਪੀ ਰੱਸੀ
੫ ਨਿਰਣੈ ਕਰਕੇ

ਗੁਰਦਿੱਤਾ ਕਰ ਬੰਦ ਅਲਾਹਿ ॥ ਹੇ ਪ੍ਰਭ ਹਮ ਤਵ ਸੰਗ ਸਿਧਾਰਹਿੰ॥ ਪ੍ਰਤੂ ਜੁ ਬਖਸ਼ਯੋ ਕਰਨਾਧਾਰਹਿੰ॥੧੫॥ ਸੋਊ ਰਹੈ ਸ਼ਹਿਜ਼ਾਦੇ ਸਾਥੰ ॥ ਮਾਨਹੁ ਬਿਨੋ ਦੀਨ ਕੇ ਨਾਥੰ ॥ ਅਸ ਕਹਿ ਰਾਮ ਕੁਇਰ ਸੁਤ ਹਾਥੰ॥ ਗਹਿ ਦਸਮੇਸੰ ਦੀਨਸ ਹਾਥੰ ॥ ੧੬ ॥ ਕਹਯੋ ਪ੍ਰਭੂ ਇਹੁ ਤਵ ਪਗ ਦਾਸੰ ॥ ਸਦਾ ਰਾਖੀਅਹਿ ਇਸ ਨਿਜਪਾਸੰ ॥ ਗਹੀ ਭੁਜਾ ਦਸਮੇਸ [1]ਅਛੇਰੀ॥ਧੀਰਜਗਿਰਾ ਕਹੀ ਤਿਸ ਬੇਰੀ ॥੧੭॥ ਤਿਆਰ ਹੋਇ ਗੁਰ-ਦਿੱਤਾ ਭਾਈ ॥ ਮਤੀ ਦਾਸ ਮਹਿਤਾ ਇਕ ਆਈ ॥ ਬਡ ਸੇ ਗੁਰੂ ਭਰੋਸੇ ਵਾਰਾ ॥ ਭਯੋ ਸੰਗ ਕਰ ਬਿਨੋ ਤਿਆਰਾ ॥ ੧੮ ॥ ਭਾਈ ਦਯਾਲਾ ਇਕ ਗੁਰ ਚੇਰਾ ॥ ਭਯੋ ਤਿਯਾਰ ਸੋ ਭੀ ਬਿਨ ਬੇਰਾ ॥ ਭਾਈ ਊਧਾ ਗੁਰ ਪਗ ਦਾਸੂ ॥ ਤਿਆਰ ਭਯੋ ਧਰ ਪਗ ਭਰਵਾਸੂ ॥ ੧੯ ॥ ਭਾਈ ਜੈਤਾ ਇਕ ਰੰਘਰੇਟਾ ॥ ਗੁਰ ਪਗ ਪ੍ਰੇਮ ਜੁ [2]ਹਿਯਾ ਲਪੇਟਾ ॥ ਤਿਆਰ ਭਯੋ ਸਿਖ ਪੰਚ ਸੁ ਭਏ ॥ ਬੱਸ ਕਹਯੋ ਗੁਰ ਅਪਰ ਨ ਜਏ ॥ ੨੦ ॥ ਸ੍ਰੀ ਦਸਮੇਸ ਸੀਸ ਕਰ ਫੇਰਸ ॥ ਕ੍ਰਿਪਾ ਕੇਰ ਸਭ ਸੰਗਤ ਹੇਰਸ ॥ ਮੋਰ ਅਨਦ ਪੁਰ ਦਿਸ ਤਬ ਬਾਰੇ ॥ ਦਿਹਲੀ ਚਲੇ ਪੰਚ ਸੰਗ ਧਾਰੇ ॥ ੨੧ ॥ ਬਿਛਰੇ ਜਬ ਗੁਰ ਸਭ [3]ਅਕਲਾਏ ॥ ਸ੍ਰੀ ਦਸਮੇਸ ਧੀਰ ਸਮਦਾਏ ॥ ਹਿੰਦ ਧਰਮ ਕੀ ਲਾਜ ਰਖਾਵਨ ॥ ਗਏ ਕੀਜੀਅਹਿ ਸ਼ੋਕ ਮਿਟਾਵਨ ॥ ੨੨ ॥ ਇਤ ਗੁਰ ਚਲ ਕੀਰਤ ਪੁਰ ਆਇ ॥ [4]ਸਿਵਰ ਲਗਾਯੋ ਨਿਸਾ ਬਿਤਾਇ ॥ ਪ੍ਰਾਤ ਕਾਲ ਉਠ [5]ਮੱਜਨ ਠਾਨਾ ॥ ਪਿਤ ਸਪਤਮ ਗੁਰ ਥਲ ਦਰ-ਸਾਨਾ ॥ ੨੩ ॥ ਭੇਟ ਤਿਹਾਵਲ ਕੀ ਕਰ ਭਲੇ ॥ ਤਿਹ ਤੇ ਪੁਨ ਆਗੇ ਕਹੁ ਚਲੇ ॥ ਭਰਤ ਸੁ ਗੜ੍ਹ ਰੋਪੜ [6]ਮਾਕਾਰਾਂ ॥ ਪੁਰਾ ਕਬੂਲ ਨਨੇਹੜੀ ਸਾਰਾਂ ॥ ੨੪ ॥ ਪੁਰਨ ਬਿਖੇ ਬਸ ਇਕ ਇਕ ਰਾਤੀ ॥

੧ ਚੰਗੀ ੨ ਹਿਰਦੇ ੩ ਦੁਖੀ ੪ ਡੇਰਾ ੫ ਇਸ਼ਨਾਨ
੬ ਪਿੰਡ ਦਾ ਨਾਮ ਹੈ

ਸੈਫਾ ਬਾਦ ਆਇ ਸੁਖ ਬਾਤੀ ॥ ਸੱਯਦ ਸੈਫ ਅਲੀ ਇਕ ਨਾਮੰ ॥
ਗੁਰ ਪਗ ਪ੍ਰੇਮੀ ਕੋ ਤਿਹ ਧਾਮੰ ॥ ੨੫ ॥ ਸੁਨਤ ਧਾਇ ਆਯੋ ਗੁਰ
ਪਾਏ ॥ ਚਰਨ ਕਮਲ ਪਰ ਸੀਸ ਨਿਵਾਏ ॥ ਕਰ ਬਿਨਤੀ ਨਿਜ
ਬਾਗ ਉਤਾਰੇ ॥ ਸੇਵਾ ਕੀਨਸ ਅਨਕ ਪਰਕਾਰੇ ॥ ੨੬ ॥ ਕੇਤਕ
ਦਿਨ ਕਰ ਪ੍ਰੇਮ ਥਿਰਾਇ ॥ ਸਿਖ ਸੰਗਤ ਸਭ ਗਿਰਦ ਨਵਾਇ ॥
ਆਵਹਿੰ ਨਿਤ ਸਤ ਸੰਗਤ ਕਰਹੀ ॥ ਲੇ ਉਪਦੇਸ਼ ਮਹਾਂ ਮੁਦ ਧਰਹੀ
॥ ੨੭ ॥ ਸੈਫ ਅਲੀ ਕੋ ਕਰਯੋ ਨਿਹਾਲੂ ॥ ਪ੍ਰਭ ਤਿਹ ਤੇ ਪੁਨ
ਆਗਹਿ ਚਾਲੂ ॥ ਜਿਹ [1]ਮੁਕਤਾ ਉਪਬਨ ਪਟਿਆਲਾ ॥ ਅਬ ਤਿਹ
ਨਿਸ ਥਿਤ ਦੀਨ ਦਿਆਲਾ ॥ ੨੮ ॥ ਕਾਯੰਮ ਪੁਰ ਬਿਲਾਸ ਪੁਰ
[2]ਮਧੰ ॥ ਬਸੇ ਨਿਸਾ ਪੁਨ ਅਗ੍ਰਜ ਸਿੱਧੰ ॥ ਮਾਸਾਣੰ ਦੱਖਨ ਦਿਸ
ਥਿਰੇ ॥ ਬਖਸ਼ ਮੁਹੰਮਦ ਇਕ ਤਿਹ ਘਰੇ ॥ ੨੯॥ ਤਿਹ [4]ਉਮਰਾਉ
ਹੁਤੋ ਗੁਰ ਪਜਾਰਾ ॥ ਸੁਨਯੋ ਆਇ ਚਰਨਨ ਸਿਰ ਧਾਰਾ ॥ ਬਹੁ
ਬਿਨਤੀ ਕਰ ਗ੍ਰਿਹ ਲੇ ਗਯੋ ॥ ਸਭ ਬਿਧ ਸੇਵ ਕੀਨ ਹਰਖਯੋ ॥
॥ ੩੦ ॥ [3]ਜੁਗ ਨਿਸ ਬਸ ਤਿਹ ਕੀਨ ਨਿਹਾਲਾ ॥ ਪੁਨ ਪ੍ਰਭ
ਆਗਹਿ ਪਾਈ ਚਾਲਾ ॥ ਚੀਕੇ ਨਗਰ ਗਲੋਰਾ ਨਾਮੂ ॥ ਹੁਤੇ ਮਸੰਦ
ਥਿਰੇ ਤਿਹ ਧਾਮੂ ॥ ੩੧ ॥ ਸੇਵ ਕਰੀ ਸਭ ਬਿਧ ਗੁਰ ਕੇਰੀ ॥ ਤਿਹ
ਤੇ ਚਲ ਕਰ ਰਾ ਪੁਰ ਹੇਰੀ ॥ [4]ਕ੍ਰਿਖਕਾਰੀ ਭਾਗੂ ਤਿਹ ਬਾਸੀ ॥
ਸਤਿਗੁਰ ਸੇਵ ਕੀਨ ਤਿਹ ਰਾਸੀ ॥ ੩੨ ॥ ਹ੍ਵੈ ਪ੍ਰਸੰਨ ਗੁਰ ਪੰਜ
[5]ਸ਼ਤ ਮੁਹਰੰ ॥ ਦੀਨ ਤਿਸੈ ਬਚ ਕੀਨ ਬਹੋਰੰ ॥ ਇਹ ਖਰਚੋ
ਧ੍ਰਮਸਾਲ ਬਨਾਵਹੁ ॥ [6]ਕੂਪ ਸੁ [7]ਉਪਬਨ ਸੁਠ ਲਗਵਾਵਹੁ ॥ ੩੩
॥ ਅਸ ਬਚ ਕਹਿ ਪ੍ਰਭ ਅਗ੍ਰ ਸਿਧਾਇ ॥ ਭਾਗੂ ਗੁਰ ਬਚ ਸਭ

---

੧ ਮੋਤੀ ਬਾਗ਼ ੨ ਵਿਚ ੩ ਦੋ ਰਾਤਾਂ ੪ ਜ਼ਿਮੀਂਦਾਰ
੫ ਪੰਜ ਸੋ ਮੋਹਰ ੬ ਖੂਹ ੭ ਬਾਗ਼

ਪਰਵਾਇ ॥ ਭਯੋ ਨਿਹਾਲ ਬੰਸ ਬਹੁ ਚਾਲੀ ॥ ਸ੍ਰੀ ਗੁਰ ਸੇਵਾ ਜਾਇ ਨ ਖਾਲੀ ॥ ੩੪ ॥ ਪ੍ਰਭ [1]ਕੱਰਰੇ ਜਾ ਨਿਸਾ ਬਿਤਾਈ ॥ [2]ਪਾਹੋਏ ਪੁਨ ਥਿਤ ਭੇ ਜਾਈ ॥ ਕਰ ਅਸਨਾਨ ਦਾਨ ਬਹੁ ਦੀਨਸ ॥ ਗੁਰ ਸਿੱਖੀ ਬਿਸਤੀਰਨ ਕੀਨਸ ॥ ੩੫ ॥ ਤਿਹ ਤੇ ਗਮਨ ਰਹੇੜੇ ਬਸੇ ॥ ਸੇਵਾ ਸੰਗਤ ਕੀਨ [3]ਰਹਸੇ ॥ ਪੁਨ ਲੱਖਣ ਮਾਜਰੇ ਰਹਾਏ ॥ ਰੁਹ- ਤਕ ਆਦ ਬਸੇ ਸੁਖ ਪਾਏ ॥ ੩੬ ॥ ਅਨਕ ਨਰਨ ਮਗ ਕੀਨ ਉਧਾਰੰ ॥ ਕਾਨੌੜੇ ਢਿਗ ਸਿਵਰ ਉਤਾਰੰ ॥ ਦਰਸਨ ਹਿਤ ਸਿਖ ਗਨ ਤਬ ਆਏ ॥ ਸੇਵ ਕਰੀ ਮਨ ਕਾਮਨ ਪਾਏ ॥ ੩੭ ॥ ਤਿਹ ਇਕ [4]ਬਾਪੀ ਤਟ ਰਹਿ ਸੰਤੰ ॥ ਆਯੋ ਢਿਗ ਸ੍ਰੀ ਗੁਰ ਭਗਵੰਤੰ ॥ ਕਰ ਸਤ ਸੰਗਤ ਆਨੰਦ ਥਾਯੋ ॥ ਜੀਵਨ ਮੁਕਤ ਪਦਾਰਥ ਪਾਯੋ ॥ ੩੮ ॥ ਇਤਿ ਸ੍ਰੀ ਗੁਰੂ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰ ਦਿਹਲੀ ਮਾਰਗ ਪ੍ਰਸੰਗ ਬਰਨਨੰ ਨਾਮ ਉਨਣੰਝਮੋ ਮੰਦਰਹਿ ॥ ੪੯ ॥

ਦੋਹਿਰਾ ॥ ਕਾਨੌੜੇ ਤੇ ਚਲ ਗੁਰੂ ਪੁਰੀ ਆਗਰੇ ਆਇ ॥
ਮਾਈ ਭਗਤੋ ਇਕ ਹੁਤੀ ਨਿਤ ਦਰਸ਼ਨ ਚਿਤ ਚਾਇ ॥੧॥

ਚੌਪਈ ॥ ਤਿਹ ਕੀ ਪ੍ਰੀਤ ਜਾਨ ਸੁਖ ਕੰਦਾ ॥ ਦੇਨ ਤਾਹਿ ਕੋ ਪਰਮਾ ਨੰਦਾ ॥ ਤਿਹ ਕੇ ਧਾਮ ਜਾਇ ਪ੍ਰਵਸਾਇ ॥ ਪਿਖ ਮਾਈ ਮਨ ਹਰਖ ਮਨਾਇ ॥ ੨ ॥ ਚਰਨ ਕਮਲ ਪਰ ਸੀਸ ਨਿਵਾਯੋ ॥ [5]ਸੁਠ ਪ੍ਰਯੰਕ ਪਰ ਪੁਨ ਬੈਠਾਯੋ ॥ ਪਾਂਚੋ ਸਿਖ ਨਿਕਟ ਥਿਤ ਭਏ ॥ ਮਾਈ ਜੋਰ ਕਰ ਉਸਤਤ ਕਏ ॥ ੩ ॥ ਹੇ ਪ੍ਰਭ ਮੈਂ ਅਨਾਥ ਮਤ ਹੀਨੀ ॥ ਰਾਖ [6]ਬਿਰਦ ਲਾਜ ਕ੍ਰਿਪਾ ਸੁ ਕੀਨੀ ॥ ਵਾਰੀ ਮੈਂ ਘੋਲੀ

---

੧ ਕਰਾ ਸਾਹਿਬ  ੨ ਕਰਨਾਲ ਜਿਲੇ ਵਿਚ ਤੀਰਥ ਹੈ  ੩ ਪ੍ਰਸੰਨ ਹੋਕੇ

੪ ਬਾਵਲੀ ਦੇ ਕਿਨਾਰੇ  ੫ ਸੁੰਦਰ ਚਾਰ ਪਾਈ  ੬ ਸਰਮ

ਸਦ ਵਾਰੀ ॥ ਪਗ ਪੰਕਜ ਜਾਵੋਂ ਬਲਿਹਾਰੀ ॥ ੪ ॥ ਅਸ ਉਸਤਤ ਬਹੁ ਭਾਂਤ ਕਰੰਤੀ ॥ [1]ਪਾਕ ਅਹਾਰ ਕੀਨ ਬੁਧਵੰਤੀ ॥ ਸਿੱਖਜਨ ਯੁਤ ਸ੍ਰੀ ਗੁਰਹਿ ਅਚਾਯੋ ॥ ਬਡ ਭਾਗਨ ਮੁਕਤੀ ਫਲ ਪਾਯੋ ॥੫॥ ਇਤਨੇ ਮਹਿੰ ਸਭ ਪੁਰ ਕੇ ਮਾਇ ॥ ਸੁਧ ਭੀ ਸਿਖ ਸੰਗਤ ਸਭ ਆਇ ॥ ਦਰਸਨ ਕਰ ਚਰਨਨ ਸਿਰ ਨਾਇ ॥ ਅਨਕ ਪ੍ਰਕਾਰ [2]ਅਕੋਰ ਚੜ੍ਹਾਇ ॥ ੬ ॥ ਲਗਯੋ ਦੀਵਾਨ ਕੀਰਤਨ ਭਯੋ ॥ ਮਨੋ ਕਾਮਨਾ ਗੁਰ ਤੇ ਲਯੋ ॥ ਸਭ ਬਿਧ ਸੰਗਤ ਸੇਵਾ ਕਰਾਈ ॥ ਬਸੇ ਦੋਇ ਨਿਸ ਤਿਹ ਸਿਖ ਰਾਈ ॥ ੭ ॥ ਤਿਹ ਤੇ ਹਿੰਦਨ ਕਸ਼ਟ ਮਿਟਾਵਨ ॥ ਚਾਲੇ ਦਿਹਲੀ ਪੁਰ ਮਨ ਪਾਵਨ ॥ ਉਤ ਦਿਜ ਬ੍ਰਿੰਦ ਦੇਸ ਸਭ ਕੇਰੋ ॥ ਪਹੁਚੇ ਦਿਹਲੀ ਨਗਰ ਬਡੇਰੇ ॥ ੮ ॥ ਦੁਰਗ ਲਾਲ ਜਿਹ ਨੌਰੰਗ ਵਾਸੀ ॥ ਜਾਇ ਥਿਰੇ ਤਿਹ ਦਰ ਦਿਜ ਰਾਸੀ ॥ ਪੁਨ ਦਰਵਾ-ਨਨ ਸੰਗ ਅਲਾਇ ॥ ਹਮ ਢਿਗ ਸ਼ਾਹਿ ਪੁਕਾਰੂ ਆਇ ॥ ੯ ॥ ਜਾਇ [3]ਪਹਿਰੂਅਨ ਖਬਰ ਪੁਚਾਈ ॥ ਸੁਨ [4]ਨੁਰੰਗ ਕਹਿ, ਪੇਸ਼ ਕਰਾਈ ॥ ਪਹਿਰੂ ਸੁਨ ਆਇਸ ਸ਼ਾਹ ਕੇਰੀ ॥ [5]ਦਿਜ ਗਨ ਸੰਗ ਲੀਨ ਤਿਸ ਬੇਰੀ ॥ ੧੦ ॥ ਪਰਵੇਸੇ ਦਿਜ [6]ਦੁਰਗ ਮਝਾਰੀ ॥ ਜਿਹ [7]ਯਵਨੇਸ ਬਡੋ ਦਰਬਾਰੀ ॥ ਬੈਠੇ ਕਾਜ਼ੀ ਬ੍ਰਿੰਦ ਮੁਲਾਨੇ ॥ [8]ਗਨ ਉਮਰਾਉ ਮਹਾਂ ਮਨ ਮਾਨੇ ॥ ੧੧ ॥ ਝੁਕ ਝੁਕ ਬਿਪ੍ਰਨ ਕੀਨ ਸਲਾਮੰ ॥ ਪੁਨੇ ਕਰ ਜੋਰੇ ਖਰੇ ਤਮਾਮੰ ॥ ਪਿਖਤ ਸਾਹੁ ਕਹਿ ਕਿਮ ਸਭ ਆਏ ॥ ਅਪਨ ਮਨੋਰਥ ਦੇਹੁ ਸੁਨਾਏ ॥ ੧੨ ॥ ਸੁਨ ਆਇਸ ਮੁਖਿ ਧੀਰਜ ਧਾਰੀ ॥ ਹਾਥ ਜੋਰ ਕਰ ਅਰਜ਼ ਗੁਜਾਰੀ ॥ ਸ਼ਾਹਿਨ ਸ਼ਾਹਿ ਬਲੀ ਜਗ ਮਾਹਿ ॥ ਤੁਮ ਸਮ ਬਲੀ ਜਗਤ ਕੋ ਨਾਹਿ ॥੧੩॥

---

੧ ਭੋਜਨ ਪਕਾਕੇ ੨ ਭੇਟਾ ੩ ਪਹਿਰੇ ਦਾਰਾਂ ਨੇ ੪ ਔਰੰਗ ਜੇਬ
੫ ਪੰਡਤ ੬ ਕਿਲੇ ਵਿਚ ੭ ਮੁਸਲਮਾਨਾਂ ਦਾ ਵਡਾ ਦਰਬਾਰ
੮ ਸਮੂਹ ਵਜ਼ੀਰ

ਹਿੰਦਨ ਲੇਹੋ ਸ਼ਰ੍ਹਾ ਮਝਾਰੇ ॥ ਚੇਹੋ ਏਕੋ ਮਤ ਬਿਸਥਾਰੇ ॥ ਬਹੁ ਹਿੰਦੂ ਨਹਿੱ ਮਾਨਹਿੰ ਏਈ ॥ ਜੋ ਨਿਜ ਧਰਮੰ ਅਤੀ [1]ਸਨੇਈ ॥ ੧੪ ॥ ਤਿਨ ਹਿਤ ਕਤਲ ਹੁਕਮ ਹੈ ਤੇਰਾ॥ਨੀਤ ਬਿਰੁਧ ਪਾਪ ਇਹ ਘੇਰਾ ॥ । ਤਾਤੇ ਹਮ ਇਕ ਬਿਜਤ ਬਤਾਵਹਿੰ ॥ ਜਿਹ ਤੇ ਹਜ਼ਰਤ ਇੱਛ ਪੁਰਾਵਹਿੰ ॥ ੧੫ ॥ ਸ੍ਰੀ ਗੁਰ ਨਾਨਕ ਜਗ ਬਡ ਹੋਏ ॥ ਹਿੰਦੁ ਤੁਰਕ ਮਾਨਹਿੰ ਜਿਨ ਦੋਏ॥ ਤਿਨ ਗਾਦੀ ਪਰ ਬਹੁ ਗੁਰ ਭਏ ॥ ਅਬ ਸ੍ਰੀ ਤੇਗ ਬਹਾਦਰ ਥਏ ॥ ੧੬ ॥ ਹਿੰਦ ਨਾਮ ਤਿਨ ਕੇ ਅਨਸਾਰੇ ॥ ਸਭ ਮਾਨਹਿੰ ਇਹ ਗੁਰੂ ਹਮਾਰੇ ॥ ਸਰਧਾ ਧਰਹਿੰ ਕਾਮਨਾ ਪਾਵਹਿੰ ॥ ਜੋ ਆਇਸ ਕਹਿੰ ਸੋਊ ਕਮਾਵਹਿੰ ॥ ੧੭ ॥ ਸਭ ਹੈ ਅਗ੍ਰੀ ਪ੍ਰਭੂ [2]ਪਰਾਇਨ ॥ ਯਾਂਤੇ ਤਿਨ ਪੀਛੈ ਹਿੰਦਵਾਇਨ ॥ ਤਿਨ ਕੋ ਪ੍ਰਿਥਮ ਸ਼ਰ੍ਹਾ ਮਹਿੰ ਲਿਆਵੇ ॥ ਨਿਜ ਮਤ ਕੋ ਈਮਨ ਰਖਾਵੇ॥ ੧੮ ॥ ਪਿਖ ਕਰ ਇਮ ਸ੍ਰੀ ਤੇਗ ਬਹਾਦਰ ॥ ਸ਼ਰ੍ਹਾ ਸਰਬ ਮਾਨਹਿੰ ਤਬ ਸਾਦਰ॥ ਫੇਰ ਨ ਫੇਰ ਕਰਹਿਗੋ ਕੋਇ ॥ ਗੁਰ ਕੇ ਮਗ ਹਿੰਦੂ ਸਭ ਹੋਇ ॥੧੯॥ ਪੁਨ ਹਮ ਸਮ ਕੀ ਗਿਨਤੀ ਕਹਾਂ ॥ ਬਿਪ੍ਰ ਜੀਵਕਾ ਬਸ ਜਹਿ ਕਹਾਂ ॥ ਬਿਨਾ ਜੋਰ ਤੇ ਬਿਨਾ ਬਨਾਇ ॥ ਬਨਹਿੰ ਤੁਰਕ ਹਿੰਦੂ ਸਮਦਾਇ ॥ ਜਹਾਂ ਏਕ ਤੇ ਕਾਰਜ ਹੋਇ ॥ ਬਹੁ ਕੇ ਕਸ਼ਟ ਨ ਦੇਹੈ ਕੋਇ ॥ ਤਾਂਤੇ ਜਜੋਂ ਕਥੋ ਤਿਨੇ ਬੁਲਾਵਹੁ ॥ ਜੁਗਤ ਉਕਤ ਸੋ ਸ਼ਰ੍ਹਾ ਮਨਾਵਹੁ ॥ ੨੧ ॥ ਹੇਰ ਗੁਰੂ ਸਭ ਬਨਹਿੰ ਪਿਛਾਰੀ ॥ ਬਾਤ [3]ਯਥਾਰਥ ਹਮੂ ਉਚਾਰੀ ॥ ਇਮ ਸੁਨ ਸ਼ਾਹੁ ਉਚਤ ਬਿਧ ਜਾਨੀ ॥ ਕਹਜੋ [4]ਦਿਜਨ ਤੁਮ ਨੀਕ ਬਖਾਨੀ ॥੨੨ ॥ ਹੁਇ ਹੈ ਐਸੇ ਜਿਮ ਤੁਮ ਬਾਛੇ ॥ ਗੁਰੂ ਸ਼ਰ੍ਹਾ ਮਹਿੰ ਗਮਨਹਿੰ ਆਛੇ ॥ ਪੁਨ ਸਭ ਹਿੰਦੂ [5]ਸੰਦੇਹ ਨ ਕਰੈਂ ॥ ਗੁਰ ਕੋ ਦੇਖ ਤੁਰਕਪਨ ਧਰੈ ॥੨੩॥

੧ ਪ੍ਰੇਮੀ ੨ ਆਸਰ ੩ ਸਚੀ ੪ ਕਸ਼ਮੀਰੀ ਪੰਡਤ
੫ ਸੰਸਾ

ਸੁਨਤ ਸ਼ਾਹੁ ਰੁਖ ਬਿੰਦ ਮੁਲਾਨੇ ॥ ਕਾਜ਼ੀ ਅਰ ਉਮਰਾਉ ਬਖਾਨੇ ॥ ਇਮ ਸੁਖੇਨ ਹੀ ਕਾਰਜ ਹੋਇ ॥ ਸਾਦਰ ਸ਼ਰ੍ਹਾ ਮਾਨ ਸਭ ਕੋਇ ॥ ੨੪ ॥ [1]ਅਜ਼ਮਤ ਸਹਿਤ ਹੋਏ ਬਿਚ ਦੀਨ ॥ ਸਭ ਜਗ ਬਿਖੈ ਸ਼ਰ੍ਹਾ ਬਡ [2]ਪੀਨ ॥ ਅਸ [3]ਮਸਲਤ ਸਭਹੁਨ ਸਰਾਹੀ ॥ [4]ਉਖਰੀ ਮੂਲ ਸੁ ਜਾਨਹਿੰ ਨਾਹੀਂ ॥ ੨੫ ॥ ਗੁਰੂ ਹਕਾਰਹੁ ਮਤ ਠਹਿਰਾਯੋ ॥ ਤਾਹਿ ਕਾਲ ਇਕ ਸੱਯਦ ਆਯੋ ॥ ਸੁਨ ਪ੍ਰਸੰਗ ਕਹਿ ਸ਼ਾਹਿ ਸੁਨਾਯੋ ॥ ਜਿਸਹਿ ਹਕਾਰਹੁ ਸੋ ਇਤ ਆਯੋ ॥ ੨੬ ॥ ਮਜਨੂ ਟਿਲੇ ਅਬ ਥਿਤ ਸੋਈ ॥ ਹਿੰਦਨ ਅਧਕ ਭੀਰ ਤਿਹ ਹੋਈ ॥ ਮੈਂ ਬੂਝਯੋ ਕੈਸੇ ਕਠ ਭਯੋ ॥ ਇਕ ਨਰ ਨੇ ਤਬ ਐਸੇ ਕਯੋ ॥ ੨੭ ॥ ਸ੍ਰੀ ਗੁਰ ਤੇਗ ਬਹਾਦਰ ਪੂਰੇ ॥ ਸ੍ਰੀ ਨਾਨਕ ਬਲ ਨਵਮੇ ਰੂਰੇ ॥ ਇਤ ਕੋ ਆਏ ਸਹਿਜ ਸੁਭਾਇ ॥ ਹਮ ਸਭ ਇਨ ਦਰਸਨ ਇਤ ਆਇ ॥ ੨੮ ॥ ਅਸ ਸੁਨ ਪਿਖ ਕਰ ਮੈਂ ਚਲ ਆਯੋ ॥ ਹਜ਼ਰਤ ਚਹੈਂ ਤਿਸੇ ਮੰਗ-ਵਾਯੋ ॥ ਜਿਸ ਤੇ ਮੈਂ ਅਬ ਕੀਨਸ ਅਰਜੀ ॥ ਆਗੇ ਜਿਮ ਹਜ਼ੂਰ ਹੈ ਮਰਜੀ ॥ ੨੯ ॥ ਸੁਨ ਸ਼ਾਹ ਯੁਤ ਸਭ ਸਭਾ ਮਹਾਨੇ ॥ ਕਹੈਂ ਖੁਦਾਇ ਭਯੋ ਮਿਹਰਵਾਨੇ ॥ ਆਪ ਰਸੂਲ ਇਤਹਿ ਤਿਨ ਲਿਆਯੋ ॥ ਜਿਸ ਕੋ ਚਹਿਤੇ ਹਮ ਸਦਵਾਯੋ ॥ ੩੦ ॥ ਸਦਰ ਦੀਨ ਥੋ ਇਕ ਉਮਰਾਇ ॥ ਪਾਤਸ਼ਾਹਿ ਤਿਹ ਕਹ੍ਯੋ ਸੁਨਾਇ ॥ ਜਾਉ ਗੁਰੂ [5]ਢਿਗ [6]ਬਿਲਮ ਨ ਲਾਵਹੁ ॥ ਇਕ [7]ਸੁਖਪਾਲ ਸੰਗ ਲੇ ਜਾਵਹੁ ॥ ੩੧ ॥ ਮੋ ਦਿਸ ਤੇ ਬੰਦਹੁ ਤਿਨ ਪਾਇ ॥ ਪੁਨ ਬਿਨਤੀ ਕਰ ਇਤਹਿ ਲਿਆਇ ॥ ਸਦਰ ਦੀਨ ਸੁਨ ਭਾ ਤਬ ਤਿਆਰੂ ॥ ਸੰਗ ਪਾਲਕੀ ਲੀਨਸ [8]ਚਾਰੂ ॥ ੩੨ ॥ ਗਮਨ

---

੧ ਕਰਾਮਾਤ ੨ ਤਕੜੀ ੩ ਸਲਾਹ ੪ ਮੁਢ ਉਖੜ ਜਾਏ ਤਾ ਟਾਹਣੀਆਂ ਆਪੇ ਡਿਗ ਪੈਂਦੀਆਂ ਹਨ ੫ ਪਾਸ ੬ ਦੇਰ ਨਾ ਲਾਉ ੭ ਪਾਲਕੀ ੮ ਸੁੰਦਰ

ਗੁਰੂ ਢਿਗ ਬੰਦਨ ਗਾਈ ॥ ਸ਼ਾਹੁ ਦਿਸਾ ਤੇ ਬਿਨੈ ਬਲਾਈ ॥ ਪੁਨ ਕਹਿ ਮਿਹਰਵਾਨਗੀ ਕਰੀਅਹਿ ॥ ਚਲਹੁ ਸ਼ਾਹਿ ਕੋ ਦਰਸ ਦਿਖਰੀ-ਅਹਿ ॥ ੩੩ ॥ ਬਹੁ ਲਾਲਸ ਦਰਸ਼ਨ ਚਿਤ ਜਿਸਕੇ ॥ ਕਰੋ ਮਨੋਰਥ ਪੂਰਨ ਤਿਸਕੇ ॥ ਸੁਨ ਸ੍ਰੀ ਸਤਿਗੁਰ ਕਹਯੋ ਸੁਨਾਇ ॥ ਇਸੀ ਹੇਤ ਹਮ ਇਤ ਕੌ ਆਇ ॥ ੩੪ ॥ ਪੁਨ ਸੰਗਤ ਪ੍ਰਤ ਬਚਨ ਅਲਾਯੋ । ਹਮ ਚੈਹੈਂ ਭਾਨੋ ਬਰਤਾਯੋ ॥ ਜਤਨ ਨ ਕਿਸ ਬਿਧ ਕਰ ਹੈ ਕੋਇ ॥ ਰਹਿ ਰਜਾਇ ਮਮ ਸਿਖ ਹੈ ਸੋਇ ॥ ੩੫ ॥ ਅਸ ਕਹਿ ਖਾਸੇ ਮਾਹਿਂ ਆਰੋਹੇ ॥ ਸੁਨ ਸਿਖ ਗਨ ਸੰਸੇ ਮਹਿਂ ਢੋਹੇ ॥ ਪੰਚ ਸਿੱਖ ਲੇ ਗੁਰ ਤਬ ਚਾਲੇ ॥ ਹਿੰਦ ਧਰਮ ਕੇ ਹਿਤ ਪ੍ਰਤਪਾਲੇ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰੂ ਜੀ ਹਿੰਦ ਧਰਮ ਰਖਬੇ ਕਾਰਨ ਦੇਹਲੀ ਪ੍ਰਵੇਸ਼ ਪ੍ਰਸੰਗ ਬਰਨਨੰ ਨਾਮ ਪਚਾਸਮੋਂ ਮੰਦਰਹਿ ॥ ੫੦ ॥

ਦੋਹਿਰਾ ॥ ਧਰਮ ਸਥਾਪਨ ਹਾਰ ਗੁਰ [1]ਦੁਰਗ ਅਰਨ ਪ੍ਰਵਸਾਇ ॥
ਬਿਰਯੋ ਨੁਰੰਗੁ ਸਭਾ ਯੁਤ ਪਹੁਚੇ ਤਿਹ ਥਲ ਜਾਇ ॥ ੧ ॥

ਚੌਪਈ ॥ ਪਿਖ ਨੁਰੰਗ ਸਤਿਗੁਰ ਜਬ ਆਇ ॥ ਉਠਯੋ ਸਭਾ ਯੁਤ ਸੀਸ ਨਿਵਾਇ ॥ ਰੁਚਰ ਸਿੰਘਾਸਨ ਰਖਯੋ ਬਨਾਇ ॥ ਸਤਕਾਰਤ ਗੁਰ ਤਿਹ ਬੈਠਾਇ ॥ ੨ ॥ ਕਪਟ ਭਰੀ ਬਹੁ ਉਸਤਤ ਕਰੀ ॥ ਦਰਸ ਕਰਯੋ ਧਨ ਭਾਗੀ ਘਰੀ ॥ ਪੀਰਨ ਪੀਰ ਸੁ ਜਾਤ ਖੁਦਾਇ ॥ ਕਰੀ ਮਿਹਰ ਇਤ ਪਗ ਕੋ ਪਾਇ ॥ ੩ ॥ ਸੁਨ ਅੰਤਰ-ਯਾਮੀ ਤਬ ਕਹਯੋ ॥ ਅਹੋ ਸ਼ਾਹਿ ਹਮ ਕੋ ਬੁਲਵਯੋ ॥ ਕੋ ਮਤਲਬ ਹੈ ਦੇਹੁ ਸੁਨਾਇ ॥ ਹਮ ਭੀ ਜਾਨਹਿਂ ਤੁਮ ਬਿਪ੍ਰਾਇ ॥ ੪ ॥ ਸੁਨਤ

੧ ਲਾਲ ਕਿਲੇ ਵਿਚ

ਦੁਰਾਤਮ ਮੂਰਖ ਮਾਨੀ ॥ ਮਹਾਂ ਪਾਪ ਕਰਤਾ ਧ੍ਰਮ ਹਾਨੀ ॥ ਅਸ ਨੁਰੰਗ ਬੋਲਯੋ ਮਮ ਕਾਜੂ ॥ ਸੁਨੀਅਹੁ ਪ੍ਰਭੁ ਗਰੀਬ ਨਿਮਾਜੂ ॥ ੫ ॥ ਸ੍ਰੀ ਖ਼ੁਦਾਇ ਜੋ ਸ਼ਰ੍ਹਾ ਪਠਾਈ ॥ ਮਾਹੰਮਦ ਰਸੂਲ ਚਲਾਈ ॥ ਤਾਂ ਮੈਂ ਹੁਕਮ ਰਸੂਲ ਖ਼ੁਦਾਇ ॥ ਮੋਮਨ ਸੋ ਜੋ ਸ਼ਰ੍ਹਾ ਚਲਾਇ ॥ ੬ ॥ ਤਾਂਤੇ ਸ਼ਰ੍ਹਾ ਸੁ ਆਗਜਾ ਪਾਇ ॥ ਚਹੇਂ ਜਗਤ ਇਕ ਦੀਨ ਚਲਾਇ ॥ ਹਿੰਦੂ ਰਹੇ ਨ [1]ਭੂਮਹਿ ਕੋਊ ॥ ਇਹੁ ਨਿਸਚਾ ਹਮਰੇ ਦ੍ਰਿਢ ਹੋਊ ॥ ੭ ॥ ਹੇ ਪ੍ਰਭ ਤੁਮ ਹੋ ਬ੍ਰਹਮ ਗਿਆਨੀ ॥ ਹਿੰਦੁ ਤੁਰਕ ਤੁਮ ਇਕ ਸਮ ਜਾਨੀ ॥ ਤਨ ਧਾਰੇ ਤੁਮ ਨਵ ਇਸ ਕਾਰਨ ॥ ਨਾਮ ਜਪਾਵਨ ਜਗਤ ਸੁਧਾਰਨ ॥ ੮ ॥ ਹਿੰਦੁਨ ਤੇ ਤੁਮ ਮਤੋ ਨਿਆਰੋ ॥ ਜਾਨਹੁ ਮੈਂ ਸਬ ਭਲੀ ਪ੍ਰਕਾਰੋ ॥ ਅਹੋ ਖ਼ੁਦਾਇ ਪਰੱਸਤੀ ਸਾਚੇ ॥ ਹਿੰਦੂ ਪੂਜ ਸਿਲਾ ਮਤ ਕਾਚੇ ॥ ੯ ॥ ਤਾਂਤੇ ਇਹੁ ਬਡ ਪਰ ਉਪਕਾਰਾ ॥ ਪਠੀਅਹਿ ਕਲਮਾ ਪ੍ਰਭੁ ਸੁਖਾਰਾ ॥ ਕਰੋਂ ਪੀਰ ਨਿਜ ਤਖਤ ਬਠਾਵੇਂ ॥ [2]ਉਦੇ ਅਸਤ ਤਕ ਰਾਜ ਭੁਗਾਵੇਂ ॥ ੧੦ ॥ ਨਿਜ ਦੁਹਿਤਾਂ ਸੰਗ ਕਰੋਂ ਨਿਕਾਇ ॥ ਪੂਰਵਹੁ ਮੇਰੀ ਇੱਛ ਇਹਾਇ ॥ ਸੁਨ ਪਾਪੀ ਤੇ ਕੁਟਲੀ ਬਾਨੀ ॥ ਸ੍ਰੀ ਮੁਖ ਤੇ ਸੁਭ ਗਿਰਾ ਬਖਾਨੀ ॥ ੧੧ ॥ ਚਿਤ ਹਮ ਪ੍ਰਭੂ ਚਰਨ ਸੰਗ ਜੋਰਾ ॥ ਗੁਰੂ ਸ਼ਬਦ ਵਿਸ਼ਿਅਨ ਤੇ ਤੋਰਾ ॥ ਬਾਹਿ [3]ਗਹੀ ਹਿੰਦਨ ਕੀ ਅਬੈ ॥ ਸੀਸ ਜਾਇ ਨਹਿੰ ਛੋਡਹਿੰ ਕਬੈ ॥ ੧੨ ॥

ਦੋਹਿਰਾ ॥ ਅਸ ਕਹਿ ਪੁਨ ਸ੍ਰੀ ਗੁਰ ਭਨਯੋ ਅਹੋ ਸ਼ਾਹਿ ਸੁਨ ਬਾਤ ॥
ਤੁਮਰੋ ਕਹਯੋ ਨ ਹੋਇ ਕਛ ਪ੍ਰਭੂ ਕਰੈ ਹੈ [4]ਸਾਤ ॥ ੧੩ ॥

ਚੌਪਈ ॥ ਜੋ ਪ੍ਰਭ ਚਹੈ ਤ ਹਿੰਦ ਨ ਜਨਮਹਿੰ ॥ ਤੁਰਕ

੧ ਪ੍ਰਿਥਵੀ ਤੇ  ੨ ਸੂਰਜ ਚੜ੍ਹਦੇ ਤੋਂ ਸੂਰਜ ਲਹਿਦੇ ਤਕ  ੩ ਬਾਂਹ ਪਕੜੀ

੪ ਸਚ

ਜਨਮ ਹੀ ਹ੍ਵੈ ਨਿਸ ਦਿਨ ਮੈਂ ॥ ਦੋਨਹੁ ਉਤਪਤ ਹੋਵਤ ਜਹਿੰ ਕਹਿੰ ॥ ਲਖਹੁ ਕਿ ਰਖਹਿ ਦੁਹਿਨ ਕੋ ਜਗ ਮਹਿੰ ॥ ੧੪ ॥ ਹਮ ਗੁਰ ਪੰਥੀ ਸਭ ਤੇ ਨਿਆਰੇ ॥ ਕਰੈਂ ਹਿੰਦ ਰਖ ਲੇਹੁ ਬਿਚਾਰੇ ॥ ਪਕਰੀ ਬਾਹਿ ਹਮਹਿ ਤਿਨ ਕੇਰੀ ॥ ਦੇਨੋਂ ਸੀਸ ਇਹਾਂ ਬਿਨ ਬੇਰੀ ॥ ੧੫ ॥ ਇਸੀ ਹੇਤ ਹਮ ਚਲ ਕਰ ਆਇ ॥ ਜਾਨ ਲੇਹੁ ਮਨ ਨਵਰੰਗ ਸ਼ਾਹਿ ॥ ਅਰ ਤੁਮ ਚਹੋ ਜੁ ਏਕ ਬਨਾਯੋ ॥ ਸ੍ਰੀ ਅਕਾਲ ਕੋ ਹੁਕਮ ਲਖਾਯੋ ॥ ੧੬ ॥ ਹਿੰਦੂ ਤੁਰਕ ਰਹੈਂ ਜਗ ਦੋਹੈ ॥ ਗੁਰੂ ਪੰਥ ਤ੍ਰਿਤੀਯੋ ਜਗ ਸੋਹੇ ॥ ਖਾਲਸ ਦ੍ਵੈ ਸਿਰਮੋਰ ਸੁ ਹ੍ਵੈ ਹੈ ॥ ਤੇਜਵਾਨ ਬਹੁ ਬਿਧ ਤੇ ਬੈ ਹੈ ॥ ੧੭ ॥ ਅਸ ਕਹਿ ਪੁਨ ਗੁਰ ਤੂਸਨ ਭਏ ॥ ਤੁਰਕੂ ਸਭ ਹਰਾਨ ਤਬ ਥਏ ॥ ਪੁਨ ਨੁਰੰਗ ਕਹਿ ਸ਼ਹ੍ਹਾ ਨ ਭਾਇ ॥ ਤੌ ਕੁਛ ਕਰਾਮਾਤ ਦਿਖਰਾਇ ॥ ੧੮ ॥ ਰਾਮ ਰਾਇ ਜਸ ਕਰੀ ਦਿਖਾਵਨ ॥ ਤਸ ਦਿਖਾਰਹੁ ਲੇਹੁ ਮਨ ਭਾਵਨ ॥ ਸੁਨ ਗੁਰ ਕਹਯੋ ਸੁਨਹੁ ਹੇ ਸ਼ਾਹਿ ॥ ਕਰਾਮਾਤ ਕੋ ਕਹਿਰ ਲਜਾਹਿ ॥ ੧੯ ॥ ਨੌਟਕ ਚੇਟਕ ਨਹਿੰ ਦਿਖਾਵਹਿੰ ॥ ਨਹਿੰ ਮਨ ਭਾਇ ਨ ਜਾਨ ਬਚਾਵਹਿੰ ॥ ਸੁਨਤ ਸ਼ਾਹ ਤਬ ਤੂਸਨ ਭਯੋ ॥ [1]ਗੋਸ਼ੇ ਹ੍ਵੈ ਕਾਜਿਨ ਸੰਗ ਕਹਯੋ ॥ ੨੦ ॥ ਕਯਾ ਕਰ ਹੈਂ ਇਹੁ ਮਾਨੈ ਨਾਇ ॥ ਕਹੋ ਕੋਊ ਅਬ ਐਸ ਉਪਾਇ ॥ ਜਿਹ ਤੇ ਏਹੁ ਸ਼ਰ੍ਹਾ ਮਹਿੰ ਆਵਹਿ ॥ ਸਭ ਜਗ [2]ਮਾਹੰਮਦੀ ਬਨ ਜਾਵਹਿ ॥ ੨੧ ॥ ਸੁਨ ਦੁਰਮਤ ਚਿਤ ਕਹਿਤ ਮੁਲਾਨੇ ॥ ਇਕ ਉਪਾਵ ਹਮ ਕਰਤ ਬਖਾਨੇ ॥ ਪੁਰ ਮਹਿੰ ਜੋਇ ਹਵੇਲੀ ਅਹੈ ॥ ਸੂਨੀ ਪਰੀ ਨਹੀਂ ਕੋ ਰਹੈ ॥ ੨੨ ॥ ਨਹਿੰ ਬਸਬੇ ਕੋ ਕਾਰਨ ਜਾਨੋਂ ॥ ਰਹੈਂ ਤਹਾਂ ਕੋ ਪ੍ਰੇਤ ਕਿ ਦਾਨੋਂ ॥ ਜੋ ਤਿਸ ਮਹਿੰ [3]ਨਿਸ ਬਾਸ ਕਰੰਤਾ ॥ ਬਡੇ [4]ਤ੍ਰਾਸ ਕੋ ਪਾਇ ਮਰੰਤਾ ॥ ੨੩ ॥ ਲਗੇ [5]ਰਜਪ ਪਨ ਕਹੀ ਹਜਾਰ ॥ ਤਜੀ ਸਭਨ ਸੇ ਡਰ ਉਰ ਧਾਰ ॥

੧ ਕੋਨੇ ਵਿਚ   ੨ ਮੁਸਲਮਾਨ   ੩ ਰਾਤ ਦਿਨੇ   ੪ ਡਰ

ਆਗੇ ਭੀ ਜਿਸ ਚਹੁ ਮਰਵਾਯੋ ॥ ਗਾਵਰ ਪਠਯੋ [1]ਮ੍ਰਿਤਕ ਸੋ ਥਾਯੋ ॥ ੨੪ ॥ ਆਜ ਉਤਾਰਹੁ ਗੁਰ ਤਿਹ ਮਾਹੀਂ ॥ ਮਾਰਹਿ ਦੇਵ ਪ੍ਰੇਤ ਇਸ ਤਾਹੀਂ ॥ ਹਿੰਦਨ ਦਿਜ ਘੁਮੰਡ ਸਭ ਜਾਇ ॥ ਆਵਹਿ ਸ਼ਰ੍ਹਾ ਬੀਚ ਸਮਦਾਇ ॥ ੨੫ ॥ ਸੁਨ ਅਵਰੰਗ ਤਿਨ੍ਹੋਂ ਕੀ ਬਾਨੀ ॥ [2]ਸਾਧ ਸਾਧ ਕਹਿ ਨੀਕੇ ਮਾਨੀ ॥ ਸਦਰ ਦੀਨ ਕੋ ਕਹਿ ਸਮਝਾਯੋ ॥ ਪੁਨਹਿ ਆਇ ਗੁਰ ਸੰਗ ਅਲਾਯੋ ॥ ੨੬ ॥ ਹੇ ਗੁਰ ਜਾਇ ਨਗਰ ਥਿਰ ਰਹੀਅਹਿ ॥ ਸੁਬਹਿ ਦਰਸ ਨਿਜ ਫੇਰ ਦਿਖੀਅਹਿ ॥ ਸੁਨ ਗੁਰ ਉਠੇ ਪੰਜ ਸਿਖ ਸੰਗਾ ॥ ਸਦਰ ਦੀਨ ਭੀ ਭਾ ਤਬ ਸੰਗਾ ॥ ੨੭ ॥ ਪ੍ਰੇਤ ਹਵੇਲੀ ਮਾਹਿੰ ਉਤਾਰੇ ॥ ਥਿਰੇ ਗੁਰੂ ਸਿਖ [3]ਮੁਦ ਮਨ ਧਾਰੇ ॥ [4]ਰੁਖਸਦ ਸਦਰ ਦੀਨ ਤਬ ਲੀਨਸ ॥ ਤਾਲੇ ਦੇ ਦਰ ਬੰਦ ਸੁ ਕੀਨਸ ॥ ੨੮ ॥ ਪਹਿਰੇ ਖਰੇ ਕੀਨ [5]ਤਕਰਾਈ ॥ ਔਰੰਗ ਪਾਪੀ ਜਿਸ ਆਲਾਈ ॥ [6]ਸਾਯੰ ਕਾਲ ਭਯੋ ਤਬ ਆਏ ॥ ਗੁਰ ਸੋਦਰ ਪਠ ਮਨ ਸੁਖ ਪਾਏ ॥ ੨੯ ॥

ਦੋਹਿਰਾ ॥ ਅੰਧਕਾਰ ਤਬ ਪਸਰਯੋ ਜੋਊ ਪ੍ਰੇਤ ਤਿਹ ਥਾਇ ॥

ਪ੍ਰਗਟਯੋ ਗੁਰ ਦਰਸਨ ਲਯੋ ਤਪਤ ਬੁਝੀ ਸਿਤਲਾਇ ॥ ੩੦ ॥

ਚੌਪਈ ॥ ਆਇ ਗੁਰੂ ਪਗ ਬੰਦਨ ਧਾਰੀ ॥ ਬਹੁ ਬਿਧ ਸਤੁਤੀ ਮੁਖਹੁ ਉਚਾਰੀ ॥ ਹੇ ਪ੍ਰਭ ਮਮ ਉਧਾਰ ਹਿਤ ਆਏ ॥ ਨਿਸਚੇ ਲਖੋਂ ਇਹੀ ਮਨ ਮਾਏ ॥ ੩੧ ॥ ਅਸ ਪ੍ਰਕਾਰ ਕਹਿ ਗਯੋ ਬਜਾਰਾ ॥ ਮੇਵੇ ਲਿਆਯੋ ਅਨਕ ਪ੍ਰਕਾਰਾ ॥ ਆਇ ਗੁਰੂ ਢਿਗ ਅਰਪਨ ਕੀਨੇ ॥ ਕਰੀ ਬਿਨੋ ਹੇ ਛਕਹੁ ਪ੍ਰਬੀਨੇ ॥ ੩੨ ॥ ਪਿਖ ਸਤਿਗੁਰ ਤਬ ਮੁਖਹੁੰ ਉਚਾਰਾ ॥ ਅਹੋ ਪ੍ਰੇਤ ਤਨ ਕਿਯੋਂ ਤੁਮ ਧਾਰਾ ॥ ਹਾਥ ਜੋਰ ਤਬ ਪ੍ਰੇਤ

੧ ਮਰਿਆ ੨ ਚੰਗਾ ਚੰਗੀ ੩ ਪ੍ਰਸੰਨ ੪ ਇਜਾਜ਼ਤ ਵਾ ਆਗਿਆ ੫ ਤਕੜੇ ੬ ਸੰਧਿਆ ਸਮੇਂ ੭ ਹਨੇਰਾ

ਉਚਾਰੀ ॥ ਪ੍ਰਭ ਜੀ ਜਾਨਹੁ ਬਿਰਥਾ ਸਾਰੀ ॥ ੩੩ ॥ ਤਉ ਪੂਛਨ ਮੋ ਤੇ ਚਾਹਿਯ ॥ ਸੁਨਹੁ ਪ੍ਰਭੂ ਜਸ ਮੈਂ ਤਨ ਪਾਯੋ ॥ ਇਸ ਹਵੇਲੀ ਪਰ ਥੋ [1]ਰਾਰ ॥ [2]ਮਮ ਸ਼ਰੀਕ ਥੇ ਤਿਨ ਕੇ ਨਾਰ ॥ ੩੪ ॥ ਤਿਨ ਮਹਿੰ ਇਕ ਥੋ ਬਡ ਬਲਕਾਰਾ ॥ ਏਕ ਨਿਸਾ ਤਿਸ ਕੋ ਮੈਂ ਮਾਰਾ ॥ ਕਬਜਾ ਕੀਨ ਹਵੇਲੀ ਸਾਰੀ ॥ ਕੁਲ ਹਤਿਆ ਕਾ ਪਾਪ ਜੁ ਭਾਰੀ ॥ ੩੫ ॥ ਜਿਸ ਤੇ ਮਰਯੋ ਪ੍ਰੇਤ ਤਨ ਪਾਯੋ ॥ ਬਸੋਂ ਇਹਾਂ ਚਿਰ ਕਾਲ ਬਿਤਾਯੋ ॥ ਜੋ ਨਰ ਇਸ ਮੈਂ ਬਸ ਹੈ ਆਇ॥ ਤਿਹ ਦੇ ਤ੍ਰਾਸ ਦੇਹੁ ਬਿਨਸਾਇ ॥ ੩੬ ॥ ਰਾਵਰ ਚਰਨ ਇਤਹਿ ਜਬ ਪਾਯੋ ॥ ਜਲਤ ਹੁਤੋ ਮੈਂ ਸੀਤਲ ਥਾਯੋ ॥ ਤੁਰਕ ਉਰੰਗੇ ਗਹੀ [3]ਕੁਚਾਲੀ ॥ ਰਾਵਰ ਸੰਗ ਭੀ ਚਹੈ [4]ਕੁਢਾਲੀ ॥ ੩੭ ॥ ਆਇਸ ਪਾਉਂ ਤ ਮਾਰ ਮੁਕਾਵੋਂ ॥ ਬਿਨ [5]ਬਿਲੰਬ ਨਹਿੰ ਦੇਰ ਲਗਾਵੋਂ ॥ ਸੁਨ ਗੁਰ ਕਹਯੋ ਕਾਲ ਅਬ ਨਾਹਿੰ ॥ ਭਾਣਾ ਹਮ ਬਰਤਾਯੋ ਚਾਹਿੰ ॥ ੩੮ ॥ ਹਿੰਦ ਧਰਮ ਕੇ ਹੇਤ ਉਬਾਰਨ ॥ ਆਇ ਇਤਹਿ ਜਾਨਹੁ ਇਹੁ ਕਾਰਨ ॥ ਅਸ ਸੁਨ ਪ੍ਰੇਤ ਹਾਥ ਤਬ ਬੰਦੇ ॥ ਕਹਯੋ ਗੁਰੂ ਜਿਮ ਚਹੋ [6]ਸੁਛੰਦੇ ॥ ੩੯ ॥ ਪਰ ਨਿਜ ਮੁਖ ਕਛ ਮੇਵੋ ਪਾਵਹੁ ॥ ਹਮ ਪਾਪੀ ਕੋ ਮੁਕਤ ਕਰਾ-ਵਹੁ ॥ ਸੁਨ ਬਿਨਤੀ ਸਤਿਗੁਰ ਤਿਹ ਕਾਲਾ ॥ ਮੇਵਾ ਕਛੁ [7]ਆਨਨ ਮਹਿੰ ਡਾਲਾ ॥ ੪੦ ॥ ਸਿੱਖਨ ਕੋ ਭੀ ਬੰਟਾ ਦੀਨਸ ॥ ਕਛ ਪੋਨਾ ਗੁਰ ਚੂਪਨ ਕੀਨਸ ॥ ਛਿਲਕਾ ਡਾਰੇ ਅਗ੍ਰ ਕ੍ਰਿਪਾਲਾ ॥ ਪ੍ਰੇਤ ਲੀਨ ਇਕ ਛਿਲ ਤਿਹ ਕਾਲਾ ॥ ੪੧ ॥ ਜਬ [8]ਉਚਿਸ਼ਟ ਗੁਰ ਮੁਖ ਮਹਿੰ ਪਾਯੋ ॥ ਛੁਟੀ ਪ੍ਰੇਤ ਦਿਹ ਦਿਬ ਵਿਹ ਥਾਯੋ ॥ ਚਢ ਬਿਬਾਨ ਪਰ ਸਤੁਤ ਉਚਾਰੀ ॥ ਗਾ ਵੈਕੁੰਠ ਸੁ ਬਿਨਾ [9]ਅਵਾਰੀ ॥

੧ ਝਗੜਾ ੨ ਮੇਰੇ ੩ ਖੋਟੀ ਚਾਲ ੪ ਖੋਟੀ ਤਰਾਂ ਨਾਲ
੫ ਦੇਰ ਤੋਂ ਬਿਨਾ ੬ ਸੁਜਸ ੭ ਮੂੰਹ ਵਿਚ ੮ ਉਠਾਕੇ
੯ ਦੇਰ ਤੋਂ ਬਿਨਾਂ

੪੨ ॥ ਮਤੀ ਦਾਸ ਪਿਖ ਛਿਲਕ ਬਡਾਈ ॥ ਲੀਨ ਉਠਾਇ ਜਬੈ ਮੁਖ ਪਾਈ ॥ ਭਾ ਅਮਿੱਤ ਬਲ ਕਹਯੋ ਨ ਜਾਈ ॥ ਕਵਿ ਗੁਰ ਚਰਨਨ ਪਰ ਬਲ ਜਾਈ ॥ ੪੩ ॥

ਇਤਿ ਸ੍ਰੀ ਗੁਰ ਪ੍ਰਤਾਪ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰੂ ਜੀ ਔਰੰਗੇ ਸੋਂ ਮਿਲਨ ਪ੍ਰਸੰਗ ਬਰਨਨੰ ਨਾਮ ਇਕਵੰਝਮੋਂ ਮੰਦਰਹਿ ॥ ੫੧ ॥

ਦੋਹਿਰਾ ॥ ਰੈਨ ਬਿਤੀ ਜਬ ਪ੍ਰਾਤ ਭਾ ਗੁਰ ਸਿੱਖਨ ਲੇ ਸਾਥ ॥
ਜਮਨਾ ਮੱਜੇ ਅਏ ਪੁਨ ਸ੍ਰੀ ਗੁਰ ਦੀਨਾ ਨਾਥ ॥ ੧ ॥

ਚੌਪਈ ॥ ਬੰਦ [1]ਕਿਵਾਰ ਤਿਸੁ [2]ਵਿਧ ਰਹੇ ॥ [3]ਪਹਿਰੂ ਸਥਿਤ ਨਾਹਿੰ ਕਛ ਲਹੈ ॥ ਦਿਵਸ ਚਢਯੋ [4]ਤੁਰਕੇਸ ਕੁਚਾਲੀ ॥ ਕਾਜੀ ਮੁੱਲਨ ਸਭਾ ਬਿਸਾਲੀ ॥ ੨ ॥ ਲਗੀ ਆਪ ਮਹਿੰ ਕਹਿ ਇਸ ਭਾਇ ॥ ਹਿੰਦਨ ਗੁਰ ਕੀ ਸੁਧ ਲਿਯ ਚਾਇ ॥ ਪ੍ਰੇਤ ਹਤਯੋ ਹੁਵਗੋ ਤਿਹ ਤਾਈ॥ਸਦਰ ਦੀਨ ਤਬਲੀਨਬੁਲਾਈ॥੩॥ਕਹਯੋ ਸ਼ਾਹਿ ਹੇਰਹੁ ਤਬ ਜਾਇ॥ਮ੍ਰਿਤਕ ਹੋਇ ਲਿਹੁ ਹਿੰਦੁ ਬੁਲਾਇ॥ਤਿਨਕੋ ਸੌਂਪ ਲਾਸ਼ ਤਿਨ ਦੀਜਹਿ॥ ਹਮ ਢਿਗ ਆਇ ਬ੍ਰਿਤੰਤ ਸੁਨੀਜਹਿ ॥੪॥ ਸਦਰ ਦੀਨ ਸੁਨ ਕਰੀ ਸਲਾਮ ॥ ਆਯੋ ਗੁਰ ਥਿਤ ਥੇ ਜਿਹ [5]ਧਾਮੂ ॥ ਬੰਦ ਕਿਵਾਰ ਸੁ ਪਹਿਰੂ ਖਰੇ ॥ [6]ਮੋਚ ਤਾਲਿਅਨ ਅੰਤਰ ਬਰੇ ॥ ੫ ॥ ਪੇਖਯੋ ਗੁਰ ਥਿਤ ਨਿਜ ਆਨੰਦ ॥ ਸਿਖ ਢਿਗ ਉਚਰਹਿੰ [7]ਗਿਰਾ ਮੁਕੰਦ ॥ ਭਾ ਹਰਾਨ ਮਨ ਕੀਨ ਬਿਚਾਰਾ ॥ ਅਹੈ ਪੁਰਖ ਇਹੁ ਬਲੀ ਅਪਾਰਾ ॥ ੬ ॥ ਚਹੈ ਸ਼ਾਹ ਜਿਸ ਕੌ ਮਰਵਾਯੋ ॥ ਪਠੈ ਇਹਾਂ ਮੈਂ ਅਨਕ ਲਿਆਯੋ॥ ਨਿਸਾ ਮਾਹਿੰ ਮਾਰਹਿ ਤਿਹ ਪ੍ਰੇਤਾ ॥ ਇਹੁ ਬਚ ਰਹਿਓ ਬਲੀ ਹੈ ਏਤਾ ॥ ੭ ॥ ਝੁਕ ਸਲਾਮ ਕਰ ਸ਼ਾਹ

੧ ਦਰਵਾਜ਼ੇ ੨ ਤਰਾਂ ੩ ਪਹਿਰੇ ਦਾਰ ੪ ਔਰੰਗ ਜੇਬ ੫ ਜਗ੍ਹਾ ੬ ਤਾਲੇ ਖੋਲ੍ਹੋਂ ੭ ਬਾਣੀ

ਢਿਗ ਗਯੋ ॥ [1]ਗੁਰ ਜੀਵਤ ਪਰਸੰਗ ਸੁਨਯੋ ॥ ਸ਼ਾਹਿ [2]ਯੁਕਤ ਕਾਜ਼ੀ ਮੌਲਾਨੇ ॥ ਗੁਰ ਜੀਵਤ ਸੁਨ ਭਏ ਹਰਾਨੇ ॥ ੮ ॥ ਨਹਿੰ ਜਾਨਹਿੰ ਮੂਰਖ ਮਤ ਮੰਦੇ ॥ ਰਚੀ ਚੁਰਾਸੀ ਜਿਨਹੁ ਸੁ ਛੰਦੇ ॥ ਪ੍ਰੇਤ ਤਿਨਹੁ ਕੌ ਦੁਖ ਕਯਾ ਦਹੈ ॥ ਜਿਨ ਕੇ [3]ਆਸ੍ਰਤ ਸਭ ਜਗ ਅਹੈ ॥ ੯ ॥

ਦੋਹਿਰਾ ॥ ਤਬ ਨੁਰੰਗ ਨਿਜ ਸਭਾ ਮਹਿੰ ਸਭਹਨ ਕਹਯੋ ਸੁਨਾਇ ॥
ਗੁਰੂ ਅਜਮਤੀ ਹਿੰਦੁ ਮੁਖਿ ਆਇ ਸ਼ਰ੍ਹਾ ਕਿਸ ਭਾਇ ॥ ੧੦ ॥

ਚੌਪਈ ॥ ਸੁਨ ਕਰ ਸ਼ਰ੍ਹਾ ਫਾਸ ਕੇ ਫੰਦੇ ॥ ਨੌਰੰਗ ਸੰਗ ਭਨਹਿੰ ਮਤ ਮੰਦੇ ॥ ਆਠ ਪਹਿਰ ਬਿਨ [4]ਅਸਨ ਬਿਤਾਇ ॥ ਹੋਗ [5]ਛੁਧਾਤਰ ਲਖਿਓ ਜਾਇ ॥ ੧੧ ॥ ਕੁਠਿਯੋ ਮਾਸ ਆਪ ਮੰਗਵਾਵਉ ॥ [6]ਬੂੰਜ ਅਮੇਜ਼ ਪੁਲਾਇ ਪਕਾਵਉ ॥ ਜੁਗ [7]ਉਮਰਾਇ ਮੁਲਾਨੇ ਜਾਵਹਿੰ ॥ ਕਰ ਮੀਠੀ ਬਾਤੈਂ ਅਚਵਾਵਹਿੰ ॥ ੧੨ ॥ ਜਬ ਖਾਨਾ ਤੁਮਰੋ ਲੇ ਖਾਇ ॥ ਤਬਹੂ ਤੁਰਕ ਆਪ ਬਨ ਜਾਇ ॥ ਇਮ ਸੁਨ ਮਸਲਤ ਮਾਨੀ ਸ਼ਾਹੂ ॥ ਮਹਾਂ ਦੁਸ਼ਟ ਚਾਲਸ ਬਦਰਾਹੂ ॥੧੩॥ ਅਪਨ ਖਾਨ ਕੋ ਖਾਨਾ ਤਿਆਰ ॥ ਕਰਵਾਇਸ ਮਤ [8]ਮੰਦ [9]ਗਵਾਰ ॥ [10]ਦ੍ਵੈ ਉਮਰਾਵ ਰੁ ਸੰਗ ਮੁਲਾਨੇ ॥ ਖਾਨਾ ਉਚਵਾ ਚਲੇ ਤਹਾਨੇ ॥ ੧੪ ॥ ਜਹਿੰ ਬੈਠੇ ਤੁਰਕਨ [11]ਜਰ ਨਾਸਕ ॥ ਰੱਛਕ ਹਿੰਦਨ ਕੇਰ ਪ੍ਰਕਾਸਕ ॥ ਜਾਇ ਸਲਾਮ ਕਰੀ ਥਿਰ ਪਾਸੂ ॥ ਨਿਜ ਪਖ ਕੇ ਬਹੁ ਬਾਕ ਪ੍ਰਕਾਸੂ ॥ ੧੫ ॥ ਪੁਨ ਕਹਿ ਸ਼ਾਹ ਪਠਯੋ ਨਿਜ ਖਾਨਾ ॥ ਖਾਹੁ ਇਸੈ ਲਿਹੁ ਅਨਦ ਮਹਾਨਾ ॥ ਨਾਹਿ ਤ ਬਾਚੀ ਸਾਹ ਸੁਭਾਇ ॥ ਚਹੈ ਸੁ ਕਰੈ ਨ ਫੇਰਯੋ ਜਾਇ ॥ ੧੬ ॥ ਜਿਨ

---

੧ ਮੁਕਤੀ ਦਾਤੇ ਗੁਰੂ ਤੇਗ ਬਹਾਦਰ ੨ ਸੰਜੁਗਤ ੩ ਆਸਰੇ
੪ ਭੋਜਨ ਤੋਂ ਬਿਨਾ ੫ ਭੁਖ ਦੇ ਨਾਲ ਦੁਖੀ ਹੋਇਆ ੬ ਮਾਸ ਵਿਚ ਰਿਧਾ ਹੋਇਆ ਪੁਲਾ
੭ ਵਜ਼ੀਰ ੮ ਖੋਟੀ ਮਟੀ ਵਾਲੇ ੯ ਝਲੇ ੧੦ ਦੋ ਵਜ਼ੀਰ ੧੧ ਜੜਨਾਸ ਕਰਨ ਵਾਲੇ ਗੁਰੂ ਜੀ

ਨਿਜ ਪਿਤ ਭ੍ਰਾਤਾ ਮਰਵਾਏ ॥ ਪੀਰ ਫ਼ਕੀਰ ਗਨੇ ਨਹਿੰ ਜਾਏ ॥ ਮਾਨਹੁ ਬਾਤ ਕਹੇ ਹਮ ਆਛੇ ॥ਨਾਹਿ ਤ ਪਛਤਾਵਹੁਗੇ ਪਾਛੇ॥੧੭॥ ਸੁਨ ਮਤਮੰਦਨ ਕੇ ਇਮ ਬੈਨ ॥ ਕਹਯੋ [1]ਦੇਜਕੇ ਦਿਸ ਕਰ ਨੈਨ ॥ ਇਹੁ ਖਾਨਾ ਨਿਤ ਸ਼ਾਹੂ ਖਾਇ ॥ ਫਲ ਕਰਮਨ ਕੇ ਪੇਖਯੋ ਚਾਇ ॥੧੮॥ ਦੇਹੁ ਦਿਖਾਇ ਸ਼ਾਹੁ ਜਸ ਖਾਨਾ ॥ ਸੁਨ ਤਬ ਦੇਗ ਤੁਰਕ [2]ਉਘਰਾਨਾ ॥ ਜਬਹਿ ਦੇਗਚਾ ਤੁਰਕ ਉਘਾਰਾ ॥ ਤਿਸ ਮਹਿੰ ਅਚਰਜ ਭਯੋ ਨਿਹਾਰਾ॥ ੧੯ ॥

ਦੋਹਿਰਾ ॥ [3]ਅਖਦ ਹੁਤੇ ਸੋ [4]ਕਿਰਮ ਭੇ [5]ਆਮਿਖ ਬੋਟੀ ਜੋਈ ॥
[6]ਲਘ ਲਘ [7]ਸੂਕਰ ਫਾਂਧ ਗੇ ਤਾਤ ਕਾਲ ਬਡ ਹੋਇ ॥ ੨੦ ॥

ਚੌਪਈ ॥ ਘੁਰ ਘੁਰ ਕਰਕੇ ਜਿਤ ਕਿਤ ਦੌਰੇ ॥ ਪੁਰ ਬਜ਼ਾਰ ਗਰੀਅਣ ਸਭ ਠੌਰੇ ॥ ਸ਼ਰਮਿੰਦੇ ਮੁਲੇ ਉਮਰਾਇ ॥ ਹਿੰਦੂ ਪਿਖ ਸੁਨ ਅਤ ਹਰਖਾਇ ॥ ੨੧ ॥ ਸਭ ਪੁਰ ਮਹਿੰ ਰੌਰਾ ਪਰ ਗਯੋ ॥ ਹਿੰਦਨ ਗੁਰੂ ਸ਼ਾਹਿ ਜੋ ਗਹਯੋ ॥ ਸੋ ਹੈ ਬਡੋ ਅਜਮਤੀ ਭਾਰਾ ॥ ਜਿਸ ਨੇ ਅਚਰਜ ਏਹੁ ਦਿਖਾਰਾ ॥ ੨੨ ॥ ਤਪਤ ਦੇਗਚੇ ਆਗ ਪਕਾਏ ॥ ਤਿਸ ਮਹਿੰ ਸੂਕਰ ਗਨ ਨਿਕਸਾਏ ॥ ਕਯਾ ਜਾਨਹਿੰ ਆਗੇ ਕਯਾ ਹੋਇ ॥ ਹਨੀ ਸਾਹੁ ਪਰਯੋ ਜਿਨ ਖੋਇ ॥ ੨੩ ॥ ਸੂਕਰ ਜਿਤ ਕਿਤ ਦੌਰਤ ਜਾਵੈਂ ॥ ਪਿਖੈਂ ਤੁਰਕ ਤਿਸ ਹੁਡ ਲਗਾਵੈਂ ॥ ਗੇਰੈਂ [8]ਅਵਨੀ ਪਰ ਪਟਕਾਈ ॥ ਨਿਕਸਤ ਪੁਰ ਤੇ ਵਾਹਿਰ ਜਾਈ ॥ ੨੪ ॥ ਤੋਬਾ ਤੋਬਾ ਤੁਰਕ ਪੁਕਾਰੈਂ ॥ ਆਈ ਕਿਆਮਤ ਮੁਖਹੁ ਉਚਾਰਹਿੰ ॥ ਚਹੁ ਘਟੀ ਪਰਯੋ ਅਸ [9]ਰੌਰਾ ॥ ਗੇ ਬਰਾਹ ਸਭ ਕਾਨਨ ਠੌਰਾ ॥ ੨੫ ॥ ਉਤਹਿ ਮੁਲਾਨੇ ਜੁਗ ਉਮਰਾਇ ॥ ਸ਼ਰਮਿੰਦੇ ਢਿਗ ਨੌਰੰਗ ਆਇ ॥

੧ ਦੇਗ ਨਾਲ   ੨ ਢੁਕਣ ਦੂਰ ਕੀਤਾ ਭਾਵ ਖੋਲ੍ਹਿਆ   ੩ ਚਾਵਲ ਤਾਂ ਕੀੜੇ ਹੋ ਗਏ
੪ ਕੀੜੇ   ੫ ਮਾਸ ਦੀ ਬੋਟੀਆਂ ਵਿਚੋਂ   ੬ ਛੋਟੇ ਛੋਟੇ   ੭ ਸੂਰ   ੮ ਧਰਤੀ ਪਰ
੯ ਰੌਲਾ

ਬਿਤੀ ਹਕੀਕਤ ਸਭੀ ਉਚਾਰੀ ॥ ਸੁਨ ਨੁਰੰਗ ਮੁਖ ਅੰਗਰੀ ਡਾਰੀ ॥
॥ ੨੬ ॥ ਯਾ ਖੁਦਾਇ ਇਹੁ ਬਡ ਕਰਮਾਤੀ ॥ ਹਮਰੇ ਦੀਨ ਆਏ
ਕਿਸ ਭਾਤੀ ॥ ਤਬ ਬਹੁ ਮੂਢ ਜੁ ਕਾਜਿ ਮੁਲਾਨੇ ॥ ਤੁਰਕੇਸਰ ਸੰਗ
ਐਸ ਬਖਾਨੇ ॥ ੨੭ ॥ ਏਹੁ ਗੁਰੂ ਹੈ ਬਡੇ ਗਰੂਰਾ ॥ ਨਹਿੰ ਮਾਨਹਿੰ
ਕੋ ਬਚਨ ਹਜੂਰਾ ॥ ਰਾਵਰ ਕਹਯੋ ਦੀਨ ਮਹਿੰ ਆਇ ॥ ਨਹਿੰ ਮਾਨੀ
ਸੋ ਜਾਨਹਿੰ ਸਾਇ ॥ ੨੮ ॥ ਪੁਨਹਿ ਕਹਯੋ ਅਜ਼ਮਤ ਦਿਖਰਯੋ ॥
ਸੁਭਿ ਮਾਨੀ ਕਹਿਰ ਬਤਯੋ ॥ ਅਬ ਦਿਖਰਾਈ ਬਦ ਨਿਕਾਰੇ ॥
ਚਹੀਅਹਿ ਇਸ ਦਿਹੁ ਕੈਦ ਮਝਾਰੇ ॥ ੨੯ ॥ ਮਿਲਬੇ ਦੇਹੁ ਨ
ਕਿਸਕੇ ਸੰਗਾ ॥ ਪਾਵਹਿ ਕਸ਼ਟ ਬੰਧ ਲਹਿ ਅੰਗਾ ॥ ਕਛੁ ਦਿਨ
ਮਹਿੰ ਅਕੁਲਾਇ ਬਿਸਾਲੈ ॥ ਕਹੇ ਤੁਮਾਰੇ ਮਹਿੰ ਤਬ ਚਾਲੈ ॥ ੩੦ ॥
ਸੁਨ ਪਾਪੀ ਭੜਕਯੋ ਮਨ ਮਾਹੀ ॥ ਕਹਯੋ ਤੁਮਹਿ ਨੀਕੀ ਬਤਲਾਹੀ॥
ਚਹਯੋ ਸਤਿਗੁਰਹਿ ਕੈਦ ਕਰਾਯੋ ॥ ਨਹਿੰ ਜਾਨਹਿ ਮਮ ਜਰ ਨਿਕ-
ਸਾਯੋ ॥੩੧॥ ਜੇਲ੍ਹ ਦਰੋਗੇ ਕੋ ਬੁਲਵਾਯੋ ॥ ਦੂਰ ਆਤਮ ਤਿਹੁ ਐਸ
ਅਲਾਯੋ ॥ ਹਿੰਦ ਗੁਰੂ ਗ੍ਰਿਹ ਪ੍ਰੇਤ ਮਝਾਰਾ ॥ ਕਾਰਾ ਗ੍ਰਿਹ ਲੇ
ਜਹੁ ਬਿਨ ਬਾਰਾ ॥ ੩੨ ॥ ਸਿੱਖਨ ਯੁਤ ਤਿਹ ਕੈਦ ਰਖਯੋ ॥ ਕਿਸ
ਸੋਂ ਮਿਲ ਬੋਲਨ ਨਹਿੰ ਦਯੋ॥ਸੁਨ ਸਲਾਮ ਕਰ ਗੁਰ ਢਿਗ ਆਯੋ ॥
ਸਿੱਖਨ ਯੁਤ ਚਲ ਪਰੇ [1]ਤਦਾਯੋ ॥ ੩੩ ॥ ਹਿੰਦ ਧਰਮ ਕੇ ਰਖਬੇ
ਕਾਜਾ ॥ [2]ਕਾਰਾ ਗ੍ਰਿਹ ਬਿਤ ਭੇ ਮਹਾਰਾਜ ॥ ਪਰ ਉਪਕਾਰ ਇਸੀ
ਕੋ ਨਾਮੂ ॥ ਨਿਜ ਤਨ ਕਸ਼ਟ ਦਿਹੈਂ ਸੁਖ ਸ਼ਾਮੂ ॥ ੩੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ
ਸ੍ਰੀ ਗੁਰੂ ਜੀ ਜਿਹਲ ਪ੍ਰਵੇਸ਼ ਪ੍ਰਸੰਗ ਬਰਨਨੰ ਨਾਮ ਬਵੰਜਮੋਂ
ਮੰਦਰਹਿ ॥ ੫੨ ॥

---

੧ ਉਸ ਵੇਲੇ ੨ ਜੇਲਖਾਨਾ

ਦੋਹਿਰਾ ॥

ਇਤ ਗੁਰ ਕਾਰਾ ਗ੍ਰਿਹ ਥਿਰੇ ਉਤ ਦਿਹਲੀ ਸਿਖ ਗਾਥ ॥
ਪ੍ਰੇਮ ਤਿਨੌਂ ਕੋ ਗੁਰ ਪੂਰਾ ਸੋ ਸੁਨਿਅਹੁ ਹਿਤ ਸਾਥ ॥ ੧ ॥

ਚੌਪਈ ॥ ਮੋਤੀ ਰਾਮ ਗੁਰੂ ਸਿਖ ਏਕ ॥ ਦੇਹਲੀ ਮਹਿਂ ਗ੍ਰਿਹ ਭਾਗ ਜਿ ਨੇਕ ॥ ਗੁਰ ਮਜਨੂ ਥਲ ਥੇ ਜਬ ਆਏ ॥ ਚਹਯੋ ਰਿਦੈ ਪਰਸਾਦਿ ਅਚਾਏ ॥ ੨ ॥ ਪਰ ਤਿਸ ਮਨ ਕੀ ਮਨ ਮਹਿਂ ਰਈ ॥ ਗੁਰ ਲੀਲ੍ਹਾ ਅਵਰੈ ਬਿਧ ਭਈ ॥ ਅਬ ਗੁਰ ਕਾਰਾਗ੍ਰਿਹ ਸੁਨ ਪਾਯੋ ॥ ਖਰਚਯੋ ਦਰਬ ਗੁਰੂ ਢਿਗ ਆਯੋ ॥ ੩ ॥ ਥਿਤ [1]ਕੋਸ਼ਟ ਅੰਤਰ ਦਰਸਾਏ ॥ ਨਮੋ ਕੀਨ ਆਂਸੂ ਭਰ ਆਏ ॥ ਹਾਥ ਜੋਰ ਕਰ ਬਿਨੋ ਉਚਾਰੀ ॥ ਹੇ ਗੁਰ ਸਭ ਬਿਧ ਸਮਰਥ ਭਾਰੀ ॥ ੪ ॥ ਥਿਰੇ ਕੈਦ ਅਬ ਤੁਰਕਨ ਮਾਹਿ ॥ ਇਹ [2]ਗਤ ਤੁਮਰੀ ਲਖੀ ਨ ਜਾਹਿ ॥ ਸੁਨਹੁ ਨਾਥ ਜਬ ਪੁਰ ਤੁਮ ਆਇ ॥ ਉਪਜੀ ਹੁਤੀ [3]ਹੀਏ ਅਸ ਚਾਇ ॥ ੫ ॥ ਸ੍ਰੀ ਗੁਰ ਸਦਹ ਚਰਨ ਕੋ ਪਾਵਹਿਂ ॥ ਮੋਰ ਹਾਥ ਤੇ ਭੋਜਨ ਖਾਵਹਿਂ ॥ ਪਰ ਅਭਲਾਖਾ ਪੂਰ ਨ ਹੋਈ ॥ ਰਾਵਰ ਬਟੀ ਔਰ ਹੀ ਹੋਈ ॥ ੬ ॥ ਅਬ ਮੈਂ ਪ੍ਰਭ ਜੀ ਸ਼ਰਨੀ ਆਯੋ ॥ ਜੋ ਚਹੁ ਕਰੋ ਦੇਰ ਨਹਿਂ ਥਾਯੋ ॥ ਚੌਦਹਿ ਭੌਨ ਬਿਖੈ ਕੋ ਨਾਹੀ ॥ ਜੋ ਰਾਵਰ ਕੋ ਬੰਧਯੋ ਚਾਹੀ ॥ ੭ ॥ ਆਪ ਬੰਧਾਯੋ ਖੇਲ ਰਚਾਯੋ ॥ ਇਸ [4]ਮਿਸ [5]ਯਵਨਨ [6]ਜਰ ਉਖਰਾਯੋ ॥ ਪੂਰਹੁ ਇੱਛਾ ਨਾਥ ਹਮਾਰੀ ॥ ਅਚਹੁ ਅਸਨ ਕੌ ਚਲ ਇਕ ਬਾਰੀ ॥ ੮ ॥ ਨਾਹਿ ਤ ਕਹੋ ਇਹਾਂ ਲੈ ਆਵੋਂ ॥ ਬੈਠ ਸਮੀਪ [7]ਅਹਾਰ ਅਚਾਵੋਂ ॥ ਸੁਨ ਸਿਖ ਬਿਨਤੀ ਪ੍ਰਭੂ ਅਲਾਯੋ ॥ ਜੇ ਤੁਹਿ ਇਛਾ ਅਸਨ ਅਚਾਯੋ ॥ ੯ ॥ ਕਰੋ ਤਿਆਰ ਭਲਕੇ ਗ੍ਰਿਹ

੧ ਕੋਠੇ ਵਿਚ  ੨ ਮਹਿਮਾ  ੩ ਹਿਰਦੇ ਵਿਚ  ੪ ਭਾਨੇ  ੫ ਮੁਸਲਮਾਨਾਂਦਾ
੬ ਜੜ੍ਹਾਂ ਤੋਂ ਪੁਟੀਆਂ  ੭ ਭੋਜਨ

ਜਾਇ ॥ ਸਵਾ ਜਾਮ ਜਬ [1]ਦਿਨ ਮਣਿ ਆਇ ॥ ਤੋ ਗ੍ਰਿਹ ਸਿੱਖਨ ਯੁਤ ਹਮ ਆਵਹਿ ॥ ੧੦ ॥ ਸੁਨ ਸਤਿਗੁਰ ਬਚ ਬਿਨ [2]ਸੰਦੇਹ ॥ ਹਰਖਤ ਭਾ ਮਨ ਧਾਰ ਸਨੇਹ ॥ ਬੰਦਨ ਕਰ ਨਿਜ [3]ਧਾਮ ਸਿਧਾਯੋ ॥ ਨਿਸ ਬਿਤਾਇ ਉਠ ਪ੍ਰਾਤ ਨਹਾਯੋ ॥ ੧੧ ॥ ਕਰਯੋ [4]ਤਿਹਾਵਲ ਬਹੁ ਸੁਚ ਧਾਰੀ ॥ ਪੁਨ [5]ਪਾਇਸ ਕਰਵਾਇਸ ਤਿਆਰੀ ॥ [6]ਓਦਨ ਪਹਿਤ ਸ੍ਵਾਦ [7]ਦਧਿ ਬਰੇ ॥ ਕਰੀ [8]ਪੂਰਕਾ ਪੂਪ ਸੁ ਖਰੇ ॥ ੧੨ ॥ ਇਮ ਕਰਤਯੋ ਭੋਜਨ [9]ਅਭਿਰਾਮਾ ॥ ਬਾਸਰ ਹੋਤ ਭਯੋ ਜਬ ਜਾਮਾ ॥ ਗੁਰੂ ਉਡੀਕ ਪ੍ਰੀਤ ਬਹੁ ਹੋਈ ॥ ਆਇ ਗੁਰੂ ਦਿਹ ਦਰਸਨ ਮੋਈ ॥ ੧੩ ॥ ਸੁੰਦਰ ਚੌਕੀ ਦਈ ਬਿਛਾਇ ॥ ਨਏ ਬਸਤ੍ਰ ਊਜਲ ਤੇ ਛਾਇ ॥ ਏਤਕ ਮਹਿੰ ਗੁਰ ਅੰਤਰਯਾਮੀ ॥ ਪ੍ਰਗਟੇ ਸਿਖ ਗ੍ਰਿਹ ਸਿਖ ਯੁਤ ਸ੍ਵਾਮੀ ॥ ੧੪ ॥ ਦੇਖਤ ਸਿੱਖ ਬਿਲੰਦ ਅਨੰਦਯੋ ॥ ਹਾਥ ਜੋਰ [10]ਪਗ ਪੰਕਜ ਬੰਦਯੋ ॥ ਬਿਨਤੀ ਕਰ ਚੌਕੀ ਬਠਲਾਏ ॥ ਪੰਚ ਸਿਖਨ ਕੋ ਨਿਕਟ ਬਠਾਏ ॥ ੧੫ ॥ ਕ੍ਰਿਪਾ ਅਧਕ ਕਰ ਕੈ ਇਤ ਆਏ ॥ ਜਨ ਕੇ ਪਾਪ ਸੰਤਾਪ ਮਿਟਾਏ ॥ ਸਦਾ ਪ੍ਰੇਮ ਕੇ ਬਸ ਮਹਿੰ ਰਹੋ ॥ ਨਿਤ ਪਰਲੋਕ ਸਹਾਇਕ ਅਹੋ ॥ ੧੬ ॥ ਬਹੁਤ ਦਿਵਸ ਕੀ ਇੱਛਾ ਮੇਰੇ ॥ ਕਬ ਪੂਰਹਿੰਗੁਰਆਵਹਿੰ ਡੇਰੇ ॥ ਮਮ ਚਿਤਕੀ ਲਖ ਅੰਤਰਜਾਮੀ ॥ ਕਰਯੋ [11]ਕ੍ਰਿਤਾਰਥ ਸਤਿਗੁਰ ਸ੍ਵਾਮੀ ॥ ੧੭ ॥ ਇਤ ਆਦਕ ਕਰ ਭਾਵ ਘਨੇਰਾ ॥ ਕਰਯੋ ਨਿਹਾਲ ਗੁਰੂ ਬਿਨ ਬੇਰਾ ॥ ਦਰਸਨ ਹੇਤ ਅਪਰ ਸਿਖ ਆਏ ॥ ਕਰ ਜੋਰਹਿੰ ਅਰ ਸੀਸ ਨਿਵਾਏ ॥ ੧੮ ॥ ਬਿਨਹਿ ਉਚਾਰਹਿੰ ਚਰਨ ਸਪਰਸੈਂ ॥ ਪ੍ਰੇਮੀ ਆਇ ਸੁਨਤ ਹੀ ਦਰਸੈ ॥ ਤਬ ਸਿਖ ਨੇ ਜਲ ਕਰ ਮਹਿੰ ਧਾਰੇ ॥ ਤਿਨ

---

੧ ਗੁਣਾ ਮਈ ਦਿਨ ਚੜ੍ਹਿਆ  ੨ ਸੰਸੇ ਤੋਂ ਬਿਨਾ  ੩ ਘਰ  ੪ ਕੜਾਹ ਪ੍ਰਸਾਦ

੫ ਖੀਰ  ੬ ਚਾਵਲ ਅਤੇ ਦਾਲ  ੭ ਦਹੀ ਦੇ ਭਲੇ  ੮ ਪੂੜੀਆਂ ਤੇ ਪੂੜੇ

੯ ਸੁੰਦਰ  ੧੦ ਚਰਨ ਕਮਲ  ੧੧ ਕਲਿਆਨ

ਕਰ ਗੁਰ ਕੇ ਚਰਨ [1]ਪਖਾਰੌ ॥ ੧੯ ॥ ਬਸਤ੍ਰ ਸਾਥ ਪੌਛਨ ਕਰ ਨੀਕੇ ॥ ਪੁਨਹਿ [2]ਪਲੋਸਤ ਆਸ੍ਰੈ ਜੀ ਕੇ ॥ ਜਿਨ ਚਰਨਨ ਕੀ ਸੇਵਾ ਕਾਰਨ ॥ ਸੁਰ ਸਿਹਾਹਿੰ ਕਿਮ ਕਰ ਹੈਂ ਧਾਰਨ ॥ ੨੦ ॥ ਸੋ ਸਿਖ ਬਡਭਾਗੀ ਨੇ ਲਹਿ ਕਰ ॥ ਨੇਤ੍ਰਨ ਸਾਥ ਸਪਰਸਤ ਧਰ ਧਰ ॥ ਪੁਨ ਪਰਸਾਦਿ ਪਰੋਸ ਲਿਆਯੋ ॥ ਚੌਕੀ ਪਰ ਗੁਰ ਅਗ੍ਰ ਟਿਕਾਯੋ ॥ ੨੧ ॥ ਸਿੱਖਨ ਕੇ ਧਰ ਆਗੇ ਥਾਰਾ ॥ ਸ੍ਰੀ ਗੁਰ ਰੁਚ ਸੋਂ ਕੀਨ ਅਹਾਰਾ॥ਤਿਸ ਸਿਖ [3]ਪਾਰੋਸੀ ਸਿਖ ਔਰ॥ਚਹਯੋ ਅਹਾਰ ਗੁਰੂ ਸਿਰ ਮੌਰ ॥ ੨੨ ॥ ਹਾਥ ਜੋਰ ਕਰ ਗੁਰੂ ਅਗਾਰੀ ॥ ਬਿਨਯ ਸਹਿਤ ਨਿਜ ਚਾਹਿ ਉਚਾਰੀ ॥ ਸ੍ਰੀ ਗੁਰ ਜੀ ਮੇਰੀ ਅਰਦਾਸ ॥ ਆਵਹੁ ਭੋਰ ਹਮਾਰ [4]ਅਵਾਸ ॥ ੨੩ ॥ ਕ੍ਰਿਪਾ ਕਰੋ ਨਿਜ ਦਾਸ [5]ਜਨੀਜਹਿ ॥ ਭੋਜਨ ਭਾਵ ਸਮੇਤ [6]ਅਚੀਜਹਿ ॥ [7]ਪਾਵਨ ਪਾਵਨ ਕਰ ਘਰ ਪਾਵਨ ॥ ਮੈਂ ਨਿਹਾਲ ਹੋਂ ਤੁਮਰੇ ਆਵਨ ॥ ੨੪ ॥ ਅਧਕ ਦੀਨਤਾ ਪਿਖ ਸਿਖ ਕੇਰੀ ॥ ਨੇਤ੍ਰ ਕ੍ਰਿਪਾਲ ਕਹਯੋ ਤਿਸ ਬੇਰੀ ॥ ਸੁਧ ਭਾਵਨਾ ਜੇ ਉਰ ਤੋਹੀ ॥ ਸੋ ਸਤਿਗੁਰ ਤੇ ਪੂਰਨ ਹੋਹੀ ॥ ੨੫ ॥ ਅਸ ਕਹਿ ਸਿੱਖਨ ਦੇ [8]ਸੰਤੋਖਾ ॥ ਜਿਸ ਤੇ ਦ੍ਰਿਢ ਉਤ ਬਧਹਿ ਭਰੋਸਾ ॥ ਮੰਦ ਮੰਦ ਸਤਿਗੁਰ ਪੁਨ ਚਲੇ ॥ ਜਿਨ ਦਰਸਨ ਤੇ ਦੁਖ ਦਲ ਮਲੇ ॥ ੨੬ ॥ ਮਿਲਹਿ ਸਿੱਖ ਕੋ ਬੰਦਨ ਠਾਨਹਿੰ ॥ ਪੁਨ ਆਪਸ ਮਹਿੰ ਕਹਿਤ ਬਖਾਨਹਿੰ ॥ ਸ੍ਰੀ ਪ੍ਰਭ ਸਰਬ ਭਾਂਤ ਸਮਰੱਥ ॥ ਉਤਪਤ ਪਾਲ ਸਿੰਘਾਰਨ ਹੱਥ ॥ ੨੭ ॥ ਅਬ ਤੁਰਕੇਸਰ ਕੈਦ ਪਰੇ ਹੈਂ ॥ ਕੋ ਜਾਨੈ ਕਿਮ ਛਿਮਾਂ ਕਰੇ ਹੈਂ ॥ ਨਾਹਿੰ ਤ ਸੂਤ ਬਨਤਾ ਸਭ ਸਾਜ ॥ ਅਰ ਤੁਰਕਨ ਕੋ ਸਕਲ ਸਮਾਜ ॥ ੨੮ ॥ ਏਕ ਬੋਲ ਤੇ ਦੇਹਿੰ ਬਿਨਾਸ ॥ ਜਥਾ [9]ਬੱਜ੍ਰ ਗਿਰ ਜੁਤ ਤਰ ਘਾਸ ॥

੧ ਚਰਨ ਧੋਤੇ ੨ ਮਨ ਦਾ ਆਸਰਾ ਜੋ ਚਰਨ ਹਨ ਉਨ੍ਹਾਂ ਨੂੰ ਮਲਕੇ ੩ ਗਵਾਂਢੀ ੪ ਘਰ ੫ ਜਣਨਾ ਕਰੋ ੬ ਪਵਿਤ੍ਰ ੭ ਸੰਤੋਖ ੯ ਪਹਾੜ ਤੇ ਬਿਜਲੀ ਡਿਗ ਕੇ

ਮਹਾਂ ਤਾਨ ਜੁਤ ਭਏ ਨਿਤਾਣੇ ॥ ਕਾਰਨ ਕੌਨ ਸਕਹਿੰ ਨਹਿੰ ਜਾਣੇ ॥ ੨੯ ॥ ਮਿਲਹਿੰ [1]ਪਰਸਪਰ ਸਿਖ ਇਮ ਕਹੈਂ ॥ ਪੂਰਨ ਗੁਰੂ ਭੇਦ ਕਿਮ ਲਹੈਂ ॥ ਪੁਨ ਸਤਿਗੁਰ [2]ਕਾਰਾਗ੍ਰਿਹ ਆਏ ॥ ਪੂਰਬ ਸਮ ਬੈਠੇ ਤਿਸ ਥਾਏ ॥ ੩੦ ॥

ਦੋਹਿਰਾ ॥ ਸਿਖ ਕੇ ਘਰ ਭੋਜਨ ਅਚਯੋ ਨਿਕਸੇ ਜਬ ਤਿਸ ਦ੍ਵਾਰ ॥
ਪਿਖੇ ਮੁਲਾਨੇ ਤਬ ਤਹਾਂ ਜਰ ਬਰ ਹੁਇ ਗਯੋ ਛਾਰ ॥੩੧॥

ਚੌਪਈ ॥ ਨਰ ਸੰਗੀ ਥੇ ਤਿਨ ਪੁਛਵਾਯੋ ॥ ਇਨਕੇ ਘਰ ਕੈਸੇ ਚਲ ਆਯੋ ॥ ਕਿਨਹੂੰ ਤਹਾਂ ਸੁ ਕੀਨ ਬਤਾਵਨ ॥ ਇਸ ਘਰ ਭੋਜਨ ਕਿਯ ਪਾਵਨ ॥ ੩੨ ॥ ਸੁਨ ਪਿਖ ਮੁੱਲਾਂ ਜਰ ਬਰ ਗਯੋ ॥ ਤਤ ਛਿਨ ਨੌਰੰਗ ਢਿਗ ਚਲ ਗਯੋ ॥ ਕਹਯੋ ਕਿ ਜੋ ਗੁਰ ਹਿੰਦਨ ਕੇਰਾ ॥ ਹਜ਼ਰਤ ਪਕਰ ਕੈਦ ਮਹਿੰ ਗੇਰਾ ॥ ੩੩ ॥ ਕਿਮ [3]ਮਖਸਦ ਤੁਮ ਪ੍ਰਾਪਤ ਹੋਇ ॥ ਖਾਇ ਸਿਖਨ ਘਰ ਖਾਨਾ ਜੋਇ ॥ ਸੁਨ ਨੁਰੰਗ ਮਨ [4]ਰਿਸਯੋ ਘਨੇਰਾ ॥ ਕਿਸ ਕੇ ਹੁਕਮ ਕਰਹਿ ਪੁਰ ਫੇਰਾ ॥ ੩੪ ॥ ਦਾਰੋਗੇ ਕੋ ਲੀਨ ਬੁਲਾਈ ॥ ਕਹਯੋ ਕਿ ਤੁਮੇ ਹਿਦੈਤ ਕਰਾਈ ॥ ਵਾਯੂ ਲਗਨ ਦੇਹੁ ਗੁਰਨਾਹੀ ॥ਵਹਿ ਜੋ ਹੈ ਪੁਰ ਖਾਨਾ ਖਾਹੀ॥੩੫॥ ਦਾਰੋਗੇ ਕਰ ਜੋਰ ਬਖਾਨਾ ॥ ਵਹੁ ਤੋ ਥਿਰੇ ਏਕ ਹੀ ਥਾਨਾ ॥ ਗਾਢੇ ਠਾਂਢੇ ਰਹੈਂ ਸਿਪਾਹੀ ॥ ਆਠੋਂ ਜਾਮ ਰਹੈਂ ਤਿਨ ਪਾਹੀ ॥ ੩੬ ॥ ਸੁਨਤ ਮੁਲਾਨੇ ਕੀਨ ਉਚਾਰਾ ॥ ਮੈਂ ਸਿਖ ਕੇ ਘਰ ਆਪ ਨਿਹਾਰਾ ॥ ਇਹੁ ਮੁਕਰਹਿ ਸਭਹਨ ਕੇ ਮਾਹੀ ॥ ਪੁਨ ਪਿਖ ਕਹੌਂ ਆਪ ਕੇ ਪਾਹੀ॥ ੩੭ ॥ ਕਹਿਓ ਸ਼ਾਹੁ ਦਾਰੋਗੇ ਤਾਈ ॥ ਜਾਉ ਅਬੈ ਕਰ ਬਹੁ ਤਕਰਾਈ ॥ ਪਾਉਂ ਕਸੂਰ ਤੋ ਦੇਹੂੰ ਸਜਾਇ ॥ ਨਹਿੰ ਛੂਟੇ ਪੁਨ ਕਿਸੂ ਉਪਾਇ ॥ ੩੮॥ ਦਾਰੋਗਾ ਸੁਨ ਕੈ ਚਲ ਆਇਵ ॥ ਹਿਤ

੧ ਆਪਸ ਵਿਚ  ੨ ਜੇਲ੍ਹ ਖ਼ਾਨਾ  ੩ ਮਤਲਬ  ੪ ਕ੍ਰੋਧ ਵਾਨ

ਤਕਰਾਈ ਸਭਨ ਸੁਨਾਇਵ ॥ ਕੋਇ ਨ ਗੁਰ ਢਿਗ ਜਾਨੇ ਦੇਹੁ ॥ ਪਹਿਰਾ ਡਬਲ ਅਬੈ ਤੇ ਦੇਹੁ॥ ੩੯ ॥ ਕਰੀ ਦਰੋਗੇ ਬਹੁ ਤਕਰਾਈ ॥ ਇਤ ਨੁਰੰਗ ਕਹਿ ਮੂੱਲੂ ਤਾਈ ॥ ਨਿਜ ਜਸੂਸ ਪੁਰੀ ਮਹਿੰ ਛੋਰੋ ॥ ਪਿਖੋ ਗੁਰੂ ਤੋ ਕਹੋ [1]ਬਹੋਰੋ ॥ ੪੦ ॥ ਦਾਰੋਗੇ ਬਹੁ ਦੇਹੁੰ ਸਜਾਇ ॥ ਤਿਹ [2]ਮੁਰਾਤਬਾ ਤੁਮਹਿ ਦਿਵਾਇ ॥ ਸੁਨ ਮੂਲੂ ਹਰਖਯੋ ਦਿਲ ਮਾਹੀ ॥ ਸੂਹੇ ਪੁਰ ਮਹਿੰ ਛੋਰ ਤਦਾਹੀ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰੂ ਜੀ ਦਿੱਲੀ ਜੇਹਲ ਮੇਂ ਖੇਲ ਪ੍ਰਸੰਗ ਬਰਨਨੰ ਨਾਮ ਤ੍ਰਿਵੰਝਮੋਂ ਮੰਦਰਹਿ ॥ ਪ੩ ॥

ਦੋਹਿਰਾ ॥ ਤੇਗ ਬਹਾਦਰ ਸਤਿਗੁਰੂ [3]ਗ੍ਰਿਹਕਾਰਾ ਬਿਤ ਆਹਿ ॥ ਨਿਸ ਬਿਤੀਤ ਭੀ ਦੁਤਿਯ ਸਿੱਖ ਉਠਯੋ ਗੁਰੂ ਮਨ ਧਿਆਇ॥੧॥

ਚੌਪਈ ॥ ਭਾਂਤ ਭਾਂਤ ਕੇ ਭੋਜਨ ਕਰੇ ॥ ਕ੍ਰਿਪਾ ਨਿਧਾਨ ਧਯਾਨ ਉਰ ਧਰੇ ॥ ਏਕ ਜਾਮ ਜਬ ਦਿਨ ਚਢ ਆਵਾ ॥ ਗੁਰ ਸਿੱਖਨ ਯੁਤ ਦਰਸ ਦਿਖਾਵਾ ॥ ੨ ॥ ਪ੍ਰਵਸਨ ਲਗੇ ਸਿਖ ਘਰ ਜਬ ਹੂੰ ॥ ਪਿਖ ਮੁਲਾਨੇ ਕੋ ਨਰ ਤਬਹੂੰ ॥ ਤਾਤ ਕਾਲ ਗਾ ਨਿਕਟ ਮੁਲਾਨੇ ॥ ਮੈਂ ਹੇਰੇ ਸਿਖ ਘਰ ਪ੍ਰਵਸਾਨੇ ॥ ੩ ॥ ਸੁਨ ਨੁਰੰਗ ਢਿਗ ਪਹੁਚਯੋ ਧਾਈ ॥ ਨਰ ਪਠ ਆਪ ਲੇਹੁ ਦਿਖਰਾਈ ॥ ਕਰਨ [4]ਅਹਾਰ ਗਏ ਸਿਖ ਘਰ ਮੈਂ ॥ ਸਾਚ ਕਿ ਝੂਠ ਲੇਹੁ ਲਖ [5]ਮਰਮੈਂ ॥ ੪ ॥ ਸ਼ਾਹਿ ਤਬੈ ਭੇਜੇ ਨਰ ਦੌਰੇ ॥ ਜਿਸ [6]ਅਵਾਸ ਕੇ ਪ੍ਰਵਸੇ [7]ਪੌਰੇ ॥ ਕਰੇ ਬਿਲੋਕਨ ਨੈਨ ਸੁਹਾਇ ॥ [8]ਆਲ ਬਾਲ ਸਿਖ ਦਰਸ ਕਰਾਇ ॥ ੫ ॥ ਪਿਖਤ ਸ਼ਾਹਿ ਕੋ ਜਾਇ

੧ ਮੁੜਕੇ ੨ ਦਰਜਾ ੩ ਜੇਲਖਾਨਾ ੪ ਭੋਜਨ ੫ ਭੇਦ
੬ ਘਰ ੭ ਦਰਵਾਜ਼ੇ ਵਿਚ ੮ ਸੰਮੂਹ

ਸੁਨਾਯੋ॥ ਤਤ ਛਿਨ ਦਾਰੋਗਾ ਬੁਲਾਵਾਯੋ॥ ਪਿਖਹੁ ਜਿ ਮੂੜ ਕੂੜ ਕਹਿ ਕਾਲੀ॥ ਸਿਖ ਘਰ ਗਮਨਯੋ ਕਰਤ ਖੁਸ਼ਾਲੀ ॥੬॥ ਤੁਮ ਨੇ ਕਹਯੋ ਨ ਮਾਨਯੋ ਮੇਰੋ॥ ਦੇਹੁ ਸਜਾ ਲਿਹੁ ਦੰਡ ਬਡੇਰੋ ॥ ਕਾਰਾ ਗ੍ਰਿਹ ਤੇ ਤਿਸ ਨਿਕਸਾਇ॥ ਪੁਰ ਮਹਿਂ ਫਿਰਹਿ ਅਸਨ ਸਿਖ ਖਾਇ ॥੭॥ ਕਯਾ ਲਖ ਕਰ ਤੁਮ ਐਸੇ ਕਰੋ॥ ਰਿਸ਼ਵਤ ਲੀਨ ਨ ਮੋ ਤੇ ਡਰੋ॥ ਡਰਯੋ ਸ਼ਾਹ ਤੇ ਦ੍ਵੈ ਕਰ ਜੋਰੇ ॥ ਕਹਯੋ ਕਿ ਮੈਂ ਆਇਵ ਤਿਸ ਠੌਰੇ॥੮॥ [1]ਕੋਸ਼ਟ ਕੇ ਅੰਤਰ ਅਬ ਛੋਰੇ ॥ ਕਰੇ [2]ਕਪਾਟ [3]ਅਸੰਜਤ ਪੌਰੇ॥ [4]ਤਾਰੇ ਮਾਰ ਰਖਯੋ ਦਰ ਤਾਹੀ ॥ ਹੈ ਸਨਧ ਢਿਗ ਖਰੇ ਸਿਪਾਹੀ॥੯॥ ਜੇ ਮਮ ਕਹਯੋ ਝੂਠ ਉਰ ਲਿਆਵਹੁ ॥ ਤੌ ਨਰ ਅਪਨੋ ਪਠ ਦਿਖਰਾਵਹੁ॥ ਸੁਨਹੁ ਸ਼ਾਹੁ ਬਿਸਮਯੋ ਮਨ ਮਹਾਂ॥ ਸੀਘ੍ਰ ਪਠਾਯੋ ਨਰ ਇਕ ਤਹਾਂ॥੧੦॥ ਖੋਲ ਕਪਾਟ ਨਿਹਾਰਨ ਕਰੇ॥ ਬੈਠੇ ਸਤਿਗੁਰ ਆਨੰਦ ਭਰੇ॥ ਪਿਖ ਕਰ ਗਮਨਯੋ ਸ਼ਾਹਿ ਸੁਨਾਯੋ॥ ਕੋਸ਼ਟ ਅੰਤਰ ਮੈਂ ਦਿਖ ਆਯੋ॥ ੧੧ ॥ ਬਹੁਰ ਪਠਾਯੋ ਸਿਖ ਕੇ ਘਰ ਮੈਂ॥ ਬੈਠੇ ਪਿਖੇ ਖਰੋ ਹੁਇ ਦਰ ਮੈਂ ॥ ਮੂਰਤ ਏਕ ਪਿਖੀ ਦ੍ਵੈ ਥਾਨਾ॥ ਸੁਨਤ ਤੁਰਕ ਸਭ ਭੇ ਹੈਰਾਨਾ॥੧੨॥ [5]ਰਿਸਯੋ ਨੁਰੰਗਾ ਕਹਿ ਸਭ ਮਾਹੀਂ॥ ਹਮ ਨੇ ਕਹਯੋ ਪ੍ਰਿਥਮ ਤਿਹ ਤਾਹੀਂ॥ ਕਰਾਮਾਤ ਕੋ ਦੇਹੁ ਦਿਖਾਇ॥ ਜਾਹੁ ਜਿਤੈ ਤੁਮਇੱਛਾ ਆਹਿ॥੧੩॥ [6]ਨਟਤ ਰਯੋ ਨਹਿਂ ਕਛੂ ਦਿਖਾਈ॥ ਪੁਨ ਜੋ ਚਾਹਯੋ ਖਾਨੋ ਖ੍ਵਾਈ॥ ਤਬ ਬਹੁ ਬਦ ਦਿਖਾਵਤ ਭਯੋ ॥ ਅਬ ਫੁਨ ਦ੍ਵੈਂ ਤਨ [7]ਸਿਹਰ ਦਿਖਯੋ॥੧੪॥ ਨਹਿਂ ਮਾਨਯੋ ਇਸ ਨੇ ਬਚ ਫੇਰਾ॥ ਅਬ ਤੌ ਨਹਿਂ ਛੋਡਹੁੰ ਹਠ ਮੇਰਾ॥ ਇਸ ਕੋ ਸ਼ਰ੍ਹਾ ਬੀਚ ਲੈ ਆਵੂੰ॥ ਔਰੰਗ ਜ਼ੇਬ ਤਬੈ ਕਹਿ ਲਾਵੂੰ ॥ ੧੫॥ ਜੇਲ੍ਹ ਦਰੋਗੇ ਕੀ ਦਿਸ ਹੇਰਾ॥

੧ ਜੇਲ ਦੀ ਕੋਠੀ ਵਿਚ ੨ ਤਖਤੇ ੩ ਬੰਦ ਕਰਨਾ ੪ ਤਾਲੇ
੫ ਕਰੋਧ ਵਾਨ ੬ ਰੋਕ ਰਹੇ

ਤਾੜਯੋ ਦੇ ਕਾਰ ਤ੍ਰਾਸ ਘਨੇਰਾ ॥ ਜਾਉ ਅਬੈ ਨਹਿ ਬਿਲਮ ਲਗਾਵੇ ॥ [1]ਹਥੋੜੀ ਕਰ ਮਹਿੰ ਤਿਸ ਪਾਵੇ ॥ ੧੬ ॥ ਪਗ [2]ਮਹਿੰ ਬੇੜੀ ਕੋ ਦਿਢ ਦੀਜਹਿ ॥ ਪੰਚ ਸਿਖਨ ਕੋ ਤਿਸ ਬਿਧ ਕੀਜਹਿ ॥ ਰਾਤ ਦਿਵਸ ਦਿਢ ਕਰੋ ਸਿਪਾਹੀ ॥ ਸ਼ਸਤ੍ਰ ਸਾਥ ਰਹਿੰ [3]ਠਾਂਢ ਪਾਹੀਂ ॥ ੧੭ ॥ ਆਂਖਨ ਆਗੈ ਦੇਖਤ ਰਹੀਅਹਿ ॥ ਮੋ ਦਿਸ ਤੇ ਤਿਸ ਤ੍ਰਾਸ ਦਿਖਈਅਹਿ ॥ ਤਾੜਨ ਕਰੋ ਤ੍ਰਾਸ ਹੁਇ ਚੀਤ ॥ ਕਹਯੋ ਜਿ ਮਾਨ ਲੇਹਿ ਕਿਸ ਰੀਤ ॥ ੧੮ ॥ ਤੌ ਮਮ ਢਿਗ ਤਬ ਆਇ ਕਹੀਜੈ ॥ ਰਹੋ ਸੁਚੇਤ [4]ਬਿਸਾਸ ਨ ਕੀਜੈ ॥ ਜੇਕਰ ਜਾਇ ਨਿਕਸ ਕਿਸ ਬੇਰਾ ॥ ਜਾਨਹੁ ਕਸ਼ਟ ਹੋਇ ਤੁਹਿ ਢੇਰਾ ॥ ੧੯ ॥ ਕਹੇ ਦਰੋਗਾ ਦ੍ਵੈ ਕਰ ਜੋਰੀ ॥ ਸੁਨਿਆਹੁ ਹਜ਼ਰਤ ਅਰਜ਼ੀ ਮੋਰੀ ॥ ਕਰਾਮਾਤ ਕਰ ਜੇ ਚਲ ਗਇਓ ॥ ਤੋ ਨਹਿ ਦੋਸ ਤਨਕ ਮਮ ਲਇਓ ॥ ੨੦ ॥ ਨਹਿ ਤੌ ਕੋਊ ਦੋਊ ਸਿਰ ਵਾਰੋ ॥ ਹੁਕਮ ਹਜ਼ੂਰ ਸਕਹਿ ਜੋ ਟਾਰੋ ॥ ਅਸ ਕਹਿ ਕਰ ਸਲਾਮ ਤਬ ਆਯੋ ॥ ਹਾਥੋੜੀ ਬੇੜੀ ਗੁਰ ਪਾਯੋ ॥ ੨੧ ॥ ਕਰ ਤਕੜਾਈ ਸਭ ਬਿਧ ਕੇਰੀ ॥ ਡਰੇ ਰਿਦੈ ਮਹਿੰ ਪਰਯੋ [5]ਕੁਫੇਰੀ ॥ ਗੁਰ ਪ੍ਰਸੰਨ ਮੁਖ ਰਹਿ ਇਕ ਸਾਰਾ ॥ ਕੋ ਕਹਿ ਸਕਹਿ ਚਰਿੱਤ੍ਰ ਅਪਾਰਾ ॥ ੨੨ ॥ ਪ੍ਰੇਮੀ ਸਿੱਖਨ ਕੇ ਗ੍ਰਹਿ ਜਾਵਹਿੰ ॥ ਨਿਤ ਜਮਨਾ ਤਟ ਪ੍ਰਾਤ ਨਹਾਵਹਿੰ ॥ ਏਕ ਦਿਵਸ ਸਤਿਗੁਰੂ ਪਯਾਨੇ ॥ ਪਾਵਨ ਜਮਨਾ ਕੇਰ ਸਨਾਨੇ ॥ ੨੩ ॥ ਦੀਰਘ [6]ਮਹਿਜਦ ਕੇਰ ਮੁਲਾਨਾ ॥ ਸੋ ਉਠ ਕਰ ਤਿਤ ਕੀਨ ਪਯਾਨਾ ॥ ਜਹਾਂ ਸਨਾਨ ਕਰਤ ਗੁਨ ਖਾਨੀ ॥ ਪਠਤ ਬਦਨ ਜਪੁ ਆਦਕ ਬਾਨੀ ॥ ੨੪ ॥ ਨਿਕਟ ਹੋਇ ਤਿਨ ਗੁਰੂ ਪਛਾਨੇ ॥ ਬਿਸਮਯੋ ਕਿਮ ਪਗ ਬੰਦਨ ਹਾਨੇ ॥ ਅਸ ਨਹਿੰ ਹੋਇ ਚਲੇ ਇਹੁ ਜਾਵੈਂ ॥ ਬਹੁਰ ਸ਼ਾਹੁ ਕੇ ਹਾਥ ਨ ਆਵੈਂ

---

੧ ਹਥ ਵਿਚ ਹਥਕੜੀਆਂ ੨ ਪੈਰਾਂ ਵਿਚ ਭੀ ਬੇੜੀਆਂ ੩ ਪਾਸ ਖੜੇ ਰਹੋ ੪ ਭਰੋਸਾ ੫ ਖੋਟਾ ਫੇਰ ੬ ਮਸੀਤ

॥ ੨੫ ॥ ਗੁਰ ਹਿੰਦਨ ਕੋ ਸ਼ਰ੍ਹਾ ਮਨਾਵੈਂ ॥ ਜਿਸ ਤੇ ਦੀਨ ਤੁਰਕ ਬਿਰਧਾਵੈਂ ॥ ਜਾ ਅਬ ਰੌਰਾ ਪਾਇ ਸੁਨਾਊਂ ॥ ਨਰਨ ਹਕਾਰ ਇਸੇ ਗਹਿਵਾਊਂ ॥ ੨੬ ॥ ਸਨੈ ਸਨੈ ਕੋ ਸੰਗ ਸਿਧਾਰੋਂ ॥ ਕਹਾਂ ਜਾਇ ਸਭ ਗਤੀ ਨਿਹਾਰੋਂ ॥ ਵਹਿਰ ਨਿਕਸ ਪੁਰ ਤੇ ਜਬ ਜਾਇ ॥ ਨਰਨ ਬੁਲਾਇ ਤਬਹਿ ਗਹਿਵਾਇ ॥ ੨੭ ॥ ਇਮ ਬਿਚਾਰ ਰਖ ਦ੍ਰਿਸਟ ਮਝਾਰੀ ॥ ਮੰਦ ਮੰਦ ਹ੍ਵੈ ਚਲਯੋ ਪਿਛਾਰੀ ॥ ਸ੍ਰੀ ਗੁਰ [1]ਕਾਰਾ ਗ੍ਰਿਹ ਮਹਿੰ ਆਏ ॥ ਪ੍ਰਥਮ ਸਮਾਨ ਥਿਰੇ ਸੁਖ ਪਾਏ ॥ ੨੮ ॥ ਦੇਖਤ ਹਟਯੋ ਮੁਲਾਨਾ ਤਹਾਂ ॥ [2]ਅਰਣੋਦਯ ਗਯੋ ਸ਼ਾਹ ਥਿਤ ਜਹਾਂ ॥ ਕਰ ਸਲਾਮ ਕਹਿ ਸੁਨਿਅਹੁ ਸ਼ਾਇ ॥ ਗੁਰ ਹਿੰਦਨ ਜੋ ਕੈਦ ਕਰਾਇ ॥ ੨੯ ॥ ਸੋ ਮੈਂ ਫਿਰਤ ਰਾਤ ਕੋ ਹੇਰਾ ॥ ਏਕ ਜਾਮ ਹੁਤੋ ਕੋ ਨਾਹੀਂ ॥ ਤੌਤੀ ਤਿਰ ਬੇਰਾ ॥ ਬੰਧਨ ਅੰਗ ਕਰਤ [3]ਗੁਸਲ ਜਮਨਾ ਜਲ ਮਾਹੀ ॥ ੩੦ ॥ ਮੈਂ ਦੇਖਤ ਗਮਨਯੋ ਤਿਹ ਪਾਛੈ ॥ ਕਾਰਾ ਗ੍ਰਿਹ ਪ੍ਰਵਸਯੋ ਪੁਨ ਆਛੈ ॥ ਚੌਕੀ ਦਾਰਨ ਕੋ ਧਨ ਦਯੋ ॥ ਜਿਸ ਤੇ ਤਿਨ ਅਸ ਬਿਧ ਕ੍ਰਿਤ ਕਯੋ ॥੩੧॥ ਨਿਕਸ ਜਾਇਗੋ ਇਕ ਦਿਨ ਮਾਹੀਂ ॥ ਇਸ ਬਿਧ ਕਰੈਂ ਜਿ [4]ਬਰਜੇ ਨਾਹੀਂ ॥ ਬਿਨ ਸੰਕਟ ਦੀਨੇ ਗੁਰ ਹਿੰਦ ॥ ਨਹਿੰ ਧਾਰਹਿ ਗੋ ਸ਼ਰਾ ਬਿਲੰਦ ॥੩੨॥ ਅਤਸੈ ਦੁਖੀ ਹੋਇ ਬਿਨ ਬਸ ਤੇ ॥ ਤੌ ਇਹੁ ਪਰਹਿ ਸ਼ਰ੍ਹਾ ਕੇ ਰਸਤੇ ॥ ਸੁਨ ਨੁਰੰਗ ਬਿਸਮਯੋ ਮਤ ਮੰਦ ॥ ਚੌਕੀ ਦਾਰ ਬੁਲਾਏ ਬ੍ਰਿੰਦ ॥ ੩੩ ॥ ਕਹਿਤ ਭਯੋ ਕਯਾ ਕਹੈ ਮੁਲਾਨਾ ॥ ਅਪਨੋ ਕਚੇ ਪ੍ਰਾਨ ਤੁਮ ਹਾਨਾ ॥ ਡਰ ਮਮ ਤਿਆਗ ਦਰਬ ਕੌ ਲੇਵੋ ॥ ਬਿਨ ਬੰਧਨ [5]ਮਜੇ ਤਜ ਦੇਵੋ ॥ ੩੪ ॥ ਤਬ ਕਰ ਜੋਰ ਸਿਪਾਹੀ ਚਹੈਂ ॥ ਭਿਰੇ ਕਿਵਾਰ ਸੁ [6]ਤਾਰੇ ਰਹੈਂ ॥ [7]ਸਾਯੁਧ ਠਾਢੇ

---

੧ ਕੈਦ ਖਾਨ ਵਿਚ ੨ ਸੂਰਜ ਚੜਰਿਆਂ ੩ ਇਸ਼ਨਾਨ ੪ ਰੋਕਦੇ ਨਾਹੀ
੫ ਇਸ਼ਨਾਨ ੬ ਤਾਲੇ ੭ ਸ਼ਸਤ੍ਰਾਂ ਸਹਿਤ

ਦ੍ਵਾਰ ਅਗਾਰੀ ॥ ਤਕਰਾਈ ਨਿਸ ਦਿਨ ਕਰ ਭਾਰੀ ॥ ੩੫ ॥ ਜੇ ਅਜਮਤ ਕਰ ਗੁਰ ਚਲ ਜਾਵੈਂ ॥ ਕਰ ਸਨਾਨ ਕਾਰਾ ਗ੍ਰਿਹਿ ਆਵੈਂ । ਕਹਾਂ ਦੋਸ ਤੌ ਹਮਰੋ ਮਾਹੀਂ ॥ ਪ੍ਰਿਥਮਹਿ ਰਾਵਰ ਨੇ ਪਤਿਆਹੀ ॥ ੩੬ ॥ ਸੁਨ ਬਿਸਮਾਯੋ ਬਸ ਨ ਬਸਾਯੋ ॥ ਹਠ ਕਰ ਕਯੋ ਮੂਢ ਇਸ ਭਾਯੋ ॥ ਦੇਖਤ ਰਹੇ ਨ ਆਲਸ ਕਰੀਅਹਿ ॥ ਕੋ ਢਿਗ ਜਾਇ ਨ ਸਭ [1]ਨਿਰਵਰੀਅਹਿ ॥ ੩੭ ॥ ਖਾਨ ਪਾਨ ਨਹਿੰ ਪਹੁੰਚਨ ਦੀਜਹਿ ॥ ਅਬ ਕੇ ਤ੍ਰਾਸ ਅਧਕ ਤਿਸ ਦੀਜਹਿ ॥ [2]ਕੁਲ ਡੋਬੂ ਅਸ ਕਹਿ ਪਠ ਦੀਨੇ ॥ ਗਏ ਸਿਪਾਹੀ ਜੇਲ ਡਰ [3]ਪੀਨੇ ॥ ੩੮ ॥ ਸ੍ਰੀ ਗੁਰ ਕੇ ਢਿਗ ਚਲ ਕਰ ਆਏ ॥ ਬੈਠੇ ਜਹਾਂ ਅਨੰਦ ਉਪਾਏ ॥ ਦਾਰੋਗਾ ਦੋਨਹੁ [4]ਕਰ ਜੋਰ ॥ ਬਾਰ ਬਾਰ ਕਰ ਚਰਨ [5]ਨਿਹੋਰ ॥੩੯॥ ਬਿਨੈ ਕੀਨ ਤ੍ਰਾਸ ਜਨਾਯੋ ॥ ਹਮ ਕੌ ਅਬਹਿ ਸ਼ਾਹਿ ਬੁਲਵਾਯੋ ॥ ਕਹਯੋ ਕਿ ਤੁਮ ਸਭ ਰਿਸ਼ਵਤ ਖਾਇ ॥ ਜਿਸ ਤੇ ਗੁਰ ਜਮਨਾ ਨਿਤ ਨ੍ਹਾਇ ॥ ੪੦ ॥ ਹਮ ਤੌ ਦੀਨ ਆਪ ਕੇ ਆਗੇ ॥ ਤੁਰਕੇਸਰ ਕੇ ਚਾਕਰ ਲਾਗੇ ॥ ਰੋੱਕੇ ਰਹੇ ਨ ਕਿਸ ਤੇ ਆਪ ॥ ਸਾਚੈ ਕਰੋ ਕਰੋ ਬਚ ਸ੍ਰਾਪ ॥ ੪੧ ॥ ਹਮ ਪਰ ਕ੍ਰਿਪਾ ਕਰਹੁ ਨਿਤ ਐਸੇ ॥ ਤੁਰਕੇਸਰ ਤੇ ਤ੍ਰਾਸ ਨ ਜੈਸੇ ॥ ਤਬ ਸਤਿਗੁਰ ਧੀਰਜ ਧਰਵਾਈ ॥ ਨਹੀਂ ਤ੍ਰਾਸ ਕੀਜਹਿ ਚਿਤ ਰਾਈ ॥ ੪੨ ॥ ਪ੍ਰੇਮੀ ਜਾਨ ਤੋਹਿ ਕਹੁ ਕਹਯੋ ॥ ਕਾਰਾਗ੍ਰਿਹ ਆਪੇ ਹਮ ਲਹਯੋ ॥ ਜਾਨੋ ਹੁਤੇ ਨ ਬੰਧੇ ਜਾਤ ॥ ਇਮ ਬਿਚਾਰ ਨਹਿੰ ਕੀਜੈ [6]ਭ੍ਰਾਤ ॥ ੪੩ ॥ ਭੇਤ ਹਮਾਰੋ ਕਹੋ ਨ ਕਾਹੂੰ ॥ ਰਹੋ ਸੁਚੇਤ ਬੈਨ ਕਰ ਪਾਹੂੰ ॥ ਇਮ ਸੁਨ ਜਮਾਦਾਰ ਹਰਖਾਯੋ ॥ ਗੁਰ ਦਿਸ ਤੇ ਸਭ ਤ੍ਰਾਸ ਗਵਾਯੋ ॥ ੪੪ ॥

---

੧ ਰੋਕੇ ੨ ਔਰੰਗਜ਼ੇਬ ਕੁਲ ਨੂੰ ਡੋਬਣ ਵਾਲੀ ੩ ਤਕੜਾ ਡਰ

੪ ਹਥ ਜੋੜ ੫ ਚਰਨਾ ਵਲ ਦੇਖਦਾ ਹੈ ੬ ਭਰਮ

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰ ਦਿਹਲੀ ਜੇਹਲ ਮੈਂ ਖੇਲ ਪ੍ਰਸੰਗ ਬਰਨਨੰ ਨਾਮ ਚੌਹੰਝਮੋਂ ਮੰਦਰਹਿ ॥ ੫੪ ॥

ਦੋਹਿਰਾ ॥ ਸਿਖ ਕੋਟਨ ਕੀ ਕੈਦ ਕੋ ਇਕ ਬਚ ਕਰੇ ਖਲਾਸ ॥
ਸੋ ਤੁਰਕੇਸਰ ਕੈਦ ਮਹਿੰ ਪਰਖਹੁ ਗੁਰੂ ਬਿਲਾਸ ॥

ਚੌਪਈ ॥ ਮੂਢ ਨੁਰੰਗੇ ਇਕ ਦਿਨ ਮਾਹੀ ॥ ਗੁਰ ਬ੍ਰਿਤੰਤ ਚਿਤਵਯੋ ਮਤ ਨਾਹੀ ॥ ਆਇਂ ਸ਼ਰ੍ਹਾ ਮਹਿੰ ਕਿਸ ਬਿਧ ਏਹੂ ॥ ਕੈ ਮਮ ਕਹਿ ਤੇ ਅਜਮਤ ਦੇਹੂ ॥ ੨ ॥ ਇਕ ਬਡ ਮੁਲਾ ਨਿਕਟ ਹਕਾਰਾ ॥ ਨਿਜ ਆਸ਼ ਤਿਸ ਪਾਸ ਉਚਾਰਾ ॥ ਹਿੰਦਨ ਕੋ ਗੁਰ ਕੈਦ ਮਝਾਰੀ ॥ ਸਮਝਾਵਹੁ ਇਮ ਕਰਹੁ ਉਚਾਰੀ ॥ ੩ ॥ ਕਰਾਮਾਤ ਅਪਨੀ ਦਿਖਰਾਵਹੁ ॥ ਨਾਹਿ ਤ ਸ਼ਰ੍ਹਾ ਬਿਖੈ ਚਲ ਆਵਹੁ ॥ ਸੁਨਤ ਸ਼ਾਹਿ ਤੇ ਆਸ਼ੈ ਉਰ ਕਾ ॥ ਜੋ ਨਹਿੰ ਲਖੈ ਮਹਾਤਮ ਗੁਰ ਕਾ ॥੪॥ ਜਿਸ ਥਲ ਹੁਤੇ ਸੁ ਆਇ ਮੁਲਾਨਾ ॥ ਕਹਯੋ ਸ਼ਾਹਿ ਕੋ ਸਕਲ ਬਖਾਨਾ ॥ ਹਜ਼ਰਤ ਨੇ ਭੇਜਯੋ [1]ਤੁਮ ਤੀਰ ॥ ਭਨਯੋ ਜਿ ਅਹੋ ਹਿੰਦ ਕੇ ਪੀਰ ॥ ੫ ॥ ਲਾਖਹੁੰ ਸਿੱਖ ਕਹਾਇਂ ਤੁਮਾਰੇ ॥ ਸਭ ਮਾਨਹਿੰ ਕਰ ਕਰ ਭਾਉ ਉਦਾਰੇ ॥ ਧਨ ਆਦਿਕ ਵਸਤੂ ਅਰਪੰਤੇ ॥ ਬੈਠਹੁ ਤੁਮ ਬਨ ਗੁਰੂ ਮਹੰਤੇ ॥ ੬ ॥ ਅਜ਼ਮਤ ਧਰਹੁ ਆਪ ਬਡਲਾਮਹੁ ॥ ਸ਼ਾਹੁ ਕਹੇ ਕਯੋਂ ਨਹਿੰ ਦਿਖਰਾਵਹੁ ॥ ਜਿਮ ਭਾਖਹਿ ਤਿਮ ਕੀਜਹਿ ਆਪੂ ॥ ਲੇਹੁ ਬਡਾਈ ਬਡ ਪਰਤਾਪੂ ॥੭॥ ਰਾਮਰਾਇ ਜਿਮ ਰਸ ਹੈ ਰਾਖਾ ॥ ਕਰਤ ਸੁ ਰਹਯੋ ਸ਼ਾਹਿ ਜਿਮ ਭਾਖਾ ॥ ਜੇ ਅਜ਼ਮਤ [2]ਚਹੁ ਨਹਿੰ ਦਿਖਰਾਈ ॥ ਆਵਹੁ ਆਪ ਸ਼ਰ੍ਹਾ ਕੇ ਮਾਈ ॥ ੮ ॥ ਸ਼ਾਹਿ ਬਨਾਵਹਿ ਤੁਮ ਕੋ ਪੀਰ ॥ ਹੈ ਸੁਖ ਸਰਬ ਪ੍ਰਕਾਰ ਸਰੀਰ ॥ ਨਿਜ

੧ ਪਾਸ ਬੁਲਾਇਆ ੨ ਤੁਹਾਡੇ ਪਾਸ

ਸੁਨ ਜਲਾਦ ਫਟ ਤਤ ਛਿਨ ਲਿਆਏ ॥ ਆਰਾ ਤਿੱਖਾ ਆਨ ਟਿਕਾਏ ॥ ੧੦ ॥ ਪਿਖ ਨੁਰੰਗ ਤਬ ਭੇਜ ਸਪਾਈ ॥ [1]ਕਾਰਾ ਗ੍ਰਿਹ ਤੇ ਸਿੱਖ ਬੁਲਾਈ ॥ ਚਾਰੇ ਆਨ ਕਚੈਹਰੀ ਥਿਰੇ ॥ ਨੌਰੰਗੁ ਪਿਖ ਐਸੇ [2]ਰਰੇ ॥ ੧੧ ॥ ਇਨਹਿੰ ਬਠਾਇ [3]ਸਾਮੁਹਿ ਦੀਜਹਿ ॥ ਮਤੀ ਦਾਸ ਦੋ ਚੀਰ ਕਰੀਜਹਿ ॥ ਪੁਨ ਇਨ ਕੇ ਸੰਗ ਭੀ ਅਸ ਕਰੇਂ॥ ਜੇ ਕਲਮਾਂ ਨਹੀਂ ਮੁਖਹੁੰ ਉਚਰੇਂ ॥ ੧੨ ॥ ਸੁਨ ਜਲਾਦ ਫਟ ਦੋਊ ਉਨਾਏ ॥ ਮਤੀ ਦਾਸ ਤਿਸ ਬੀਚ ਜੜਾਏ ॥ ਸਿਰ ਪਰ ਰਾਖਯੋ ਤੀਛਨ ਆਰਾ ॥ ਤਬ ਨੁਰੰਗ ਪੁਨ ਮੁਖਹੁ ਉਚਾਰਾ ॥ ੧੩ ॥ ਅਬ ਭੀ ਤੁਮਰੋ ਕਛੂ ਨ ਗਯੋ ॥ ਪਠ ਕਲਮਾ ਬਡ [4]ਅਹੁਦਾ ਪਯੋ ॥ ਬਡ ਮਮ ਕਾਜੀ ਕੰਨਜਾਂ ਜੋਇ ॥ ਤਿਹ ਸੰਗ ਕਰੌਂ ਨਿਕਾਇ ਸੁ ਤੋਇ ॥ ੧੪ ॥ ਸੁਨ ਗੁਰ ਲਾਲ ਗਰਜ ਕਰ ਬੋੱਲਾ ॥ ਅਹੋ ਦੁਸ਼ਟ ਕਯਾ ਬਕਹਿੰ ਕੁਬੋਲਾ ॥ ਬੇਈਮਾਨ ਹੁਇ ਮੈਂ ਨਹੀਂ ਮਰਨਾ ॥ ਜੋ ਦਿਹੁ ਕਸ਼ਟ ਸਹਾਰਨ ਕਰਨਾ ॥ ੧੫ ॥ ਕਾਜੀ ਕੰਨਿਯਾਂ ਪਰ ਥੁਕ ਡਾਰੋਂ ॥ ਬਡ ਮੂਰਾ-ਤਬਾ [5]ਚੂਲ੍ਹੈ ਜਾਰੋਂ ॥ ਆਰਾ ਸਾਰਾ ਲਗੇ ਪਿਆਰਾ ॥ ਬਕ ਨਹਿੰ ਅਬ ਕਰ ਛੇਤੀ ਕਾਰਾ ॥ ੧੬ ॥ ਸੁਨ ਨੁਰੰਗ ਜਲ ਬਲ ਭਾ ਛਾਰਾ ॥ ਭ੍ਰਿਸ਼ਟ [6]ਬਦਨ ਤੇ ਹੁਕਮ ਉਚਾਰਾ ॥ ਚੀਰ ਦੇਹੁ ਨਹਿੰ ਦੇਰ ਲਗਾਵੋ ॥ ਨਹਿੰ ਮਾਨਹਿੰ ਇਹੁ ਹਠੀ ਲਖਾਵੋ ॥ ੧੭ ॥ ਸੁਨ ਜਲਾਦ ਦੋਨਹੁ ਤਿਸ ਕਾਲਾ ॥ ਆਰਾ ਖੈਂਚਯੋ ਤੇਜ ਕਰਾਲਾ ॥ ਜਪੁਜੀ ਪਾਠ ਸਿੱਖ ਆਰੰਭਾ ॥ ਊਚੀ ਧੁਨ ਸੁਨ ਲੋਗ ਅਚੰਭਾ ॥ ੧੮ ॥ ਸੀ ਤਕ ਮੁਖ ਤੇ ਨਾਹਿ ਉਚਾਰਾ ॥ ਬਡੋ ਬਲੀ ਸਿਖ ਗੁਰ ਬਚ ਪਿਆਰਾ ॥ ਥੋਰ ਕਾਲ ਮਹਿੰ ਚੀਰ ਸੁ ਡਾਰਾ ॥ ਪਰਯੋ ਪ੍ਰਿਥੀ ਪਰ ਹ੍ਵੈ ਦੋ ਫਾਰਾ ॥ ੧੯ ॥ ਦੋਨਹੁ ਤਨ ਤੇ ਜਪਜੀ ਪਢੈ ॥ ਹੈਰਤ ਸਭ ਕੇ

---

੧ ਜੇਲ ਵਿਚੋਂ ੨ ਇਸ ਤਰਾਂ ਕਿਹਾ ੩ ਸਾਮਣੇ ੪ ਦਰਜਾ
੫ ਚੁਲੇ ਵਿਚ ਸਾੜਦਾ ਹਾਂ ੬ ਭੈੜੇ ਮੂੰਹ ਤੋਂ

ਅਚਰਜ ਬਢੈ ॥ ਹੋਇ ਦੁ ਖੰਡ ਨ ਜੀਵਤ ਕੋਈ ॥ ਇਹ ਤੋ ਪਠਤ ਜੀਅਤ ਜਿਮ ਹੋਈ ॥ ੨੦ ॥ ਸੁਰ ਗਨ ਚਢ ਅਕਾਸ ਮਹਿੰ ਆਏ ॥ ਜੈ ਹੁਇ ਕਹਿ ਗੁਰ ਫੁੱਲ ਬਰਖਾਏ ॥ ਭੋਗ ਪਾਇ ਤਬ ਦੋਨਹੁ ਤਨ ਤੇ ॥ ਗੁਰ ਪੁਰ ਪਹੁੰਚਯੋ ਪ੍ਰੇਮੀ ਮਨ ਤੇ ॥ ੨੧ ॥ ਉੱਤਮ ਗਤ ਕੋ ਪ੍ਰਾਪਤ ਭਯੋ ॥ ਹਿੰਦ ਧਰਮ ਹਿਤ ਅਸ ਦੁਖ ਸਯੋ ॥ ਧੰਨ ਗੁਰੂ ਗੁਰ ਸਿਖੀ ਧਨ ਹੈ ॥ ਧਰਮ ਹੇਤ ਜਿਨ ਵਾਰੇ ਤਨ ਹੈਂ ॥ ੨੨ ॥

ਦੋਹਿਰਾ ॥ ਭਾਈ ਦਿਆਲਾਂ ਸਿਖ ਥਿਰ ਪਿਖਯੋ ਭਾਈ ਕੋ ਹਾਲ ॥
ਜਰ ਨ ਸਕਯੋ ਨੌਰੰਗ ਕੋ ਕਹਯੋ ਨੈਨ ਕਰ ਲਾਲ ॥ ੨੩ ॥

ਚੌਪਈ ॥ ਹੇ ਜ਼ੁਲਮੀ ਬਡ ਜ਼ੁਲਮ ਕਮਾਯੋ ॥ ਬੇ ਗੁਨਾਹ ਸਿਖ ਕੋ ਚਿਰਵਾਯੋ ॥ ਸਿਖ ਨਹਿੰ ਚੀਰਾ ਨਿਜ ਕੁਲ ਚੀਰੀ ॥ ਪਤ-ਸ਼ਾਹਿਤ ਦਰਗਹਿ ਫਟ ਚੀਰੀ ॥ ੨੪ ॥ ਸੁਨ ਨੁਰੰਗ ਜਲ ਬਲਤ ਉਚਾਰਾ ॥ ਪਠ ਕਲਮਾ ਅਬ ਬਿਨਾ ਅਵਾਰਾ ॥ ਨਾਹਿ ਤ ਦੇਗ ਮਾਹਿੰ ਉਬਲਾਊਂ ॥ ਮਤੀ ਦਾਸ ਕੇ ਸੰਗ ਪਠਾਊਂ ॥ ੨੫ ॥ ਸੁਨਤ ਦਿਆਲੇ ਧੀਰਜ ਧਾਰਾ ॥ ਵਾਹਿਗੁਰੂ ਬਹੁ ਬੇਰ ਉਚਾਰਾ ॥ ਕਹੋ ਕਿ ਧੰਨ ਭਾਗ ਨਿਜ ਮਾਨੋਂ ॥ ਗੁਰ ਭਾਈ ਕੇ ਸੰਗ ਪਯਾਨੋਂ ॥ ੨੬ ॥ ਅਰ ਸਾਚੀ ਦਰਗਹਿ ਮਹਿੰ ਜਾਇ ॥ ਬਨੋਂ ਪੁਕਾਰੂ ਤਿਸ ਪਰ ਜਾਇ ॥ ਜਿਸ ਨੇ ਤੁਮ ਕੋ ਸੀਖ ਸਿਖਾਈ ॥ ਧਰਮਿਨ ਪਰ ਬਹੁ ਜ਼ੁਲਮ ਕਰਾਈ ॥ ੨੭ ॥ ਕਰੇ ਅਧਰਮੀ ਤੁਰਕ ਬਨਾਵੇ ॥ ਨਾਹਿੰ ਤ ਦੁਖ ਦੇ ਪ੍ਰਾਨ ਗਵਾਵੇ ॥ ਅਸ ਸਿੱਖਯਾ ਜੋ ਦੇਨੇ ਵਾਰਾ ॥ ਤਿਸੇ ਪੁਵਾਊਂ ਬਹੁ ਧਿਰਕਾਰਾ ॥ ੨੮॥ ਸੁਨ ਸਿੱਖ ਤੇ ਬਚ [1]ਸਾਚ [2]ਕਰਾਰੇ ॥ ਸ਼ਾਹਿ ਮੁਲਾਨੇ ਕਾਜੀ ਭਾਰੇ ॥ ਮਾਨਹੁ ਲੂਨ ਜਖਮ ਪਰ ਪਾਯੋ ॥ ਦੁਸ਼ਟ ਨੁਰੰਗ ਹੁਕਮ ਤਬ ਦਾਯੋ ॥ ੨੯ ॥ ਬਡੋ ਦੇਗ ਇਕ [3]ਚੂਲੇ

[1] ਸਚੀਆਂ [2] ਕਰਾਹੀਆਂ ਗਲਾਂ [3] ਚੁਲੇ ਤੇ ਚਾੜ੍ਹੀ

ਚਾਰਾ ॥ ਨੀਰ ਪਾਇ ਕਰ ਬਹੁਤ ਉਬਾਰਾ ॥ ਹਾਥ ਪਾਵ ਦਿਆਲੇ ਬੰਧਵਾਏ ॥ ਦੀਨ ਬਨਾਇ ਦੇਗ ਕੇ ਮਾਏ ॥ ੩੦ ॥ ਪੁਨ ਨੁਰੰਗ ਢਿਗ ਦੇਗਹਿ ਆਯੋ ॥ ਕਹਯੋ ਕਿ ਕਯੋਂ ਨਿਜ ਪ੍ਰਾਨ ਗਵਾਯੋ ॥ ਬਡ ਮੁਲਾਂ ਕੀ ਤਨਜਾ ਦੇਵੋਂ ॥ ਅਰ ਫੌਜੀ ਜਰਨੈਲ ਕਰੇਵੋਂ ॥ ੩੧ ॥ ਸੁਨ ਸਿਖ ਭਬਕ ਕਹਯੋ ਬਦ ਰਾਇ ॥ ਕਥਾ ਲਾਲਚ ਕੇ ਬਾਕ ਸੁਨਾਇ ॥ ਦੋ ਦਿਨ ਜਗ ਜੀਵਨ ਕੇ ਕਾਰਨ ॥ ਧਰਮ ਨ ਤਿਆਗੋਂ ਲਿਹੁ [1]ਨਿਰਧਾਰਨ ॥ ੩੨ ॥ ਮੈਂ ਪਾਵੋਂ ਸਾਚੀ ਪਾਤਸ਼ਾਹੀ ॥ ਜਹਿ ਤਵ [2]ਰਿਝਨਾ ਦੋਜਕ ਮਾਹੀ ॥ ਬਸ ਮੋ ਸੋ ਬਕਬਾਦ ਨ ਕੀਜਹਿ ॥ ਕਰੋ ਜਥਾ ਚਹੁ ਦੇਰ ਨ ਲੀਜਹਿ ॥ ੩੩ ॥ ਅਸ ਕਹਿ ਸ੍ਰੀ ਜਪੁ ਪਾਠ ਅਰੰਭਾ ॥ ਦੁਸ਼ਟਨ ਹੇਠ ਜਰਾਯੋ ਲੰਬਾ ॥ ਊਪਰ ਤੇ ਢਕਨੋ ਬੰਦ ਕੀਨ ॥ ਭੋਗ ਪਾਇ ਸਿਖ ਗੁਰ ਪੁਰ ਲੀਨ ॥ ੩੪ ॥ ਕੰਪ ਉਠੀ ਤਬ ਧਰਤੀ ਸਾਰੀ ॥ ਦੇਵਨ ਜੈ ਜੈ ਕਾਰ ਉਚਾਰੀ ॥ ਹਿੰਦ ਧਰਮ ਪਰ ਭੇ ਕੁਰਬਾਨ ॥ ਦੋਊ ਸਿੱਖ ਗੁਰ ਕੇ ਬਲਵਾਨ ॥ ੩੫ ॥ ਔਰੰਗੇ ਮਨ ਭੀ [3]ਦਹਿਲਯੋ ॥ ਅਪਰ ਤੀਨ ਕੋ ਕੁਛ ਨਹਿ ਕਯੋ ॥ ਪਠ ਦੀਨੇ ਕਾਰਾ ਗ੍ਰਿਹ ਮਾਹਿ ॥ ਜਿਹ ਗੁਰ ਥਿਰੇ ਆਇ ਤਿਹ ਥਾਹਿ ॥ ੨੯ ॥ ਇਤਿ ਸ੍ਰੀ ਗੁਰ ਪ੍ਰੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਭਾਈ ਮਤੀ ਦਾਸ ਔ ਭਾਈ ਦਿਆਲੇ ਜੀ ਸ਼ਹੀਦ ਹੋਵਨ ਪ੍ਰਸੰਗ ਬਰਨਨੰ ਨਾਮ ਛਿਵੰਜਮੋਂ ਮੰਦਰਹਿ ॥ ੫੬ ॥

ਦੋਹਿਰਾ ॥ ਦੋਊ ਸਿੱਖ ਸ਼ਹੀਦ ਪਿਖ ਕੰਪ ਉਠੇ ਸਿਖ ਔਰ ॥
ਧਾਰ ਕਰ ਤ੍ਰਾਸ ਬਿਸਾਲ ਕੋ ਪਿਖ ਕਾਰਾਗ੍ਰਿਹਿ ਠੌਰ ॥ ੧ ॥

ਚੌਪਈ ॥ ਨਿਸਾ ਪਰੀ ਬਡ ਭਯੋ ਅੰਧੇਰਾ ॥ ਹਾਥ ਜੋਰ ਬੋਲੇ

1 ਨਿਰਨੇ ਕਰਕੇ 2 ਸੜਨਾ 3 ਹਿਲ ਗਿਆ ਭਾਵ ਕੰਬ ਗਿਆ

ਤਿਸ ਬੇਰਾ ॥ ਸੁਨਹੁ ਗੁਰੂ ਜੀ ਹਤੇ ਕੁਥਾਇ ॥ ਤੁਰਕੇਸਰ ਹਠ ਅਧਕ ਬਧਾਇ ॥ ੨ ॥ ਅਬਹਿ ਨ ਛੋਰਹਿ ਹਮ ਕੋ ਜੀਵਤ ॥ ਦਿਨ ਪ੍ਰਤ ਕਸ਼ਟ ਦੇਨ ਪਰ ਥੀਵਤ ॥ ਸੁਨ ਗੁਰ ਕਹਯੋ ਦਹੋ ਜੇ ਜਾਨਾ ॥ ਤੇ ਅਬ ਨਿਸ ਮਹਿੰ ਕਰਹੁ ਪਯਾਨਾ ॥ ੩ ॥ ਸੁਨ ਸਿੱਖਜਨ ਜਿਨ ਮਨ ਡਰ ਹੌਲੇ ॥ ਬੋਲੇ ਤਬ ਸਰਧਾ ਤੇ ਡੋਲੇ ॥ ਬੰਧਨ ਪਰੇ ਅੰਗ ਮਹਿੰ ਭਾਰੇ ॥ ਪਹਿਰੂ ਖਰੇ ਸ਼ਸਤ੍ਰ ਕਰ ਧਾਰੇ ॥ ੪ ॥ ਅਹੈਂ [1]ਅਸੰਜਤ ਪੌਰ ਕਿਵਾਰੇ ॥ [2]ਡਾਰ ਸ੍ਰਿੰਖਲਾ [3]ਤਾਰੇ ਮਾਰੇ ॥ ਕਿਮ ਅਬ ਨਿਕਸਨ ਬਨਹਿ ਹਮਾਰੇ ॥ ਮਰਬੋ ਹੁਇ ਹੈ ਰਿਦੇ ਬਿਚਾਰੇ ॥ ੫ ॥ ਸੁਨ ਸ੍ਰੀ ਤੇਗ ਬਹਾਦਰ ਭਾਖਾ॥ ਪਠਹੁ ਏਹੁ ਤੁਕ ਛੁਟਬੇ [4]ਕਾਖਾ ॥

ਯਥਾ ॥ ਕਾਟੀ ਬੇੜੀ ਪਗਹੁ ਤੇ ਗੁਰ ਕੀਨੀ ਬੰਦ ਖਲਾਸ ॥

ਚੌਪਈ ॥ਸੁਨ ਸਿੱਖ ਜਬ ਮੁਖ ਤੁਕ ਪ੍ਰਾਹੀ ॥ ਛੁਟ ਗੀ ਬੇੜੀ ਪਗ ਸਬਹਾਈ ॥ ੬ ॥ ਤਾਰੇ ਛੁਟ ਕਰ ਖੁਲ੍ਹੇ [5]ਕਿਵਾਰਾ ॥ ਪਰੇ ਪਾਹਰੂ ਨੀਂਦ ਮਝਾਰਾ ॥ ਉਮਗੇ ਨਿਕਸਨ ਕੋ ਸਿਖ ਦੋਏ॥ ਗੁਰ ਪਗ ਬੰਦੇ ਨਿਕਟੀ ਹੋਏ॥ ੭ ॥ ਕਹਯੋ ਕਿ ਹੇ ਸਮਰਥ ਗੁਨ ਖਾਂਨੀ ॥ ਕਹਾਂ ਰਚੋ ਕੋ ਸਕਹਿ ਨ ਜਾਨੀ॥ ਅਪਨੀ ਗਤ ਤੁਮ ਜਾਨਹੁ ਆਪੇ ॥ ਹਰਖ ਨ ਸ਼ੋਕ ਰੰਕ ਭਰ ਬਿਆਪੇ ॥ ੮ ॥ ਹਮ ਪਰ ਕ੍ਰਿਪਾ ਧਾਰ [6]ਮੁਚਵਾਏ ॥ ਕਿਮ ਅਨੰਦ ਪੁਰ ਭਾਖਹਿੰ ਜਾਏ ॥ ਸ੍ਰੀ ਗੁਰ ਤੇਗ ਬਹਾਦਰ ਬੋੱਲੇ ॥ ਭਾਖਹੁ ਰਾਖਹੁ ਧੀਰ ਅਡੋਲੇ ॥ ੯ ॥ ਇਮ ਹੀ ਕਾਰਜ ਹੈ ਹਮ ਕਰਨਾ ॥ ਅੰਤ ਸਮਾਂ ਸਭ ਹੀ ਪਰ ਬਰਨਾ ॥ ਚਿੰਤਾ ਸ਼ੋਕ ਨ ਕੀਜਹਿ ਕੋਈ ॥ [7]ਕੂਰਾ ਕਰਹਿੰ ਤੁਰਕ ਪਤ ਜੋਈ ॥ ੧੦ ॥ ਹਿੰਦ ਧਰਮ ਦੁਖ ਦਾਇਕ ਪਾਪੀ ॥ ਬਿਨਸਹਿੰ ਬਧਹਿ ਨ ਤੇਜ ਪ੍ਰਤਾਪੀ ॥ ਪੂਰਬ ਜਨਮ ਕਰੇ ਤਪ ਭਾਰੇ ॥

---

੧ ਬੰਦ ਕੀਤੇ ੨ ਜੰਜੀਰਾਂ ਪਾਕੇ ੩ ਤਾਲੇ ਮਾਰੇ ਹੋਏ ਹਨ
੪ ਇਛਾ ੫ ਦਰਵਾਜ਼ੇ ੬ ਛੁਡਵਾਏ ੭ ਝੂਠਾ

ਕਰਹਿੰ [1]ਦਗਧ [2]ਈਂਧਨ ਸਮ ਸਾਰੇ ॥ ੧੧ ॥ ਏਹੁ [3]ਸੰਦੇਸਾ ਭਨੋ ਹਮਾਰੇ ॥ ਚਿੰਤਾ ਸ਼ੋਕ ਨ ਕਛ ਉਰਧਾਰੋ ॥ ਨਿਕਸਹੁ ਅਬ ਤੁਮ ਲਖਹਿ ਨ ਕੋਈ ॥ ਸੁਨਤ ਸਿੱਖ ਦ੍ਵੈ ਗਮਨੇ ਸੋਈ ॥ ੧੨ ॥ ਕਿਨਹੁ ਨ [4]ਹੇਰੇ [5]ਵਹਿਰ ਸਿਧਾਨੇ ॥ ਹਰਖਤ ਹ੍ਵੈ ਕਰ ਛਿਪ੍ਰ ਪਯਾਨੇ ॥ ਗੁਰਦਿਤਾ ਜੀ ਇਕ ਢਿਗ ਰਯੋ ॥ ਸ੍ਰੀ ਮੁਖ ਤੇ ਸਲੋਕ ਤਬ ਕਯੋ ॥ ੧੩ ॥

ਯਥਾ ॥ ਸ੍ਰੀ ਮੁਖ ਵਾਕ ॥

ਸੰਗ ਸਖਾ ਸਭ ਤਜਿ ਗਏ ਕੋਊ ਨ ਨਿਬਹਿਓ ਸਾਥ ॥
ਕਹੁ ਨਾਨਕ ਇਹ ਬਿਪਤ ਮੈਂ ਟੇਕ ਏਕ ਰਘੁਨਾਥ ॥ ੧ ॥

ਚੌਪਈ ॥ ਗਏ ਸਿੱਖ ਤਾਰੇ ਪੁਨ ਭਿਰੇ ॥ ਪ੍ਰਥਮ ਸਮਾਨ ਸਕਲ ਕੁਛ ਕਰੇ ॥ ਸ੍ਰੀ ਗੁਰ ਗੁਰਦਿਤਾ ਸੋਂ ਕਹਯੋ ॥ ਸਿਦਕ ਰਾਖ ਕਰ ਤੂੰ ਢਿਗ ਰਹਯੋ ॥ ੧੪ ॥ ਕੇਸ ਭੰਗ ਕੋ ਸਕਹਿੰ ਨ ਤੋਈ ॥ ਪ੍ਰੀਤ ਨਿਬਾਹੀ ਤੁਮ ਹਮ ਜੋਈ ॥ ਸੁਨ ਗੁਰਦਿੱਤੇ ਬੰਦਨ ਧਾਰੀ ॥ ਹੇ ਪ੍ਰਭ ਸਿਦਕ ਰਾਖ ਇਸ ਬਾਰੀ ॥ ੧੫ ॥ ਨਾਹਿ ਤ ਕਠਨ ਅਹੈ ਤਵ ਮਾਯਾ ॥ ਦਾਸ ਜਾਨ ਕਰ ਲੇਹੁ ਬਚਾਯਾ ॥ ਬਹੁ ਪ੍ਰਸੰਨ ਸਤਿ-ਗੁਰ ਤਬ ਭਏ ॥ ਬਚ [6]ਬਿਲਾਸ ਬਿਧ ਅਨਕਨ ਕਏ ॥ ੧੬ ॥ ਚਢਿਯੋ ਦਿਵਸ ਸਿਪਾਹਿਯਨ ਹੇਰਾ ॥ ਕੈਦੀ ਦੋ ਨ ਪਿਖੇ ਤਿਸ ਬੇਰਾ ॥ ਦ੍ਵਾਰ ਕਿਵਾਰ [7]ਅਸੰਜਤ ਸਾਰੇ ॥ ਹਮ ਖੋਲ੍ਹੀ [8]ਸਾਂਕਰ ਲਗ ਤਾਰੇ ॥ ੧੭ ॥ ਬੇਰੀ ਉਤਰੀ ਪਰੀ ਨਿਹਾਰੀ ॥ ਭਈ ਅਚੰਭੇ ਸਭ ਮਤ ਮਾਰੀ ॥ ਦੇਖਹਿੰ ਖੋਜ ਪਰੈ ਨਹਿੰ ਚੀਨਾ ॥ ਹੇ ਖੁਦਾਇ ਇਹ ਕਜਾ ਕ੍ਰਿਤ ਕੀਨਾ ॥ ੧੮ ॥ ਜਮਾਂਦਾਰ ਦੌਰਯੋ ਚਲ ਆਯੋ ॥ ਇਤ ਉਤ

੧ ਸੜ ਜਾਨਗੇ ੨ ਲਕੜਾਂ ੩ ਸੰਸਾ ੪ ਵੇਖੇ ੫ ਬਾਹਰ ਜਾਂਦਿਆਂ
੬ ਅਨੇਕ ਤਰਾਂ ਦੀਆਂ ਗਲਾਂ ਬਾਤਾਂ ਕੀਤੀਆਂ ੭ ਬੰਦ ਕੀਤੇ
੮ ਜ਼ੰਜੀਰ ਵ ਸੰਗਲੀ

ਦੇਖਤ ਬਹੁ ਡਰ ਪਾਯੋ ॥ ਕਿਮ ਨਿਕਸੇ ਅਚਰਜ ਕੋ ਮਾਨੇ ॥ ਤਬ ਸਤਿਗੁਰ ਕੋ ਬੂਝਨ ਠਾਨੇ॥ ੧੯ ॥ ਸਾਥੀ ਤੁਮਰੇ ਕਹਾਂ ਸਿਧਾਏ ॥ ਦਿਹੁ ਬਤਾਇ ਨਤ ਸ਼ਾਹੁ ਰਿਸਾਏ ॥ ਸੁਨ ਭਾਖਯੋ ਲੇ ਗਯੋ ਖ਼ੁਦਾਏ ॥ ਤੁਮ ਤੇ ਨਹੀਂ ਕਸ਼ਟ ਕੋ ਪਾਏ ॥ ੨੦ ॥ ਅਰ ਤਿਨ ਸੋਂ ਕਯਾ ਕਾਜ ਤੁਮਾਰੋ ॥ ਕੀਨੋ ਪਕਰਨ ਸ਼ਾਹੁ ਹਮਾਰੋ ॥ ਐਠੇ ਹਮ ਚਾਹਤ ਤਿਮ ਕਰੋ॥ ਗਏ ਸਿੱਖ ਤੇ ਕਯੋਂ ਉਰ ਡਰੋ ॥ ੨੧ ॥ ਸੁਨ ਕਰ ਅਵਰੰਗ ਕੌ [1]ਸੁਧ ਦੀਨ ॥ ਦੋ ਸਿੱਖ ਨਿਕਸੇ ਅਚਰਜ ਕੀਨ ॥ ਰਹੇ [2]ਦਿਵਾਰ ਭਿਰੇ ਤਿਮ ਤਾਰੇ॥ ਨਾਹੀਂ ਪਹਿਰੂ ਕਿਨੈ ਨਿਹਾਰੇ ॥ ੨੨ ॥ ਇਨ ਸੁਨ ਕੋਪ ਨੁਰੰਗੇ ਕਰਯੋ ॥ ਜਮਾਂਦਾਰ ਕੇ ਸੰਗ ਉਚਰਯੋ ॥ ਮਿਲਯੋ ਅਹੈਂ ਤੂੰ ਤਿਨ ਕੇ ਸਾਥ ॥ ਲੀਓ ਹੋਇਗੋ ਤਿਨ ਤੇ ਆਥ ॥ ੨੩ ॥ ਤੁਮਹਿ ਜਲਾਦਨ ਤੇ ਮਰਵਾਊਂ ॥ ਜੇਕਰ ਭੇਵ ਦੋਸ ਕਹੁ ਪਾਊਂ ॥ ਪਾਇ [3]ਤ੍ਰਾਸ ਕੋ ਕਹਿ ਕਰ ਬੰਦ ॥ [4]ਖਤਾ ਵੰਦ ਲਖ ਕਰੋ [5]ਨਿਕੰਦ ॥ ੨੪ ॥ ਸਹਿਤ ਕੁਟੰਬ ਦੀਜੀਅਹਿ ਫਾਸੀ ॥ ਕਹਾਂ ਕਰੈਂ ਅਜਮਤ ਜਿਨ ਪਾਸੀ ॥ ਸੁਨ ਅਵਰੰਗੂ ਹੋਯੋ [6]ਛੋਹ ॥ ਕਹਯੋ ਲੇਹੁ [7]ਦ੍ਰਿਢ ਪਿੰਜਰਾ ਲੋਹ ॥ ੨੫ ॥ ਤਿਸ ਮਹਿ ਹਿੰਦੁਨ ਗੁਰੂ ਬਠਾਵਹੁ ॥ [8]ਸਿੰਖਲ ਭੇਰਹੁ [9]ਕੁਲਫ ਲਗਾਵਹੁ॥ ਕਰਹੁ ਤੰਗ [10]ਚੌਕਸ ਰਹੁ ਖਰੇ ॥ ਆਠਹੁ ਜਾਮ ਦ੍ਰਿਸ਼ਟ ਮਹਿੰ ਕਰੇ ॥ ੨੬ ॥ ਅਸ ਨਹਿੰ ਹੋਇ ਨਿਕਸ ਕਰ ਜਾਇ ॥ ਇਸ ਬਿਨ ਸ਼ਰ੍ਹਾ ਚਲੈ ਜਗ ਨਾਇ ॥ ਇਕ [11]ਉਮਰਾਵ ਸੰਗ ਕਰ ਦਯੋ॥ ਗੁਰ ਢਿਗ ਆਇ ਕਹਿਤ ਸੋ ਭਯੋਂ ॥ ਕਯੋਂ ਹਠ ਧਰੋ ਸ਼ਾਹੁ ਕੇ ਸਾਥ ॥ ਜੋ ਬਡ ਹਠੀ ਜਗਤ ਸਭ ਨਾਥ ।

੧ ਖਬਰ ੨ ਤਾਲੇ ਭਿੜੇ ਹੋਏ ਸਨ ੩ ਡਰ ਨੂੰ ਪਾਕੇ ੪ ਗਲਤੀ ਵਾਲੇ ੫ ਕਟਣਾ ਕਰੋ ੬ ਗੁਸੇ ੭ ਭਾਰੀ ਲੋਹੇ ਦੇ ਪਿੰਜਰੇ ੮ ਜੰਜੀਰ ੯ ਜੰਦਰਾ ੧੦ ਚੌਕਨੇ ੧੧ ਵਜ਼ੀਰ

ਮਾਨਹੁ ਸ਼ਰ੍ਹਾ ਲੇਹੁ ਵਡਿਆਈ ॥ ਨਾਹਿੰ ਤ ਦੇਹਿੰ ਪਿੰਜਰੇ ਪਾਈ ॥ ੨੮॥ਸੁਨ ਗੁਰ ਕਹਯੋ ਧਰਮਜਿਸਜਿਸ ਕੋ॥ ਪਿਆਰੋ ਪਰਮ ਨਿਬਾਹੇ ਤਿਸ ਕੋ ॥ ਹਮ ਤੇ ਕਬਹੂ ਨ ਮਾਨਹਿੰ ਏਹੁ॥ ਜਥਾ ਕਰਹਿ ਤਿਮ ਕਰਬੇ ਦੇਹੁ ॥ ੨੯ ॥ ਤੁਰਕਨ ਤੇਜ ਅੰਤ ਅਬ ਆਯੋ ॥ ਜਿਸ ਤੇ ਅਸ ਕਰਮਨ [1]ਬਿਰਮਾਯੋ ॥ ਲਿਆਉ ਪਿੰਜਰਾ ਹਮੇ ਬਠਾਓ ॥ ਹਿੰਦਨਜੈ ਔਰੰਗਨਸ਼ਟਾਓ॥੩੦॥ਸੁਨ ਕਰ ਤਬ ਪਿੰਜਰਾ ਮੰਗਵਾਇ ॥ ਪਗ ਬੰਦਨ ਜੁਤ ਬੀਚ ਬਠਾਏ ॥ ਸ੍ਰਿੰਖਲ ਭੇਰੀ ਕੁਲਫ ਲਗਾਯੋ ॥ ਇਕ ਰਸ ਸਤਿਗੁਰ ਬਦਨ ਸੁਹਾਯੋ ॥ ੩੧ ॥ ਜਮਾਂਦਾਰ ਢਿਗ ਠਹਿਰਯੋ ਆਈ ॥ ਕਰਤ ਭਏ ਸਭ ਬਿਧ ਤਕਰਾਈ ॥ ਨਿਸ ਮਹਿ ਭੀ ਰਹਿੰ ਗੁਰ ਕੇ [2]ਪਾਸੀ ॥ ਨਰਨ ਜਗਾਵਹਿੰ ਨੀਂਦ ਬਿਨਾਸੀ ॥ ੩੨ ॥ ਗੁਰਦਿੱਤਾ ਗੁਰ ਪਿੰਜਰੇ ਹੇਰੈ॥ ਦੁਖ ਮਨ ਅਧਕ ਹੋਇ ਤਿਸ ਬੇਰੈ ॥ ਪਰ ਕੁਛ ਬਸ ਨਹਿੰ ਚਲੈ ਬਿਚਾਰੇ ॥ ਗੁਰ ਮਰਜ਼ੀ ਪਿਖ [3]ਤੂਸਨ ਧਾਰੈ ॥ ੩੩ ॥ ਅਹੋ ਸੋਤਾ ਸਿਖ ਹਿੰਦੂ ਬਿਚਾਰੇ ॥ ਗੁਰ ਨਿਜ ਪਿੰਜਰੇ ਮਹਿੰ ਕਿਮ ਡਾਰੇ ॥ ਹਿੰਦੂ ਧਰਮ ਬਚਾਵਨ ਕਾਰਨ ॥ ਕ੍ਰਿਤਘਨ ਹੁਇ ਨ ਭੁਲ ਉਪਕਾਰਨ ॥ ੩੪ ॥

ਇਤਿ ਸ੍ਰੀ ਗੁਰ ਪ੍ਰਤਾਪ ਪ੍ਰਕਾਸ ਗ੍ਰੰਥੇ ਨਵਮ ਮਹਿਲੇ ਦੋਇ ਸਿਖ ਜੇਲ੍ਹ ਤੇ ਨਿਕਸਨ ਔ ਗੁਰੂ ਜੀ ਲੋਹ ਪਿੰਜਰਾ ਧਾਰਨ ਪ੍ਰਸੰਗ ਬਰਨਨੰ ਨਾਮ ਸਤਵੰਜਮੋਂ ਮੰਦਰਹਿ ॥ ੫੭ ॥

ਦੋਹਿਰਾ ॥ ਇਤ ਗੁਰ ਪਿੰਜਰੇ ਲੋਹ ਮੈਂ ਉਤ ਸਿਖ ਨਿਕਸੇ ਦੋਇ ॥
ਪੰਥ ਉਲੰਘਯੋ ਬੇਗ ਅਤ ਗੁਰ ਪੁਰ ਪਹੁੰਚੇ ਸੋਇ ॥ ੧ ॥

ਚੌਪਈ ॥ ਸ੍ਰੀ ਦਸਮੇਸ ਮਾਤ ਜੁਗ ਜਹਾਂ ॥ ਜਾਇ ਸੁ ਕੀਨ ਬੰਦਨਾ ਤਹਾਂ ॥ ਪਿਖ ਗੁਰ ਸੰਗੀ ਮਾਤ ਅਲਾਯੋ ॥ ਕਹੁ ਸਿੱਖਹੁ

[1] ਪਰਚ ਗਿਆ [2] ਪਾਸ [3] ਚੁਪ

ਮਮ ਸੁਤ ਕਹ ਬਾਯੋ ॥ ੨ ॥ ਜਬ ਕੇ ਦਿਹਲੀ ਗੇ ਤੁਮ ਸਾਥਾ ॥
ਸੁਨੀ ਨ ਕੋ ਪੁਨ ਤਿਨ ਕੀ ਗਾਥਾ ॥ ਤੁਮ ਤਿਨ ਤੇ ਕੈਸੇ ਅਬ ਆਏ॥
ਫੇਰ ਪ੍ਰਸੰਗਹਿ ਦੇਹੁ ਸੁਨਾਏ ॥ ੩ ॥ ਸੁਨ
ਸਿੱਖਨ ਸਭ ਕਥਾ ਸੁਨਾਈ ॥ ਪ੍ਰਥਮ ਜੈਸ ਦਿਹਲੀ ਪੁਰ ਜਾਈ॥
[1]ਕਾਰਾ ਗ੍ਰਿਹ ਤੁਰਕਨ ਤੇ ਗਹਯੋ ॥ ਸਿੱਖ ਸ਼ਹੀਦ [2]ਜੁਗਲ ਜਸ
ਭਯੋ ॥ ੪ ॥ ਰਾਜ ਤੇਜ ਤੁਰਕਨ ਬਿਨਸਾਵਨ ॥ ਹਿੰਦੂ ਧਰਮ
ਬਚਾਇ ਦਿਖਾਵਨ ॥ ਸ੍ਰੀ ਗੁਰ ਸਮਰਥ ਖੇਲ ਮਚਾਯੋ ॥ ਹਮਹਿ
ਬਚਾਇ ਇਤੈ ਪਠ ਦਾਯੋ ॥ ੫ ॥ ਮਾਤ ਨਾਨਕੀ [3]ਨੁਖਾ ਸਮੇਤੂ ॥
ਕਸ਼ਟ ਪਾਇ ਮਨ ਸੁਨ ਸਭ ਭੇਤੂ ॥ ਬਾਲ ਸ੍ਵਰੂਪ ਸਿਰੀ ਗੁਰ ਪੂਰੇ
॥ ਕਹਿੰ ਮਾਤਨ ਸੋਂ ਤਬ ਬਚ ਰੂਰੇ ॥ ੬ ॥ ਆਪ ਗਏ ਗੁਰ ਇਸ
ਹੀ ਕਾਰਨ ॥ ਧਰਮ ਉਬਾਰਨ ਦੁਸ਼ਟ ਪ੍ਰਹਾਰਨ ॥ ਜੋ ਕਰ ਹੈਂ
ਸਮਰਥ ਹੈਂ ਸੋਈ ॥ ਯੋਗ ਨ ਹਮ ਤੁਮ ਚਿੰਤਾ ਹੋਈ ॥ ੭ ॥ ਇਤ
ਆਦਿਕ ਬਹੁ ਕਹਿ ਸਮਝਾਈ ॥ ਮਾਤਨ ਕੋ ਕਛੁ ਧੀਰਜ ਆਈ ॥
ਮਾਤ ਨਾਨਕੀ ਬਚਨ ਬਖਾਨੋ ॥ ਅਹੋ ਪੌਤ੍ਰ ਸਭ ਬਿਧ ਸਿਆਨੋ ॥
੮ ॥ ਇਕ ਸਿਖ ਅਬ ਦਿਹਲੀ ਪਠ ਦੀਜਹਿ ॥ ਨਿਜ ਪਿਤ ਅਖਲ
ਭੇਤ ਮੰਗਵੀਜਹਿ ॥ ਕਰੈਂ ਕਹਾਂ ਆਗੈ ਕ੍ਰਿਤ ਤਹਾਂ ॥ ਦੈਨ ਨ ਆਵੈ
ਹਮ ਕੋ ਇਹਾਂ ॥ ੯ ॥ ਸੁਨ ਦਸਮੇਸ ਮਾਨ ਬਚ ਲੀਨ ॥ ਸਿਖ
ਇਕ ਚਤਰ ਬੁਲਾਵਨ ਕੀਨ ॥ ਕਹਯੋ ਪਿਆਰੇ ਦਿਹਲੀ ਜਾਵਹੁ ॥
ਬਨਹਿ ਸਬਬ ਸਤਿਗੁਰਹਿ ਮਿਲਾਵਹੁ ॥ ੧੦ ॥ ਹਮ ਦਿਸ ਤੇ ਪਗ
ਬੰਦਨ ਕਰੋ ॥ ਸ੍ਰੀ ਮਾਤਾ ਕੀ ਕਸ਼ਟ ਉਚਰੋ ॥ ਕਹਿ ਕਰ [4]ਪਾਤੀ ਕੋ
ਲਿਖਵਾਵਹੁ ॥ ਸੀਘ੍ਰ ਹਮਾਰੀ ਦਿਸ ਪੁਨ ਆਵਹੁ ॥ ੧੧ ॥ ਸੁਨ
ਸਿਖ ਆਇਸ ਤਿਆਰ ਸੁ ਭਯੋ ॥ ਬੰਦਨ ਕਰ ਮਗ ਮਹਿੰ ਚਲ ਪਯੋ

੧ ਕੈਦ ਖਾਨਾ ੨ ਦੋ ਸਿਖ ਭਾਈ ਮਤੀ ਦਾਸ ਭਾਈ ਦਯਾਲਾ ਜੀ
੩ ਮਾਤਾ ਗੁਜਰੀ ੪ ਚਿਠੀ

॥ ਇਤ ਗੁਰ ਲੋਹ ਪਿੰਜਰੇ ਮਾਹੀ ॥ ਨਿਸ ਆਧੀ ਢਲ ਗੀ ਜਬ ਪਾਹੀ ॥ ੧੨ ॥ ਗੇ ਜਮਨਾ ਤਟ ਕਰਨ ਸਨਾਨਾ ॥ ਖਰੋ ਸਪਾਈ ਭਯੋ ਹਰਾਨਾ ॥ ਦੇਖਤ ਇਤ ਉਤ ਬਹੁ ਡਰ ਪਾਹੀ ॥ ਬੋਲਯੋ ਤੁਰਤ ਗੁਰੂ ਅਬ ਨਾਹੀ ॥ ੧੩ ॥ ਲਗੇ [1]ਕੁਲਫ [2]ਸਾਂਕਰ ਤਿਮ ਲਹੈ ॥ [3]ਦ੍ਵਾਰ ਕਿਵਾਰ [4]ਅਸੰਜਤ ਅਹੈ ॥ ਜਮਾਂਦਾਰ ਸੁਨ ਆਯੋ ਦੌਰਾ ॥ ਲਗਯੋ ਬਿਲੋਕਨ ਸਗਰੀ ਠੌਰਾ ॥ ੧੪ ॥ ਮਗ ਨਿਕਸਨ ਕੋ ਕਹੂੰ ਨ ਪਾਯੋ ॥ ਕਿਮ ਕਿਤ ਗਮਨੇ ਮਨ ਬਿਸਮਾਯੋ ॥ ਸਨੈ ਸਨੈ ਬੋਲਹਿੰ ਬਚ ਹੌਰੇ ॥ ਨਹਿਨ ਸੁਨਾਉ ਪਰਹਿ ਬਡ ਰੌਰ ॥ ੧੫ ॥ ਘਰ ਦਰ ਸਗਰੇ ਹੇਰਨ ਕਰੇ ॥ ਬਹੁਰ ਜਾਇ ਕੋਠਨ ਪਰ ਚਰੇ ॥ ਊਪਰ ਤਰੇ ਖੋਜ ਕਰ ਸਾਰੇ ॥ ਹੇਰ ਹੇਰ ਹਹਿਰੇ ਹਤਿਆਰੇ ॥ ੧੬ ॥ ਬਿਸਮਤ ਭਏ ਨ ਚਲਹਿ ਉਪਾਈ ॥ ਗੁਰਦਿਤੇ ਸੰਗ ਕਹਯੋ ਸੁਨਾਈ ॥ ਕਹਾਂ ਗਯੋ ਗੁਰ ਖੋਜ ਨ ਪਾਵੈਂ ॥ ਦਿਹੁ ਬਤਾਇ ਨਤ ਮਾਰ ਕਰਾਵੈਂ ॥੧੭ ॥ ਮੇਂ ਕਜ਼ਾ ਜਾਨੋਂ ਦੂਰ ਟਿਕਾਯੋ ॥ ਨਿਸ ਮਹਿੰ ਨਿਕਟ ਨ ਹੋਨੋ ਪਾਯੋ ॥ ਜਮਾਂਦਾਰ ਜੁਤ ਸਕਲ ਸਿਪਾਹੀ ॥ ਨਿਸਚੈ ਕਰਯੋ ਤਬੈ ਮਨ ਮਾਹੀ ॥ ੧੮ ॥ ਕਾਮਲ ਕਰਾਮਾਤ ਕਰ ਗਏ ॥ ਆਗੇ ਕਈ ਬਾਰ ਇਮ ਭਏ ॥ ਇਕ ਬੋਲਯੋ ਅਸ ਹੁਤੀ ਨ ਆਗੇ ॥ ਥਿਰੇ ਪਿੰਜਰੇ ਅਬ ਦੁਖ ਲਾਗੇ ॥ ੧੯ ॥ ਨਹਿੰ ਐਹੈਂ ਕਿਤ ਨਿਕਰ ਸਿਧਾਰੇ ॥ ਸਹੈਂ ਕਸਟ ਕਿਉਂ ਸਮਰਥ ਭਾਰੇ ॥ ਦਾਰੋਗਾ ਕਹਿ ਇਕ ਰਸ ਰਹੇ ॥ ਦੀਨ ਮਲੀਨ ਨ ਮਨ ਦੁਖ ਲਹੇ ॥ ੨੦ ॥ ਮੁਖ ਪ੍ਰਸੰਨ [5]ਅਰਬਿੰਦ ਮਨਿੰਦ ॥ ਦੀਨ ਬਾਕ ਨਹਿੰ ਜਥਾ [6]ਨਰਿੰਦ ॥ ਸ਼ਾਹ ਕ੍ਰੂਰ ਹਮ ਕੋਗਹਿ ਲੇਇ ॥ ਜਾਨਹਿੰ ਕਹਾਂ ਸਜਾਇ ਸੁ ਦੇਇ ॥੨੧ ॥ ਮਿਲ ਸਭ ਕੈ ਅਬ ਚਲਹਿੰ [7]ਪਲਾਇ ॥ ਬਸਹਿੰ ਕਹੂੰ ਲੇਂ ਜਾਨ ਬਚਾਇ ॥ ਕੈ

---

੧ ਤਾਲਾ ੨ ਸੰਗਲੀ ਲਹੇ ਦੀ ੩ ਦਰਵਾਜ਼ੇ ੪ ਬੰਦ
੫ ਕਮਲ ਨਿਆਈ ੬ ਰਾਜਾ ੭ ਦੌੜਕੇ

ਹਿੰਦਨ ਗੁਰ ਤੇਗ ਬਹਾਦਰ ॥ ਪ੍ਰੀਤ ਹੇਤ ਲੌ ਸਿਮਰਹੁ ਸਾਦਰ ॥ ੨੨ ॥ ਨਹੀਂ ਜੀਵਕਾ ਹਤਹਿੰ ਹਮਾਰੀ ॥ ਬਿਦਤਹਿੰਗੇ ਇਸ ਥਾਨ ਮਝਾਰੀ ॥ ਅਧਕ ਬਿਸੂਰਤ ਬਿਸਮਤ ਅਹੈਂ ॥ ਬੂਝਹਿ ਸਾਹੁ ਕਹਾਂ ਹਮ ਕਹੈਂ ॥ ੨੩ ॥ ਅਜ਼ਮਤ ਕਰ ਨਿਕਸੇ ਨਹਿੰ ਮਾਨਹਿੰ ॥ ਇਨਹੁ ਨਿਕਾਸੇ ਹਮਹਿ ਬਖਾਨਹਿ ॥ ਕਠਨ ਨੌਕਰੀ ਕਰਨ ਬਿਚਾਰੇ ॥ ਥਿਰੇ ਸਮੀਪ ਪਿੰਜਰੇ ਸਾਰੇ ॥ ੨੪ ॥ [1]ਚਿੰਤਾਤੁਰ ਚਿਤਵਹਿੰ ਗੁਰ ਮੂਰਤ ॥ ਆਵਹੁ ਕਹੈਂ ਦਿਖਾਵਹੁ ਸੂਰਤ ॥ ਅਸ ਬਿਧ ਇਕ ਮਨ ਬਿਨਤੀ ਕਰਤੇ ॥ ਬਾਰ ਬਾਰ ਸਤਿਗੁਰੂ ਸਿਮਰਤੇ ॥ ੨੫ ॥ ਇਮ ਹੇਰਤ [2]ਅਰਣੋਦੈ ਹੋਵਾ ॥ [3]ਔਚਕ ਤਬ ਗੁਰ ਦਰਸਨ ਜੋਵਾ ॥ ਬੀਚ ਪਿੰਜਰੇ ਪ੍ਰਿਥਮ ਸਮਾਨ ॥ ਸੁਖ ਸੋਂ ਬੈਠੇ ਕ੍ਰਿਪਾ ਨਿਧਾਨ ॥ ੨੬ ॥ ਸਮ ਸੂਰਜ ਕੇ ਹੇਰਨ ਕਰੇ ॥ ਮੁਖ [4]ਪੰਕਜ ਸਮ ਸਭ ਕੇ ਖਿਰੇ ॥ ਧੰਨ ਧੰਨ ਸਭਹੂਨ ਬਖਾਨੀ ॥ ਹਾਥਨ ਬੰਧ ਬੰਦਨਾ ਠਾਨੀ ॥ ੨੭॥ ਭੇ ਨਿਚਿੰਤ ਸਭ ਅਪਨ ਸਥਾਨੇ ॥ ਖਰੇ ਭਏ ਤਬ ਅਬਦਲ ਖ਼ਾਨੇ ॥ ਦਾਰੋਗਾ ਆਯੋ ਗੁਰ ਪਾਸੀ ॥ ਹਥ ਬੰਦ ਕਰ ਬਿਨੈ ਪ੍ਰਕਾਸੀ ॥ ੨੮ ॥ ਹੇ ਗੁਰ ਮੈਂ ਨਿਸਚੇ ਕਰ ਜਾਨੀ ॥ ਮਹਿਮਾ ਮਹਿ ਮਹਿੰ ਮਹਾਂ ਮਹਾਨੀ ॥ ਲੋਕ ਪ੍ਰਲੋਕ ਸੁਖਦ ਜਨ ਕੇਰੇ ॥ ਜਾਗੇ ਭਾਗ ਅਬੈ ਕੁਛ ਮੇਰੇ ॥ ੨੯ ॥ ਕਰੋ ਮੁਰੀਦ ਨਿਕਸ ਕਰ ਚਾਲੋ ॥ ਸੇਵਾ ਕਰੌਂ ਰਹੋ ਮੈਂ ਨਾਲੋ ॥ ਮਮ ਮਰਜ਼ੀ ਕੇ ਜਿਤਕ ਸਿਪਾਹੀ ॥ ਚਲਹਿੰ ਸੰਗ ਨਿਤ ਰਹਿ ਤੁਮ ਪਾਹੀ ॥ ੩੦ ॥ ਕਯੋਂ ਸੰਕਟ ਬਿਚ ਕੈਦ ਸਹਾਰੋ ॥ ਸ਼ਾਹੁ ਕੁਕਰਮੀ ਬਡ ਹਠ ਵਾਰੋ ॥ ਜਗ ਤੇ ਕਰੋ ਉਧਾਰ ਹਮਾਰੋ ॥ ਇਹੁ ਸਲਾਹ ਸ਼ੁਭ ਰਿਦੇ ਨ ਟਾਰੋ ॥ ੩੧ ॥ ਜਮਾਂਦਾਰ ਤੇ ਸੁਨ ਬਹੁ ਬਿਕਸੇ ॥ ਮੁਖ ਮੁਸਕਾਤ ਬਾਕ ਇਮ ਨਿਕਸੇ ॥

੧ ਦੁਖੀ ੨ ਸੂਰਜ ਚੜ੍ਹਿਆ ੩ ਅਚਾਨਕ
੪ ਕਮਲ ਵਰਗਾ

ਤੌਂ ਸਰਧਾ ਉਰ ਧਾਰਨ ਕਰੀ ॥ ਸ਼ਾਹੁ ਕੁਮਤ ਕੀ ਦੁਰਮਤ ਹਰੀ ।
੩੨ ॥ ਇਸ ਕੋ ਫਲ ਸੁਖ ਪਾਇ ਘਨੇਰੇ ॥ ਆਗੈ ਬਧੈ ਬੰਸ ਬਹੁ
ਤੇਰੇ ॥ ਹਤਹਿੰ ਤੇਜ ਤੁਰਕਨ ਕੋ ਸਾਰਾ ॥ ਜਥਾ ਨ ਠਹਿਰਹਿ [1]ਪਾਵਕ
ਪਾਰਾ ॥ ੩੩ ॥ ਪ੍ਰਿਥਮ ਕਯੋ ਤੁਹਿ ਛੁਟਯੋ ਜਿ ਚਾਹਿੰ ॥ ਤੌ ਕਿਮ
ਪਰਤ ਕੈਦ ਕੇ ਮਾਹਿੰ ॥ ਸ੍ਰੀ ਨਾਨਕ ਕੋ ਬਰ ਇਨ ਭਯੋ ॥ ਰਾਜ
ਹਿੰਦ ਕੋ ਬਾਬਰ ਲਯੋ ॥ ੩੪ ॥ ਅਟਲ ਬਾਕ ਹਮਰੇ ਗੁਰ ਕੇਰਾ ॥
ਜਥਾ ਨ ਚਲਹਿ [2]ਬਾਯੁ ਤੇ ਮੇਰਾ ॥ ਰਾਜ ਪੁਸ਼ਤ ਲੌ ਜਬ [3]ਬਰ
ਜਾਚਾ ॥ ਕ੍ਰਿਪਾ ਨਿਧਾਨ ਤਬੈ ਇਉਂ ਬਾਚਾ ॥ ੩੫ ॥ ਤਵ ਕੁਲ
ਮਹਿ ਜਬ ਹੁਇ ਅਨਿਆਇ ॥ ਕਰ ਕੂਰੇ ਛੀਨਹਿੰ ਤਬ ਆਇ ॥
ਅਬ ਇਨ ਕਸ਼ਟ ਜਗਤ ਕੌ ਦੀਨਾ ॥ ਹਿੰਦੂ ਧਰਮ ਚਹੈ ਜਗ ਹੀਨਾ
॥ ੩੬ ॥ ਸੰਤ ਅਨੇਕ ਮਤਨ ਕੇ ਜੋਇ ॥ ਪ੍ਰਾਨ ਬਿਨਾਸੀ ਕੀਨੇ ਸੋਇ
॥ ਬਿੰਦ ਤੁਰਕ ਮਤ ਮਹਿੰ ਦਰਵੇਸ ॥ ਮਾਰੇ ਇਨ ਦੈ ਕਸ਼ਟ ਵਸੇਸ
॥ ੩੭ ॥ ਅਬ ਦੇ ਸਿਰ ਇਸ ਕਰ ਅਪਰਾਧੀ ॥ ਹਤਹਿੰ ਤੇਜ ਧਰ-
ਮਿਨ ਦਿਹਿੰ ਸ਼ਾਦੀ ॥ ਦੇਖਤ ਰਹੋ ਜਥਾ ਅਬ ਹੋਵੈ ॥ ਹਿੰਦ ਰਾਜ
ਤੁਰਕਨ ਤੇ ਖੋਵੈ ॥ ੩੮ ॥ ਮਮ ਪਾਛੇ ਜੇ ਇੱਛਯਾ ਧਾਰੋ ॥ ਤੌ ਮਮ
ਸੁਤ [4]ਢਿਗ ਚਲੇ [5]ਪਧਾਰੇ ॥ ਧਰਮ ਜੁਧ ਵਹੁ ਕਰਹਿੰ ਅਪਾਰਾ ॥
ਦ੍ਵੈ ਲੋਕਨ ਕੋ ਕਰੈ ਸੁਧਾਰਾ ॥ ੩੯ ॥ ਜਮਾਦਾਰ ਗੁਰ ਕੀ ਸੁਨ
ਬਾਨੀ ॥ ਜਾਨਜੌਂ ਭੇਤ ਬੰਦਨਾ ਠਾਨੀ ॥ ਸਤਿਗੁਰ ਤੁਮ ਸਭ ਬਿਧ
ਸਮਰੱਥ ॥ ਛੁਟਨ ਛੁਟਾਵਨ ਜਗ ਕੋ ਹੱਥ ॥ ੪੦ ॥ ਕਯਾ ਕਹਿ
ਸਕਹਿੰ ਸਕਤ ਤੇ ਹੀਨੇ ॥ ਭੂਤ ਭਵਿੱਖਤ ਲਖਹੁ ਪ੍ਰਬੀਨੇ ॥ ਅਸ
ਕਹਿ ਚਰਨ ਬੰਦਨਾ ਧਾਰੀ ॥ ਭਾ ਮੁਰੀਦ ਨਿਸਚੇ ਤਿਸ ਬਾਰੀ ॥

੧ ਅਗਨੀ ਤੇ ਪਾਰਾ ਨਹੀਂ ਠਹਿਰਦੇ ੨ ਹਵਾ ਤੋਂ ਸੁਮੇਰ ਪਰਬਤ ਹਿਲਦਾ ਨਹੀਂ

੩ ਵਰ ਮੰਗਿਆ ਹੀ ੪ ਪਾਸ ੫ ਤੁਰ ਕੇ

੪੧ ॥ ਡਰਤ ਸ਼ਾਹ ਤੇ ਕਛ ਰਖ ਪਹਿਰਾ ॥ ਨਿਸ ਦਿਨ ਸੇਵ ਕਰੇ ਢਿਗ ਠਹਿਰਾ ॥ ਭਾਗ ਦਰੋਗੇ ਕੇ ਉਦਤਏ ॥ ਸ੍ਰੀ ਗੁਰ ਪਰ ਨਿਸਚਾ ਅਸ ਲਏ ॥ ੪੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਜੇਹਲ ਦਰੋਗਾ ਸਿੱਖ ਹੋਵਨ ਪ੍ਰਸੰਗ ਬਰਨਨੰ ਨਾਮ ਅਠਵੰਜਮੋਂ ਮੰਦਰਹਿ ॥ ੫੮ ॥

ਦੋਹਿਰਾ ॥ ਸਿੱਖ ਜੋਊ ਦਸਮੇਸ ਜੀ ਭੇਜਯੋ ਨਿਜ ਪਿਤ ਪਾਹਿ ॥
ਸਗਰੋ ਪੰਥ ਉਲੰਘ ਕੈ ਪ੍ਰਵਸਯੋ ਦਿਹਲੀ ਮਾਹਿ ॥ ੧ ॥

ਚੌਪਈ ॥ ਚਿਤਵਹਿ ਕਿਸ ਬਿਧ ਗੁਰ ਢਿਗ ਜਾਵੋਂ ॥ ਸ੍ਰੀ ਦਸਮੇਸ ਸੰਦੇਸ ਪੁਚਾਵੋਂ ॥ ਅਸ ਚਿਤਵਤ ਗ੍ਰਿਹਕਾਰਾ ਜਹਾਂ ॥ ਆਯੋ ਤਿਸ ਦਿਸ ਨਿਸ ਭੀ ਤਹਾਂ ॥ ੨ ॥ ਅੰਤਰਯਾਮੀ ਸ੍ਰੀ ਗੁਰ ਅੰਤਰ ॥ ਜਾਨਯੋਂ ਸਿਖ ਅਯੋ ਚਹਿ ਅੰਤਰ ॥ ਦਾਰੋਗੇ ਕੋ ਲੀਨ ਬੁਲਾਇ ॥ ਕਹਯੋ ਜ਼ੇਲ੍ਹ ਤੇ ਬਾਹਿਰ ਜਾਇ ॥ ੩ ॥ ਇਕ ਸਿਖ ਹਮ ਕੋ ਮਿਲਬੇ ਆਯੋ ॥ ਨਿਕਟ ਹਮਾਰੇ ਤਿਸੇ ਲਿਆਯੋ ॥ ਸੁਨ ਕਰ ਜਮਾਂਦਾਰ ਧਰ ਭਾਊ ॥ ਜਾਨਯੋ ਰਿਦੇ ਬਿਸਾਲ ਪ੍ਰਭਾਊ ॥ ੪ ॥ ਆਪ ਜਾਇ ਕਾਰਾ ਗ੍ਰਿਹ ਬਾਹਰ ॥ ਖੋਜਯੋ ਸਿੱਖ ਫਿਰੈ ਗੁਰ ਆਹਰ ॥ ਸੰਗ ਆਪਨੇ ਲੇਕਰ ਅਯੋ ॥ ਗੁਰ ਕੇ ਨਿਕਟ ਪੁਚਾਵਤ ਭਯੋ ॥ ੫ ॥

ਦੋਹਿਰਾ ॥ ਲੋਹ ਪਿੰਜਰੇ ਮਹਿੰ ਗੁਰੂ ਨਮੋ ਕਰੀ ਸਿਖ ਦੇਖ ॥
[1]ਮੁਚਯੋ ਬਿਲੋਚਨ ਜਲ ਤਬੈ ਸੰਕਟ ਰਿਦੈ ਬਿਸੇਖ ॥ ੬ ॥

ਚੌਪਈ ॥ ਹਾਥ ਜੋਰ ਕਰ ਅਰਜ਼ ਗੁਜਾਰੀ ॥ ਜੁਗ ਸਿਖ

---

੧ ਅਖਾਂ ਢੋਲੀਆਂ ੨ ਆਪ ਜੀ ਦੀ

ਗਏ ਇਤੋ ਜਿਸ ਬਾਰੀ ॥ ਪਹੁਚੇ ਪੁਰ ਅਨੰਦ ਕੇ ਮਾਹਿ ॥ [1]ਗਾਵਰ ਕੀ ਸਭ [2]ਬ੍ਰਿਥਾ ਸੁਨਾਇ ॥ ੭ ॥ ਸ੍ਰੀ ਜੁਗ ਮਾਤ ਕਸ਼ਟ ਬਹੁ ਪਾਯੋ ॥ ਏਕ ਜੀਹ ਨਹਿੰ ਸਕੇਂ ਸੁਨਾਯੇ ॥ ਸਾਹਿਬਜ਼ਾਦੇ ਬਹੁ ਸਮ-ਝਾਈ ॥ ਸਭ ਬਿਧ ਸਮਰਥ ਪਿਤ ਗੋਸਾਈ ॥ ੮ ॥ ਆਪੇ ਰਚੀ ਬਾਰਤਾ ਸਾਰੀ ॥ ਕੋ ਨਹਿੰ ਸਕਹਿ ਜਿਨ੍ਹੋਂ ਕ੍ਰਿਤ ਟਾਰੀ ॥ ਨਾਤਰ ਮਤੀ ਦਾਸ ਇਕ ਬਾਰੀ ॥ ਕਰਤੋ ਨਸ਼ਟ ਜੁ ਤੁਰਕੀ ਸਾਰੀ ॥ ੯ ॥ ਤਊ ਅਧਕ ਬਿਰਲਾਪਹਿ ਮਾਈ ॥ ਸਾਸ ਨੁਖਾ ਹ੍ਵੈ ਕੇ ਇਕ ਥਾਈ ॥ ਸ੍ਰੀ ਬਡ ਮਾਤ ਤਬੈ ਅਸ ਕਯੋ ॥ ਇਕ ਸਿਖ ਸੁਤ ਢਿਗ ਅਬ ਪਠ ਦਯੋ ॥ ੧੦ ॥ ਅਖਲ ਭੇਦ ਲੀਜਹਿ ਮੰਗਵਾਇ ॥ ਸੁਨ ਦਸਮੇਸਹਿ ਮੁਹਿ ਬੁਲਵਾਇ ॥ ਕਹਯੋ ਜਾਉ ਸ੍ਰੀ ਗੁਰ ਪਿਤ ਪਾਸ ॥ ਬੰਦਨ ਕਰ ਭਾਖਹੁ ਅਰਦਾਸ ॥ ੧੧ ॥ ਪੁਨਿਹ ਕਹਯੋ ਪਿਤ ਹਾਥਨ ਕੇਰੀ ॥ ਪਤ੍ਰੀ ਲਿਆਉ ਜਾਉ ਬਿਨ ਬੇਰੀ ॥ ਜਿਸ ਮਹਿੰ ਹੋਇ [3]ਅਖਲ ਅਹਿਵਾਲਾ ॥ ਮਾਤਨ ਕੀ ਲਹਿ ਚਿੰਤ ਬਿਸਾਲਾ ॥ ੧੨ ॥ ਅਰ ਸਿਖ ਸੰਗਤ ਬ੍ਰਿੰਦ ਮਸੰਦ ॥ ਤੁਮ ਦਿਸ ਤੇ ਸਭ ਚਿੰਤ ਬਿਲੰਦ ॥ ਮਿਲਹਿੰ [4]ਪਰਸਪਰ ਧਰਹਿੰ ਬਿਖਾਦਾ ॥ ਅਵਰੰਗ [5]ਕ੍ਰੂਰ ਕਰਯੋ ਬਡ [6]ਬਾਦਾ ॥ ੧੩ ॥ ਇਸ ਕਾਰਨ ਤੇ ਮੈਂ ਚਲ ਆਯੋ ॥ ਸੁਧ ਗਾਵਰ ਕੀ ਚਹੋਂ ਪੁਚਾਯੋ ॥ ਸੁਨ ਕਰ ਸਭਹਨ ਕੇਰ ਬ੍ਰਿਤੰਤਾ ॥ ਜਾਨ ਰਿਦੇ ਸਭ ਗੁਰ ਭਗਵੰਤਾ ॥ ੧੪ ॥ ਕਲਮ ਦਾਨ ਕਾਗਦ ਮੰਗਵਾਯੋ ॥ ਜਮਾਂਦਾਰ ਕੋ ਨਰ ਲੈ ਆਯੋ ॥ ਸਭ ਸੰਗਤ ਕੋ ਲਿਖ ਉਪਦੇਸੂ ॥ ਕਰੇ ਸਲੋਕ ਵਿਰਾਗ ਵਸੇਸੂ ॥ ੧੫ ॥

ਯਥਾ ॥ ਸਲੋਕ ਮਹੱਲਾ ੯ ॥

ਗੁਨ ਗੋਬਿੰਦ ਗਾਇਓ ਨਹੀ ਜਨਮ ਅਕਾਰਥ ਕੀਨ ॥

---

[1] ਆਪ ਜੀ ਦੀ [2] ਹਾਲਤ [3] ਸੰਮੂਹ [4] ਆਪਸ ਵਿਚ
[5] ਭਿਆਨਕ [6] ਝਗੜਾ

ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕੋ ਮੀਨ ॥੧॥
ਚੌਪਈ॥ ਇਤ ਆਦਕ ਸਭ ਲਿਖੇ ਸਲੋਕ ॥ ਪਠ ਹਰ ਭਜਹੁ ਤਜਹੁ ਸਭ ਸੋਕ॥ਸਭ ਸਿੱਖਜਨਪ੍ਰਤਿ ਲਿਖੇ ਬਨਾਇ॥ ਸਿਮਰਹੁ ਨਾਮ ਸੁ ਚਿੰਤ ਮਿਟਾਇ॥ ੧੬ ॥ ਪੁਨ ਮਾਤਾ ਅਰ ਪਤਨੀ ਓਰਾ॥ ਲਿਖੇ ਸਲੋਕ ਸਗਲ ਕਰ ਜੋਰਾ॥ ਜਗ ਮਹਿ ਨਹਿੰ ਥਿਰਤਾ ਕਿਸ ਕੇਰੀ॥ ਬਿਨਸ ਗਏ ਜਿਨ ਸ਼ਕਤ ਬਡੇਰੀ॥ ੧੭ ॥

ਸ੍ਰੀ ਮੁਖ ਵਾਕ ॥ ਮਹਲਾ ੯ ॥

ਰਾਮ ਗਇਓ ਰਾਵਨੁ ਗਇਓ ਜਾਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰਿ ॥ ੧ ॥
ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ ॥
ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਈ ॥ ੨ ॥

ਚੌਪਈ॥ ਯਾਂਤੇ ਸ਼ੋਕ ਚਿੰਤ ਕੋ ਤਜਾਗੋ ॥ ਸੱਤਿਨਾਮ ਕੇ ਸਿਮਰਨ ਲਾਗੋ॥ ਤਨ ਕੋ ਅੰਤ ਸਮਾ ਅਬ ਜਾਨੋ ॥ ਸ੍ਰੀ ਅਕਾਲ ਕੋ ਭਾਨੋ ਮਾਨੋਂ ॥ ੧੮ ॥ ਪੁਨ ਅਪਨੇ ਸੁਤ ਕੌ [1]ਪਤਿਆਵਨ ॥ ਜਥਾ ਆਦ ਗੁਰ ਗੁਰ ਰੀਤੀ ਪਾਵਨ ॥ ਤਿਸ ਬਿਧ ਦੋਹਾ ਲਿਖਯੋ ਬਨਾਇ॥ ਸ੍ਰੀ ਗੁਰ ਤੇਗ ਬਹਾਦਰ ਰਾਇ॥ ੧੯ ॥

ਸ੍ਰੀ ਮੁਖ ਵਾਕ ॥ ਮਹਲਾ ੯ ॥

ਬਲ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥੧॥

ਚੌਪਈ॥ ਇਮ ਸਲੋਕ ਸਤਿਗੁਰ ਸਭ ਲਿਖੇ ॥ ਅਧਕ ਬਿਰਾਗ ਕਥੋ ਜਿਨ ਬਿਖੇ ॥ ਸਭ ਇਕ ਠੌਰ ਕਰੇ ਨਿਜ ਹਾਥ ॥ ਦੇਤ ਭਏ ਬੋਲੇ ਸਿਖ ਸਾਥ॥ ੨੦ ॥ ਤੂਰਨ ਚਲੇ ਜਾਹੁ ਮਗ ਮਾਹੂ॥

[1] ਪ੍ਰੀਖਿਆ ਕਰਨ ਲਈ

ਪਹੁੰਚੇ ਸ੍ਰੀ ਗੁਬਿੰਦ [1]ਹਰਿ [2]ਪਾਹੂ ॥ ਹਮ ਦਿਸ ਤੇ ਸਭ ਕੋ ਪ੍ਰਿਤ ਦੇਹੋ ॥ ਸ਼ੋਕ ਚਿੰਤ ਤਜ ਪ੍ਰਭ ਸਿਮਰੈ ਹੋ ॥ ੨੧ ॥ ਪੁਨ ਸ਼ਹਿਜ਼ਾਦੇ ਤੇ ਲਿਖਵਾਵਹੁ ॥ ਉੱਤਰ ਬਿਨ ਬਿਲੰਬ ਪਹੁੰਚਾਵਹੁ ॥ [3]ਸ੍ਰਮਤ ਪੰਥ ਮਹਿ ਤੂੰ ਨਹਿੰ ਹੋਇ ॥ ਨਿਸ ਦਿਨ ਗਮਨ ਬਿਲੰਬਹਿ ਖੋਇ ॥੨੨॥ ਸੁ ਪ੍ਰਸੰਨ ਮੁਖ ਤੇ ਜਬ ਭਾਖਾ॥ਸਮੁਖ ਸਿਖ ਸਿਰ ਧਰ ਪਰ ਰਾਖਾ ॥ ਧੰਨ ਗੁਰੂ ਤੁਮਰੀ ਬਡਿਆਈ ॥ ਇਕ ਰਸ ਸੁਖ ਦੁਖ ਬ੍ਰਿਤੀ ਟਿਕਾਈ ॥ ੨੩ ॥ ਕਰ ਬੰਦਨ ਕੋ ਬਾਰੰ ਬਾਰ ॥ ਨਿਕਸਯੋ ਕਾਰਾ ਗ੍ਰਿਹ ਕੇ ਦ੍ਵਾਰ ॥ ਚਲਿਯੋ ਸ੍ਰੀ ਗੁਰ ਗੁਰ ਮਗ ਮਾਹੀਂ ॥ ਨਿਸ ਦਿਨ ਮਹਿ ਬਿਸਰਾਮਹਿ ਨਾਹੀਂ ॥੨੪॥ਭੋਜਨ ਕਰਨ ਸੋਚ ਇਸਨਾਨੇ ॥ ਥਿਰਹਿ ਇਤਕ ਨਤ ਪੰਥ ਪਿਆਨੇ ॥ ਗੁਰ ਬਚ ਤੇ ਨਹਿੰ ਸ੍ਰਮ ਕਛ ਪਾਯੋ ॥ ਸਭ ਮਗ ਤਜ ਅਨੰਦ ਪੁਰ ਆਯੋ ॥ ੨੫ ॥

ਦੋਹਿਰਾ ॥ [4]ਦ੍ਵੈ ਘਟਕਾ ਬਾਸਰ ਚਢੈ ਕਰ ਤਨ ਸੌਚ ਸਨਾਨ ॥
ਬੈਠੇ ਹੁਤੇ ਦਿਵਾਨ ਮਹਿੰ ਸ੍ਰੀ ਦਸਮੇ ਭਗਵਾਨ ॥ ੨੬ ॥

ਚੌਪਈ ॥ ਲਏ ਪੱਤ੍ਰਕਾ ਸਿਖ ਚਲ ਆਯੋ ॥ [5]ਪਗ ਪੰਕਜ ਪਰ ਸੀਸ ਨਿਵਾਯੋ ॥ ਪਿਤਾ ਪੱਤ੍ਰ ਸਭ ਧਰੀ ਅਗਾਰੀ ॥ ਪਿਖ ਸਭ ਮਨ ਮਹਿ ਕੀਨ ਬਿਚਾਰੀ ॥ ੨੭ ॥ ਜੁਗ ਮਾਤਨ ਕੇ ਢਿਗ ਚਲ ਆਇ ॥ ਜਹਾਂ ਥਿਰੀ ਥੀ ਚਿੰਤਾ ਮਾਇ ॥ ਪਾਸ ਥਿਰੇ ਮੁਖ ਸਿਖ ਭੀ ਆਇ ॥ ਮੁਖ ਦਾਦੀ ਦਿਸ ਕਹਯੋ ਸੁਨਾਏ ॥ ੨੮ ॥ ਸਤਿਗੁਰ ਲਿਖਯੋ ਆਪਨੇ ਹਾਥ ॥ ਭਨੇ ਸੰਦੇਸੇ ਹਮ ਤੁਮ ਸਾਥ ॥ ਸੰਗਤ ਪ੍ਰਤਿ ਉਪਦੇਸ਼ ਬਤਾਯੋ ॥ ਇਹ ਸਿਖ ਅਬ ਹੀ ਲੇਕਰ ਆਯੋ ॥ ੨੯ ॥ ਇਮ ਕਹਿ ਪਿਖਯੋ [6]ਮੇਵੜ ਓਰ ॥ ਲਿਹੁ ਕਰ ਮਹਿੰ ਬਾਚਹੁ ਸਭ

---

੧ ਸਿੰਘ ਭਾਵ ਗੁਰੂ ਗੋਬਿੰਦ ਸਿੰਘ  ੨ ਵੇਰ ਤੋਂ  ੩ ਕਸ਼ਟ ਨਹੀਂ ਹੋਵੇਗਾ
੪ ਦੋ ਘੜੀਆਂ ਦਿਨ ਚੜ੍ਹਿਆ  ੫ ਚਰਨ ਕਮਲਾਂ ਤੇ  ੬ ਮਸੰਦ

ਛੋਰ ॥ ਮਾਨ ਹੁਕਮ ਤਿਨ ਪਠਯੋ ਸੁਨਾਯੋ ॥ ਸੰਗਤ ਪ੍ਰਤ ਜਿਮ ਪ੍ਰਿਥਮ ਬਤਾਯੋ ॥ ੩੦ ॥ ਬਹੁ ਸਲੋਕ ਬੈਰਾਗ ਜਨਾਵੈਂ ॥ ਜਗ ਮਹਿੰ ਥਿਰ ਕੋ ਰਹਿਨ ਨ ਪਾਵੈ ॥ ਪੁਨ ਲੱਛਨ ਭਾਖਯੋ ਬ੍ਰਹਮ ਗਯਾਨੀ ॥ ਤਨ ਮਹਿੰ ਹੰਤਾ ਜਿਨਹੁ ਨ ਮਾਨੀ ॥ ੩੧ ॥ ਨਹਿ ਕਿਸ ਹੂੰ ਤੇ ਭੈ ਉਰ ਪਾਵੈ ॥ ਆਪ ਔਰ ਨਹਿੰ [1]ਤ੍ਰਾਸ ਉਪਾਵੈਂ ॥ ਉਸਤਤ ਨਿੰਦਾ ਕੰਚਨ ਲੋਹ ॥ ਮਾਨ ਅਮਾਨ ਸਮਾਨੈ ਹੋਹ ॥ ੩੨ ॥ ਪੁਨ ਜਨਨੀ ਪਤਨੀ ਹਿਤ ਧੀਰ ॥ ਹੋਨਹਾਰ ਹੀ ਤਜਨ ਸਰੀਰ ॥ ਯਾਂਤੇ ਉਚਤ ਨ ਚਿੰਤਾ ਕਰਨੀ ॥ ਸੁਪਨੇ ਜਗ ਕੀ ਸਮਤਾ ਬਰਨੀ ॥੩੩॥ ਮਾਤਾ ਸਭ ਤਿਆਗਹੁ ਜੰਜਾਲ ॥ [2]ਸਾਸ ਸਾਸ ਹਰਿ ਪ੍ਰਭੂ ਸਮਾਲ॥ ਪੁਨ ਸਪੁਤ ਕੇ ਸੰਗ ਸੰਦੇਸ ॥ ਲਿਖਯੋ ਜੁ ਪਠਯੋ ਸੁ ਸੁਨਯੋ [3]ਅਸੇਸ ॥ ੩੪ ॥ [4]ਗਨ ਸਲੋਕ ਜਬ ਪਠੇ ਸੁਨਾਏ ॥ ਸਭ ਕੇ ਲੋਚਨ ਜਲ ਭਰ ਆਏ ॥ ਭਏ ਮੌਨ ਕੁਛ ਕਹਯੋ ਨ ਜਾਈ ॥ ਗੁਰ ਮੂਰਤ ਮਹਿੰ [5]ਤਾੜੀ ਲਾਈ ॥ ੩੫ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰੂ ਜੀ ਸਲੋਕ ਪਾਤੀ ਪਠਨ ਪ੍ਰਸੰਗ ਬਰਨਨੰ ਨਾਮ ਉਨਾਹਠਮੋਂ ਮੰਦਰਹਿ ॥ ੫੯ ॥

ਦੋਹਿਰਾ ॥ ਸ੍ਰੀ ਗੁਰ ਤੇ ਜੋ ਸਿੱਖ ਅਯੋ ਹਾਥ ਜੋਰ ਤਿਸ ਕਾਰ ॥
ਸ੍ਰੀ ਗੁਬਿੰਦ ਹਰਿ ਸੋਂ ਕਯੋ ਹੇ ਪ੍ਰਭ ਦੀਨ ਦਯਾਰ ॥ ੧ ॥

ਚੌਪਈ ॥ਸ੍ਰੀ ਮੁਖ ਤੇ ਮੋ ਪ੍ਰਤ ਫਰਮਾਇਵ ॥ ਉੱਤਰ ਇਸ ਪਾਤੀ ਤੁਮ ਲਿਆਇਵ ॥ ਯਾਂਤੇ ਨਹਿੰ ਬਿਲੰਬ ਅਬ ਕੀਜਹਿ॥ਉਤਰ ਲਿਖ ਕਰ ਹਮੇ ਪਠੀਜਹਿ ॥੨॥ ਗੁਰ ਨੰਦਨ ਸੁਨ ਜਾਨਯੋ ਆਸੈ ॥

[1] ਡਰ [2] ਸਵਾਸ ਸਵਾਸ [3] ਬਹੁਤ [4] ਸੰਮੂਹ ਸਲੋਕ
[5] ਸਮਾਧੀ

ਸਕਲ ਸ਼ਕਤ ਕੌ ਬਲ ਜਿਨ ਪਾਸੈ ॥ ਸੂਰਜ [1]ਸਸ ਕੌ ਰੋਕ ਰਖੈਯਾ।
ਬ੍ਰਹਮ ਲੋਕ ਲੌ ਬਲ ਅਤਸੈਯਾ ॥ ੩ ॥ ਹਾਥ ਜੋਰ ਇੰਦ੍ਰਾਦਕ ਬਿਰੈਂ
॥ ਜਹਾਂ ਹੁਕਮ ਸੋ ਤਤ ਛਿਨ ਕਰੈਂ ॥ ਕਯਾ ਨਰ [2]ਬਪਰੋ ਤਿਨਹੁ
ਅਗਾਰੇ ॥ [3]ਅਵਨਿ ਉਡਾਇ ਫੂਕ ਇਕ ਮਾਰੇ ॥ ੪ ॥ ਏਕ ਬਾਕ
ਤੇ ਸਭ ਤੁਰਕਾਨਾ ॥ ਸ਼ਾਹੁ ਕਿ ਰੰਕ ਹੋਹਿ ਪਰਹਾਨਾ ॥ ਜੋ
ਸਹਾਇਤਾ ਸਭ ਕੀ ਕਰੈਂ ॥ ਰਿਦੇ ਮਨੋਰਥ ਜੋ ਸਿਖ
ਧਰੈਂ ॥ ੫ ॥ ਦੂਰ ਕਿ ਨੇਰ ਕਿ ਅਵਨਿ ਅਕਾਸ ॥
ਸਿਮਰੇ ਮਨ ਪਹੁੰਚਤ ਜਨ ਪਾਸ ॥ ਸਕਲ ਕਲਾ ਸਮਰਥ ਗੁਰ ਐਸੇ
॥ ਨਿਜ ਸਹਾਇਤਾ ਚਾਹਤ ਕੈਸੇ ॥ ੬ ॥ ਜਿਨ ਕੇ ਦਾਸਨ ਦਾਸਨ
ਦਾਸ ॥ ਜਗਤ ਨਿਵਾਜਹਿ ਕਰਹਿ ਕਿ ਨਾਸ ॥ ਮਾਨਹਿ ਹੁਕਮ
ਚੌਦਹੂੰ ਲੋਕਾ ॥ ਲਿਖੈਂ ਕਿ ਬਲ ਛੁਟਕਜੇ ਬੰਦ ਰੋਕਾ ॥ ੭ ॥ ਕਰਯੋ
ਪਰਖਨਾ ਜਸ ਗੁਰ ਆਦ ॥ ਦੁਤਿਯ ਗੁਰੂ ਪੁਨ ਸਭ ਮਰਯਾਦ ॥
ਇਮ ਬਿਚਾਰ ਕਰ ਗੁਰ ਕੇ ਨੰਦਨ ॥ ਪੂਰਬ ਲਿਖੀ ਆਪਨੀ ਬੰਦਨ
॥ ੮ ॥ ਪੁਨ ਦੋਹਾ ਸੁਠ ਏਕ ਬਨਾਯੋ ॥ ਲਿਖਯੋ ਪੱਤ੍ਰ ਮਹਿਂ ਉੱਤਰ
ਸੁ ਦਾਯੋ ॥ ਸੋ ਹਮ ਇਸ ਥਲ ਦੇਹਿਂ ਲਿਖਾਈ ॥ ਜਸ ਗੁਰ ਸਤਿ-
ਗੁਰ ਉਪਾਮ ਗਾਈ ॥ ੯ ॥

ਦੋਹਿਰਾ ॥

ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ॥
ਨਾਨਕ ਸਭ ਕਿਛੁ ਤੁਮਰੇ ਹਾਥ ਮੈ ਤੁਮ ਹੀ ਹੋਤ ਸਹਾਇ ॥੧।

ਚੌਪਈ ॥ ਇਸ ਪ੍ਰਕਾਰ ਉੱਤਰ ਲਿਖ [4]ਪਾਤੀ ॥ ਸਭ
ਕੀ ਨਮੋ ਲਿਖੀ ਸੁਖ ਸਾਤੀ ॥ ਤੀਨ ਲੋਕ ਕੇ ਮਾਲਕ ਆਪ ॥ਚਹੈ ਸੁ

---

੧ ਚੰਦਰਮਾਂ ੨ ਵਿਚਾਰੇ ੩ ਧਰਤੀ

੪ ਚਿਠੀ

ਰਚਉ ਉਥਾਂਪਨ ਥਾਪ ॥ ੧੦ ॥ ਇਤ ਆਦਕ ਲਿਖ ਭਲੀ ਪ੍ਰਕਾਰਾ ॥ ਸੋ ਗੁਰਮੁਖ ਸਿਖ ਨਿਕਟ ਹਕਾਰਾ ॥ ਕਹਯੋ ਗਵਨ ਅਬ ਪਵਨ ਸਮਾਨਾ ॥ ਪਹੁੰਚੋ ਨਿਕਟ ਗੁਰੂ ਭਗਵਾਨਾ ॥ ੧੧ ॥ ਸਭ ਦਿਸ ਤੇ [1]ਅਭਿਬੰਦਨ ਕਰੀਅਹਿ ॥ ਬਿਨੋ ਪੱਤ੍ਰ ਇਹੁ ਆਗੇ ਧਰੀਅਹਿ ॥ ਸੁਨ ਸਿਖ ਹਾਥ ਜੁਗਨ ਮਹਿ ਲੀਨ ॥ ਸ਼ਹਿਜ਼ਾਦੇ ਪਦ ਬੰਦਨ ਕੀਨ ॥ ੧੨ ॥ ਦਿਹਲੀ ਪੁਰ ਕੇ ਪੰਥ ਸਿਧਾਰਾ ॥ ਨਿਸ ਦਿਨ ਗਮਨਯੋਂ ਜਾਇ ਸੁਖਾਰਾ ॥ ਕਿਤਕ ਸਮੇਂ ਮਹਿਂ ਪਹੁੰਚਯੋ ਜਾਈ ॥ ਦਾਰੋਗੇ ਮਗ ਗਾ ਗੁਰ ਪਾਈ ॥ ੧੩ ॥ ਹਾਥ ਜੋਰ ਕਰ ਸੀਸ ਨਿਵਾਯੋ ॥ ਬਦਨ ਪ੍ਰਫੁਲਤ ਦਰਸਨ ਪਾਯੋ ॥ ਧਰੀ ਪਤ੍ਰਕਾ ਗੁਰੂ ਅਗਾਰੀ ॥ ਸੁਧ ਕੁਟੰਬ ਕੀ ਸਕਲ ਉਚਾਰੀ ॥ ੧੪ ॥ ਕਰ ਧਰ ਖੋਲ੍ਹ ਪਠੀ ਤਤ ਕਾਲਾ ॥ ਉੱਤਰ ਮਨ ਭਾਯੋ ਕਿਰਪਾਲਾ ॥ ਉਤਰਯੋ ਪੂਰਾ ਬਹੁ ਹਰਖਾਏ ॥ ਮੁਖ ਪ੍ਰਸੰਨ ਸਿਖ ਸੋਂ ਬਚ ਗਾਏ ॥ ੧੫ ॥ ਭੋ ਸਿਖ ਜਾਉ ਬਿਲਮ ਕਰ ਹਾਨੋ ॥ ਸ੍ਰੀ ਫਲ ਪੈਸੇ ਪੰਚਹੁ ਆਨੋ ॥ ਸੁਨ ਸਿਖ ਤਬ ਬਜਾਰ ਮਹਿਂ ਗਯੋ ॥ ਸੁੰਦਰ ਸ੍ਰੀ ਫਲ ਕੋ ਪਿਖ ਲਯੋ ॥ ੧੬ ॥ ਸੰਗ ਪੰਚ ਪੈਸੇ ਧਰ ਹਾਥ ॥ ਪਹੁੰਚਯੋ ਤਤ ਛਿਨ ਜਿਹ ਠਾਂ ਨਾਥ ਲੈਸ੍ਰੀ ਤੇਗ ਬਹਾਦਰ ਕਰ ਮੈਂ ॥ ਧਰਯੋ ਧਯਾਨ [2]ਨੰਦਨ ਕੋ ਉਰ ਮੈਂ ॥ ੧੭ ॥ ਬੰਦਨ ਕੀਨ ਸੁ ਅਰਪ ਅਗਾਰੀ ॥ ਜਗ ਗੁਰਤਾ ਦੀਨਸ ਬਲ ਭਾਰੀ ॥ ਨੌ ਤਨ ਮਹਿਂ ਜੋ ਬਰਤੀ ਜੋਤ ॥ ਸੁਤ ਮਹੁ ਕਰੀ ਪ੍ਰਵੇਸ [3]ਉਦੋਤ ॥ ੧੮ ॥

ਦੋਹਿਰਾ ॥

[4]ਸੰਮਤ ਜੁਗ ਸ਼ਤ ਸਾਤ ਪੁਨ ਮਘਰ ਸੁਦੀ ਸੁ ਤੀਨ ॥

---

੧ ਮਨ ਨਾਲ ਨਮਸਕਾਰ ੨ ਪੁਤਰ ਦਾ ੩ ਪ੍ਰਗਟ

੪ ਸੰਮਤ ਨਾਨਕ ਸ਼ਾਹੀ ੨੦੭

ਗੁਰਤਾ ਅਰਪਨ ਨਵਮ ਗੁਰ ਸ੍ਰੀ ਦਸਮੇਸਹਿ ਦੀਨ ॥੧੯॥

ਚੌਪਈ ॥ ਸ੍ਰੀ ਗੁਰਦਿੱਤਾ ਸੰਗ ਬਖਾਨਾ ॥ ਇਹੁ ਗੁਰਤਾ ਕੀ ਭੇਟ ਮਹਾਨਾ ॥ ਲੇ ਜਾਵਹੁ ਅਰਪਹੁ ਦਸਮੇਸ ॥ ਰਹੋ ਤਿਨ੍ਹੋਂ ਕੇ ਨਿਕਟ ਹਮੇਸ ॥ ੨੦ ॥ ਪਰਸੋਂ ਹਮ ਬਰਤਾਨੇ ਭਾਨਾ ॥ ਜਾਨ ਲੇਹੁ ਮਨ ਮਾਹਿ ਸੁਜਾਨਾ ॥ ਸੁਨ ਭਾਈ ਸਿਖ ਜਮਾਂ ਸੁ ਦਾਰਾ ॥ ਤੀਨਹੁ ਨੈਨਹੁ ਤੇ ਜਲ ਡਾਰਾ ॥ ੨੧ ॥ ਚਹਯੋ ਭਾਈ ਇਕ ਅਰਜ ਹਮਾਰੀ ॥ ਹਮ ਕੋ ਨਿਜ ਸੰਗ ਲੇਹੁ ਸਿਧਾਰੀ ॥ ਪਾਛੇ ਰਹਿਨ ਨ ਭਲੋ ਹਮਾਰਾ [1]ਓਰ ਨਿਬਾਵਹੁ ਚਰਨਨ ਪਿਆਰਾ ॥ ੨੨ ॥ ਸੁਨ ਗੁਰ ਪ੍ਰੇਮ ਭਾਈ ਬਹੁ ਜਾਨਾ ॥ਸ੍ਰੀ ਮੁਖ ਤੇ ਤਬ ਬਚਨ ਬਖਾਨਾ ॥ ਤੁਮ ਮਮ ਸੰਗ [2]ਸਦੀਵ ਪਿਆਰੇ॥ ਨਹਿੰ ਕਬ [3]ਬਯੋਗ ਤੁਮਾਰ ਹਮਾਰੇ ॥ ੨੩ ॥ ਅਬ ਜਾਨੋ ਤੁਮਾਰੋ ਬਨ ਆਇ ॥ ਸ਼ਹਿਜ਼ਾਦੇ ਦਿਹੁ ਤਿਲਕ ਮਹਾਇ ॥ ਪੁਨ ਜਬ ਅੰਤ ਸਮਾ ਤਨ ਹੋਇ ॥ ਹਮ ਢਿਗ ਆਉ ਸੰਕ ਨਹਿੰ ਕੋਇ ॥ ੨੪ ॥ ਪੁਨ ਗੁਰਦਿਤੇ ਅਰਜ ਗੁਜਾਰੀ ॥ ਹੇ ਪ੍ਰਭ ਜੈਸੇ ਇੱਛ ਤੁਮਾਰੀ । ਪਰ ਤਨ ਅੰਤ ਆਪ ਨਿਯਰਾਯੋ ॥ ਨਹਿੰ ਮਨ ਆਗੇ ਜਾਨੋ ਭਾਯੋ ॥ ੨੫ ॥ ਸੁਨ ਗੁਰ ਕਹਯੋ ਠੀਕ ਹਮ ਜਾਨੀ ॥ ਅੰਤਮ ਸੇਵਾ ਚਹੋ ਮਹਾਨੀ ॥ ਆਜ ਦਿਵਸ ਹਮ ਸੰਗ ਬਤਾਵੋ ॥ ਕਲ ਇਸ ਸਿਖ ਦੇ ਭੇਟ ਪਠਾਵੋ ॥ ੨੬ ॥ ਤੁਮ ਦਿਨ ਦਿਨ ਜਮਨਾ [4]ਕੂਲ੍ਹ ਬਿਤਾਇ ॥ ਇਸ ਮਹਿੰ ਕਾਰਨ ਕਛੂ ਲਖਾਇ ॥ ਪਰਸੋਂ ਕੌਤਕ ਪਿਖ ਇਤ ਪਿਆਰੇ ॥ ਏਕ [5]ਓਰ ਹੋਹੁ ਖਰੇ ਨਿਆਰੇ ॥ ੨੭ ॥ ਜਬ ਵਹੁ ਕਾਲ ਤਜਨ ਤਨ ਆਇ ॥ ਸੀਸ ਉਡਹਿ ਤਬ ਝੋਲੀ ਪਾਇ ॥ ਲੇਕਰ ਗਮਨਹੁ [6]ਬਿਲਮ ਬਿਲਾਵੋ ॥ ਪੁਰ

---

੧ ਓੜਕ ੨ ਹਮੇਸ਼ਾ ੩ ਵਿਛੋੜਾ ੪ ਕਿਨਾਰੇ ੫ ਇਕ ਤਰਫ
੬ ਦੇਰ ਨੂੰ ਦੂਰ ਕਰਦਿਆਂ

ਅਨੰਦ ਸਸਕਾਰ ਕਰਾਵੈ ॥ ੨੮ ॥ ਤਨ ਰਹਿ ਇਹਾਂ ਸਿੱਖ ਇਕ ਆਇ॥ ਸਸਕਾਰਹਿ ਸੋ ਬਿਵਤ ਬਨਾਇ ॥ ਪ੍ਰਭ ਤੌ ਅਸ ਤਿਨ ਕੋ ਸਮਝਾਵਹਿ॥ ਜਸ ਗ੍ਰਿਹ ਤੇ ਕੋ ਵਾਂਢੇ ਜਾਵਹਿ ॥ ੨੯॥ ਪਰ ਸਿੱਖਨ ਮਨ ਬਹੁ ਘਬਰਾਇ ॥ ਨੈਨਨ ਤੇ ਬਹੁ ਨੀਰ ਬਹਾਇ ॥ ਗੁਰ ਬਿਓਗ ਤੇ ਬਹੁ ਦੁਖ ਪਾਇ ॥ ਰੈਨ ਪਰੀ ਦਿਨ ਗਯੋ ਬਿਤਾਇ ॥ ੩੦ ॥ ਭਈ ਪ੍ਰਾਤ ਗੁਰ ਭਾਖਯੋ ਭਾਈ ॥ ਜਾਓ ਅਬੈ ਨਹਿੰ ਬਿਲਮ ਲਗਾਈ ॥ ਬਿਬਸ ਹੋਇ ਸਤਿ ਬਚਨ ਉਚਾਰਾ ॥ ਸੀਸ ਗੁਰੂ ਚਰ-ਨਨ ਪਰ ਧਾਰਾ ॥ ੩੧ ॥ ਬੇੜੀ ਗੁਰਦਿਤੇ ਟੂਟ ਗਈ ॥ ਖਰੇ ਸਿਪਾਹਿਯਨ ਨਿੰਦ੍ਰਾ ਲਈ ॥ ਖੁਲ੍ਹੇ ਕਿਵਾਰ [1]ਮੁਚੈ ਸਭ ਤਾਰੇ ॥ ਗੁਰ ਉਰ ਧਰ ਕੈ ਸਿਖ ਪਧਾਰੇ ॥ ੩੨ ॥ ਭਾਇ ਸਿਖ ਗੁਰ ਪੁਰਹਿ ਪਠਾਵਾ ॥ ਭੇਟਾ ਦੇ ਸਭ ਬਿਧ ਸਮਝਾਵਾ ॥ ਆਪ ਰਹਯੋ ਜਮਨਾ ਕੇ ਤੀਰ ॥ ਗੁਰੁ ਧਿਆਵਹਿ ਸੁਧ ਨਾਹਿੰ ਸਰੀਰ ॥ ੩੩ ॥ ਉਤ ਜਬ ਸਿੱਖਨ ਜੇਲਹਿ ਤਿਆਗੇ ॥ ਦਰ ਤਾਰੇ ਪਹਿਰੇ ਤਸ ਲਾਗੇ ॥ ਭਈ [2]ਭੋਰ ਪਿਖ ਕਹਯੋ ਸਿਪਾਹੀ ॥ ਸਿੱਖ ਗਯੋ ਕਿਤ ਨਹਿੰ ਇਤ ਭਾਈ ॥ ੩੪ ॥ ਸੁਨਤਿਓ ਰੌਰਾ ਤਬ ਪਰ ਗਯੋ॥ ਜਾਨ ਦਰੋਗਾ ਤ੍ਰਸਨ ਭਯੋ ॥ ਪਾਤਸ਼ਾਹਿ ਢਿਗ ਖਬਰ ਪੁਚਾਈ ॥ ਸਿੱਖ ਗਯੋ ਇਕ ਕਿਤੇ [3]ਪਲਾਈ ॥ ੩੫ ॥ ਸੁਨ ਬਹੁ [4]ਕੋਪ ਨੁਰੰਗੇ ਭਯੋ ॥ ਜਮਾਂਦਰ ਸੋਂ ਐਸੇ ਕਹਯੋ ॥ ਆਗੇ ਦੋ ਗੇ ਅਬ ਇਹੁ ਗਯੋ ॥ ਐ ਕਮਬਖਤ ਸਿਹਰ ਕਯਾ ਭਯੋ ॥ ੩੬ ॥ ਫੌਜਦਾਰ ਇਕ ਸਨਮੁਖ ਹੇਰਾ ॥ ਹੁਕਮ ਤਾਹਿ ਸੰਗ ਐਸੇ ਟੇਰਾ ॥ ਜਾਹੁ ਫੌਜ ਅਪਨੀ ਲੇ ਜਾਵਹੁ ॥ ਪਹਿਰਾ ਬਡਲ ਕਸ਼ਟ

੧ ਤਾਲੇ ਖੁਲ ਗਏ ੨ ਸਵੇਰ ਹੋ ਗਈ ੩ ਦੌੜ ਗਿਆ

੪ ਗੁਸੇ ਵਿਚ

ਦਿਖਰਾਵਹੁ ॥ ੩੭ ॥ ਮੈਂ ਪਠਹੋਂ ਅਬ ਪੀਰ ਮਹਾਨੋਂ ॥ ਅਰ ਮੁਲਾ ਕਾਜੀ ਜੋ ਸਿਆਨੋਂ ॥ [1]ਤਲਬ ਜਬਾਬ ਗੁਰੂ ਤੇ ਕਰੈਂ ॥ ਨਿਕਸ ਜਾਇ ਨਹਿੰ ਕਾਜ ਬਿਗਰੈਂ ॥ ੩੯ ॥ ਸੁਨ ਕਰ ਫੌਜਦਾਰ ਤਿਸ ਕਾਲਾ ॥ ਕਰ ਸਲਾਮ ਨਿਕਸਯੋ ਤਤ ਕਾਲਾ ॥ ਲੀਨੇ ਨਿਜ ਸੰਗ ਅਧਿਕ ਸਪਾਈ ॥ ਆਇ ਜੇਲ੍ਹ ਕਰ ਬਹੁ ਤਕਰਾਈ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਗੁਰੂ ਜੀ ਦਿਹਲੀ ਜੇਲ੍ਹ ਤੇ ਸ਼ਹਿਜ਼ਾਦੇ ਸ੍ਰੀ ਗੋਬਿੰਦ ਸਿੰਘ ਜੀ ਪ੍ਰਤਿ ਗੁਰਤਾ ਅਰਪਨ ਪ੍ਰਸੰਗ ਬਰਨਨੰ ਨਾਮ ਸਾਠਮੋਂ ਮੰਦਰਹਿ ॥ ੬੦ ॥

ਦੋਹਿਰਾ ॥

ਸਤਿਗੁਰ ਪਿੰਜਰੇ ਲੋਹ ਮਹਿੰ ਹਰਖ ਸ਼ੋਕ ਜਿਨ ਨਾਹਿ ॥
ਔਰੰਗੇ ਮਨ ਕ੍ਰੋਧ ਬਹੁ ਜਿਹ ਤੇ ਜਰ ਨਿਕਸਾਹਿ ॥ ੧ ॥

ਚੌਪਈ ॥ ਇਕ ਨਿਜ ਪੀਰ ਅਜਮਤੀ ਭਾਰਾ ॥ ਦੂਤੀਓ ਕਾਜੀ ਮੌਲੀ ਸਾਰਾ ॥ ਅਰ ਮੁਲਾ ਨਿਜ ਮਤ ਹੁਸ਼ਿਆਰੇ ॥ ਬਡ ਉਮਰਾ ਸਭ ਨਿਕਟ ਹਮਾਰੇ ॥ ੨ ॥ ਦੇ ਆਦਰ ਨਿਜ ਪਾਸ ਬਠਾਇਓ ॥ ਕਹਯੋ ਤਿਨਹੁ ਕੌ ਅਸ ਸਮਝਾਏ ॥ ਗੁਰ ਹਿੰਦਨ [2]ਕਾਰਾ ਗ੍ਰਿਹ ਮਾਹੀ ॥ ਅਬ ਲਗ ਕਹਯੋ ਸੁ ਮਾਨਯੋ ਨਾਹੀ ॥ ੩ ॥ ਜਾਇ ਕਰੋ ਸਮਝਾਵਨ ਤਾਹੂੰ ॥ ਦੇਹੁ ਸਜਾਇ ਮਾਨ ਲੇ ਜਾਹੂੰ ॥ ਤ੍ਰਾਸ ਦਿਖਾਵਹੁ ਅਨਕ ਪ੍ਰਕਾਰਾ ॥ ਜਿਸ ਤੇ ਆਵਹਿ ਸ਼ਰ੍ਹਾ ਮਝਾਰਾ ॥ ੪ ॥ ਕਹੋ ਲੋਭ ਕੀ ਬਾਤ ਬਡੇਰੀ ॥ ਕਰੇ [3]ਨਿਕਾਇ ਸੁਤਾ ਸੰਗ ਮੇਰੀ ॥ ਰਾਜ ਸਮਾਜ ਬਿਲੰਦੇ ਲੈ ਹੈ ॥ ਉਰ ਹਰਖਾਇ ਦੀਨ ਜੇ ਐ ਹੈ ॥ ੫ ॥ ਕਹੇ ਕਿਤਾਬਨ ਜਿਤਕ ਉਪਾਇ ॥ ਦੇ ਸੁਤਾਦਿ ਲੇ ਸ਼ਰ੍ਹਾ ਮਨਾਇ

੧ ਹਾਸਲ ੨ ਜੇਲ ਖਾਨਾ ੩ ਨਕਾਹ

॥ ਜਿਮ ਕਿਮ ਦੀਨ ਬਿਖੈ ਤਿਸ ਆਨਹਿ ॥ ਇਸ ਤੇ ਮਹਾਂ [1]ਸਵਾਬ ਬਖਾਨਹਿ ॥ ੬ ॥ ਕਰਨ ਦੀਨ ਕੋ ਸਦਾ ਬਿਲੰਦ ॥ ਭਯੋ ਨ ਹ੍ਵੈ ਹੈ [2]ਮੋਰ ਮਨਿੰਦ ॥ ਤਿਮ ਹਿੰਦਨ ਮਹਿੰ ਗੁਰੂ ਸਮਾਨ ॥ ਨਹੀਂ ਆਨ ਜੋ ਪਿਖਯੋ ਜਹਾਨ ॥ ੭ ॥ ਕਲਮਾ ਪਠਹਿ ਏਕ ਇਹੁ ਜਬੈ ॥ ਮਾਨ ਲੈਹਿ ਹਿੰਦਵਾਇਨ ਸਬੈ ॥ ਹਿੰਦ ਧਰਮ ਕੋ ਏਹੁ ਕਿਵਾਰ ॥ ਖੁਲਹਿ ਜਬਹਿ ਪੁਨ ਨਾਹਿੰ ਅਵਾਰ ॥੮॥ ਲਾਖਹੁ ਲੋਗ ਸ਼ਰ੍ਹਾ ਚਲ ਪਰੈਂ ॥ ਹੇਰ ਹੇਰ ਪੁਨ ਕੋ ਨਹਿੰ ਅਰੈਂ ॥ ਦੀਨ ਮਜ਼ਹਬ ਕੇ ਮੁਖ ਹਮ ਦੋਈ ॥ ਜਨੀ ਨ ਜਾਇ ਕਵਨ ਬਿਧ ਹੋਈ ॥ ੯ ॥ ਇਸ ਬਿਧ ਕਰੇ ਜਿ ਮਾਨਹਿ ਨਾਹਿ ॥ ਕਰਮਾਤ ਦੇ ਭਾਖਹੁ ਤਾਹਿ ॥ ਜਸ ਨਿਜ ਮਰਜੀ ਸਿਖ ਨਿਕਾਰੇ ॥ ਤਉ ਜਸ ਭਾਖਹੁੰ ਦੇਹਿ ਦਿਖਾਰੇ ॥ ੧੦ ॥ ਜੁਗ ਮਹਿੰ ਏਕ ਜਿ ਮਾਨਹਿ ਨਾਹਿ ॥ ਤੇ ਕਹੁ ਸ਼ਾਹਿ ਕਤਲ ਕਰਾ-ਵਾਹਿ ॥ ਸੁਨ ਸਭ ਅਵਰੰਗੇ ਤੇ ਗਏ ॥ ਪਹੁਚੇ ਗੁਰਹਿ ਬਿਲੋਕਤ ਭਏ ॥ ੧੧ ॥ ਬੈਠੇ ਬਦਨ ਪ੍ਰਸੰਨ ਅਦੀਨਾ ॥ [3]ਯਵਨੰ ਤੇਜੁ ਚਹੈਂ ਜੋ ਖੀਨਾ ॥ ਖਰੇ ਭਏ ਦੇਖਤ [4]ਬਿਮਸਾਏ ॥ ਕਹਯੋ ਸ਼ਾਹਿ ਤੁਮ ਨਿਕਟ ਪਠਾਏ ॥ ੧੨ ॥ ਕਯੋਂ ਤੁਮ ਕਸ਼ਟ ਸਯੋ ਚਿਰ ਕਾਲਾ ॥ ਕਯੋਂ ਹਠ ਧਾਰਯੋ ਰਿਦੇ ਬਿਸਾਲਾ ॥ ਕਯੋਂ ਨਹਿੰ ਭੋਗਹੁ ਐਸ਼ ਅਨੇਕ ॥ ਕਯੋਂ ਨਹਿੰ ਗਹੋ ਸ਼ਾਹਿ ਕੀ ਟੇਕ ॥ ੧੩ ॥ ਲਾਖਹੁ ਲੋਕ ਸ਼ਰ੍ਹਾ ਮਹਿੰ ਆਏ ॥ ਸੋ ਸਗਰੇ ਹਜ਼ਰਤ ਬਡਿਆਏ ॥ ਤੁਮਹਿ ਸਿਰੋਮਨ ਸਭ ਕੋ ਕਰੈ ॥ ਕਰੈ ਜੁ ਸ਼ਾਹੁ ਨ ਪੁਨ ਕਬ ਫਿਰੈ ॥ ੧੪ ॥ ਦੁਖਤਰ ਆਦ ਦੇਨ ਜਿਨ ਮਾਨੀ ॥ ਅਪਰ ਦੇਨ ਕੀ ਕਹਾਂ ਕਹਾਨੀ ॥ ਭਲੋ ਆਪਨੋ ਕਯੋਂ ਨ ਬਿਚਾਰੋ ॥ ਇਹਾਂ ਐਸ਼ ਮਰ ਭਿਸ਼ਤ ਸਿਧਾਰੋ॥੧੫॥ ਜੋ ਹਠ ਕਰੋ ਨ ਮਾਨਹੁ ਏਹੁ ॥ ਕਰਾਮਾਤ ਕਾਮਲ ਹੁਇ ਦੇਹੁ ॥ ਜਿਮ ਹਜ਼ਰਤ ਤੁਮ ਤੇ ਕਰਵਾਵੈ ॥ ਤਿਮ ਕਰ ਦੇਹੁ ਦੇਖ ਹਰਖਾਵੈ ॥

੧ ਵਡਾ ਪੁੰਨ ੨ ਮੇਰੇ ਸਦਰਸ ੩ ਤੁਰਕਾਂ ਦਾ ਤੇਜ ੪ ਅਸਚਰਜ

੧੬ ॥ ਨਾਹਿ ਤ ਹਜ਼ਰਤ ਕੇ ਚਿਤ [1]ਰੋਸਾ ॥ ਦੇ ਮਰਵਾਇ ਨ ਜਾਨਹਿ ਦੋਸਾ ॥ ਸ਼ਰ੍ਹਾ ਮਾਨ ਕੈ ਅਜ਼ਮਤ ਦੈਨ ॥ ਕਿਧੌ ਮ੍ਰਿਤੂ ਅਪਨੀ ਕਰ ਲੈਨ ॥ ੧੭ ॥ ਇਨ ਤੀਨਹੁ ਮਹਿੰ ਲਖਹੁ ਜਿ ਨੀਕੀ ॥ [2]ਹਿਯ ਕੇ ਬੀਚ ਕਰੋ ਸੋ ਠੀਕੀ ॥ ਉੱਤਰ ਭਨਯੋ ਧਰਮ ਹਮ ਪਿਆਰੋ ॥ ਦੁਸ਼ਟ ਕਹੇ ਨਹਿੰ ਕਰੈਂ ਬਿਦਾਰੋ ॥ ੧੮ ॥ ਰਾਜ ਇਸਤ੍ਰੀ ਲੋਭ ਉਭਾਰੇ ॥ ਅਤ ਮੂਰਖ ਹਮ ਨੀਕ ਬਿਚਾਰੇ ॥ ਲੋਭ ਹੇਤ ਜੋ ਧਰਮ ਬਿਗਾਰੇ ॥ ਮੁਖ ਕਾਰੋ ਦ੍ਵੈ ਲੋਕ ਬਿਗਾਰੇ ॥ ੧੯ ॥ ਦੇ ਅਜ਼-ਮਤ ਦੁਸ਼ਟਹਿ ਹਰਖਾਵੈਂ ॥ ਅਪਨਾ ਆਪ ਬਡ਼ਾਇ ਛੁਟਾਵੈਂ ॥ ਉਬਰਹਿ ਹਿੰਦ ਨਸ਼ਟ ਤੁਮ ਕੈਸੇ ॥ ਜਾਨ ਲੇਹੁ ਦੁਸ਼ਟਾਤਮ ਐਸੇ ॥ ੨੦ ॥ ਦੋਨਹੁ ਅੰਗੀਕਾਰ ਨ ਹਮਰੈ ॥ ਕਰ ਨਿਰਨੈ ਭਾਖਯੋ ਢਿਗ ਤੁਮਰੈ ॥ ਤ੍ਰਿਤੀਏ ਪ੍ਰਾਨ ਹਾਨ ਕੀ ਬਾਤਾ ॥ ਸੋ ਹਮ ਸਹੈਂ ਆਪਨੇ ਗਾਤਾ ॥ ੨੧ ॥ ਜੋ ਥੋ ਕਰਨੋ ਸੋ ਕਰ ਰਹੇ ॥ ਤਿਆਰ ਭਏ ਅਬ ਦੇਰ ਨ ਅਹੇ ॥ ਦੈ ਹੈਂ ਸੀਸ [3]ਸਿਰਰ ਨਹਿੰ ਦੈ ਹੈਂ ॥ ਹਿੰਦੂ ਧਰਮ ਉਬਾਰ ਦਿਖੈ ਹੈਂ ॥ ੨੨ ॥

ਦੋਹਿਰਾ ॥

ਅਟਲ [4]ਨਿਠਰ [5]ਸੰਦੇਹ ਬਿਨ ਕਹੇ ਵਾਕ [6]ਨਿਰਧਾਰ ॥
ਸੁਨ ਗੁਰ ਤੇ ਸਭ ਆਇ ਜੋ ਕੋਪੇ ਦੁਸ਼ਟ ਗਵਾਰ ॥ ੨੩ ॥

ਚੌਪਈ ॥ ਸ਼ਾਹਿ ਪੀਰ ਤਬ ਬੈਨ ਬਖਾਨੇ ॥ ਕਹਯੋ ਸ਼ਾਹਿ ਕੌ ਨਾਹਿਨ ਮਾਨੇ ॥ ਲੋਹ ਪਿੰਜਰੇ ਮਹਿੰ ਭੀ ਪਾਯੋ ॥ ਨਹੀਂ ਤ੍ਰਾਸ ਕਛੁ ਮਨ ਮਹਿੰ ਲਿਆਯੋ । ੨੪ ॥ ਅਨਕ ਭਾਂਤ ਕੀ ਦੇਉਂ ਸਜਾਇ ॥ ਕਰ ਜਬਰੀ ਤੇ ਲੇਹੁੰ ਮਨਾਇ ॥ ਸਮਝਾਯੋ ਕਿਮ ਸਮਝੈਂ ਨਾਹੀ ॥ ਆਵਨ ਜਾਨ ਨਿਫਲ ਇਨ ਪਾਹੀ ॥ ੨੫ ॥ ਭਨੈ ਮੁਲਾਨਾ ਮੈਂ

[1] ਗੁਸਾ [2] ਹਿਰਦੇ ਵਿਚ [3] ਹਠ [4] ਪਕੇ [5] ਸੰਸੇ ਤੋਂ ਬਿਨਾਂ
[6] ਨਿਸ਼ਚੇ ਕਰਕੇ

ਦ੍ਰਿਢ ਜਾਨੀ ॥ ਪ੍ਰਾਨ ਹੋਇ ਹੈਂ ਇਸ ਕੇ ਹਾਨੀ ॥ ਉਤ ਹਜ਼ਰਤ ਕੋ ਹਠ ਨਹਿੰ ਟਰੈ ॥ ਇਤ ਇਕ ਸਮ ਹੀ ਹਠ ਕੋ ਧਰੈ ॥ ੨੬ ॥ ਅਸ ਬਕ ਕੈ ਗੇ ਸਭ ਢਿਗ ਸ਼ਾਹੂ ॥ ਸਕਲ ਪ੍ਰਸੰਗ ਸੁ ਦੀਨ ਸੁਨਾਹੂ ॥ ਕਯੋਂ ਹੂੰ ਨਹਿੰ ਮਾਨਹਿੰ ਬਹੁ ਕਥ ਕਯੋ ॥ ਕੈਦ ਕਸ਼ਟ ਤੇ ਤ੍ਰਾਸ ਨ ਲਯੋ ॥ ੨੭ ॥ [1]ਮੁਦਤ ਮਨਿੰਦ ਬਦਨ ਜਿਨ ਕੇਰਾ ॥ ਹਮ ਸਮਝਾਇ ਰਹੇ ਬਹੁਤੇਰਾ ॥ ਸੁਨ ਬੋਲਯੋ ਮੂਰਖ [2]ਚਵਰਗੱਤਾ ॥ ਇਹੁ ਨਿਜ ਧਰਮ ਬਿਖੈ ਦ੍ਰਿਢ ਰੱਤਾ ॥ ੨੮ ॥ ਇਸ ਸਮ ਮੁਖੀ ਹਿੰਦੂ ਨਹਿੰ ਕੋਈ ॥ ਮੋ ਸਮ ਸੰਗ ਦਿਲਾ ਨਹਿੰ ਹੋਇ ॥ ਤੀਨ ਭਾਈ ਮੈਂ ਕਤਲ ਕਰਾਏ ॥ ਪਿਤਾ ਕੈਦ ਮਹਿੰ ਹਮ ਬਿਨਸਾਏ ॥ ੨੯ ॥ [3]ਸਰਮਦ ਆਦ ਫਕੀਰ ਮਹਾਨੇ ॥ ਜੋਗੀ ਸਨਿਆਸੀ ਪਰਧਾਨੇ ॥ ਅਨਕ ਭੇਖ ਕੇ ਬਹੁ ਮਰਵਾਇ ॥ ਵੈਨਵਾਹ ਕਈ ਨਦੀ ਡੁਬਾਇ । ੩੦ ॥ ਇਨ ਹਠ ਪਕਰਯੋ ਹਮਰੇ ਸੰਗਾ ॥ ਨਹਿੰ ਰਾਖਹਿ ਕਿਸ ਬਿਧ ਹੀ ਵੰਗਾ ॥ ਅਹੈ ਅਜਮਤੀ ਨਿਸਚਾ ਲਯੋ ॥ ਕਈ ਬੇਰ ਸਭ ਨੇ ਪਤਿਅਯੋ ॥ ੩੧ ॥ ਸਿੱਖ ਨਿਕਾਰੇ ਆਪ ਨ ਜਾਵੈ ॥ ਕਯਾ ਜਾਨਹਿੰ ਇਸ ਕਯਾ ਮਨ ਭਾਵੈ ॥ ਜਾਉ ਅਬੈ ਦਿਹੁ ਹੁਕਮ ਸੁਨਾਇ ॥ ਆਜ ਨਿਸਾ ਤੁਹਿ ਮੁਹਲਤ ਆਇ ॥ ੩੨ ॥ ਸੁਬਹਿ ਸੁ [4]ਆਫਤਾਬ ਲੌ ਚਢੇ ॥ ਲੇਹੁ ਸੁ ਕਲਮਾ ਆਪਹਿ ਪਢੇ ॥ ਕੈ ਦਿਹੁ ਕਰਾਮਾਤ ਛੁਟ ਜਾਵੈ ॥ ਨਾਹਿੰ ਤ ਕਤਲ ਸੁਬਹਿ ਹੁਇ ਜਾਵੈ ॥ ੩੩ ॥ ਆਖਰ ਹੁਕਮ ਸੁ ਦੇਹੁ ਸੁਨਾਇ ॥ ਨਿਤਯ ਬਖੇਰਾ ਆਛੋ ਨਾਇ ॥ ਸੁਨ [5]ਉਮਰਾਵ, ਕਹਯੋ ਗੁਰ ਸੰਗੇ ॥ ਭਾਖਯੋ ਦੁਸ਼ਟ ਜੋਊ ਨੌਰੰਗੇ ॥ ੩੪ ॥ ਸੁਨ ਗੁਰ ਕਹਯੋ ਜਾਇ ਕਹੁ ਸ਼ਾਹਿ ॥ ਕਤਲ ਕਰਹਿ ਨਹਿ ਬਿਲਮ ਲਗਾਹਿ ॥ ਬੇਰ ਬੇਰ ਕਿਉਂ ਕਹਿ ਝਖ ਮਾਰੇ ॥ ਹਮ ਥਿਤ ਅਹੈਂ ਸਭੀ ਬਿਧ

---

੧ ਪ੍ਰਸੰਨ ੨ ਮੁਸਲਮਾਨਾਂ ਦਾ ਗੋਤ ੩ ਫਕੀਰ ਦਾ ਨਾਮ ਹੈ

੪ ਸਵੇਰੇ ਸੂਰਜ ਚੜ੍ਹਨ ਤੋ ੫ ਵਜ਼ੀਰ

ਤਿਆਰੇ ॥ ੩੫ ॥ ਸੁਨ [1]ਉਮਰਾਇ ਗਯੋ ਢਿਗ ਸਾਇ ॥ਗੁਰ ਉੱਤਰ ਜੋ ਦਯੋ ਸੁਨਾਇ ॥ ਸੁਨ ਬਹੁ ਆਗ ਕ੍ਰੋਧ ਭੜਕਾਈ ॥ ਨਿਸਾ ਪਰੀ ਇਸ ਚਿੰਤ ਬਿਤਾਈ ॥ ੩੬ ॥ ਇਤਿ ਸ੍ਰੀ ਗੁਰ ਪ੍ਰਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਦਿਹਲੀ ਜੇਲ੍ਹ ਮਹਿੰ ਨੌਰੰਗ ਜਤਨ ਔ ਗੁਰੂ ਜੀ ਉੱਤਰ ਦੇਨ ਪ੍ਰਸੰਗ ਬਰਨਨੰ ਨਾਮ ਇਕਾਠਮੋਂ ਮੰਦਰਹਿ॥ ੬੧ ॥

ਦੋਹਿਰਾ ॥ ਕਹਿਰ ਭਰਾ ਜਬ ਦਿਨ ਚੜ੍ਹਯੋ ਨੌਰੰਗ ਚਾਹਯੋ ਕੇਰ ॥
ਕਾਜੀ ਮੂਲੇ ਸੰਗ ਲੇ ਅਯੋ ਜੇਲ੍ਹ ਬੇ ਖੈਰ ॥ ੧ ॥

ਚੌਪਈ ॥ ਦੀਨ ਜਲਾਲ ਸਯਦ ਹੋ ਤਿਆਰਾ ॥ ਜਾਲਾਦਨ ਕੋ ਬਡ ਜਮਦਾਰਾ ॥ ਤੀਖਨ ਤੇਗ ਤਾਹਿ ਕਰ ਦੀਨ ॥ ਪਹੁੰਚੇ ਤਹਾਂ ਸਭੈ ਬੇ ਦੀਨ ॥ ੨ ॥ ਲੋਹ ਪਿੰਜਰੇ ਮਾਹਿੰ ਜਹਾਇ ॥ ਚਾਦਰ ਹਿੰਦ ਧਰਮ ਥਿਤ ਆਇ ॥ ਮੁਖ ਪ੍ਰਸੰਨ ਇਕ ਰਸ ਦਮਕਾਏ ॥ ਔਰੰਗੂ ਤਬ ਕਹਯ ਸੁਨਾਇ ॥ ੩ ॥ ਹੇ ਗੁਰ ਨਾਹਕ ਹਠ ਤੁਮ ਲਯੋ ॥ ਜਿਨ ਬੁੱਤ ਪੂਜਨ ਧਰ ਪਕਰਯੋ ॥ ਸੋ ਤੁਮ [2]ਅੰਸ [3]ਉਮਤ ਐਸਾਨ ॥ ਨਹਿੰ ਮਾਨਹਿੰ ਚਿਤ ਲੀਜੋ ਜਾਨ ॥ ੪ ॥ ਮੈਂ ਇਹਸਾਨ ਵੰਦ ਤੁਹਿ ਹੋਇ ॥ ਔਰ ਅਖਲ ਹੈ ਤੁਰਕੀ ਜੋਇ ॥ ਮਹਾਂ ਦੀਨ ਸਮ ਤੁਮ ਹਮ ਜਾਨੇ ॥ ਪਰ ਇਕ ਕਲਮਾ ਕਰੋ ਬਖਾਨੇ ॥ ੫ ॥ ਅਸ ਕਹਿ ਤੇਗ ਦਿਸਾ ਕਰ ਨੈਨ ॥ ਹਾਥ ਉਠਾਇ ਸੁ ਬੋਲਯੋ ਬੈਨ ॥ ਜੇ ਨਹਿੰ ਮਾਨੋਂ ਕਹਜੋ ਹਮਾਰਾ ॥ ਪਿਖਹੁ ਤੇਗ ਤੀਖਨ ਜਿਹ ਧਾਰਾ ॥ ੬ ॥ ਤੁਮ ਹਿਤ ਆਈ ਦੇਰ ਨਹਿੰ ਕਾਈ ॥ ਕਹੋ ਅਬੈ ਜੋ ਮਨ ਮਹਿੰ ਭਾਈ ॥ ਸੁਨ ਸ੍ਰੀ ਗੁਰ ਮੁਖ [4]ਬਿਗਸ ਉਚਾਰੇ ॥ ਹੇ ਨੁਰੰਗ ਸਗ ਦੀਨਹਿੰ ਭਾਰੇ ॥ ੭ ॥ ਕਈ ਵੇਰ ਆਗੇ ਝਖ ਮਾਰੀ ॥ ਕਲਮਾ ਕਲਮਾ ਕਹੋ ਪੁਕਾਰੀ ॥ ਕਈ ਵੇਰ ਹਮ ਨੇ ਸਮਝਾਯੋ॥ ਕਾਚੋ ਦੀਨ ਹਮਹਿੰ ਨਹੀਂ

੧ ਵਜ਼ੀਰ ੨ ਔਲਾਦ ੩ ਰਯਤ ੪ ਪ੍ਰਸੰਨ ਹੋਕੇ

ਭਾਯੋ ॥ ੮ ॥ ਦੀਨ ਗਹੌਂ ਜਿਸ ਸਮ ਮੁਹਿ ਜਾਨੋ ॥
ਤਿਹ ਸਮ ਲਾਖੌਂ ਫਿਰੈਂ ਹਰਾਨੋ ॥ ਪ੍ਰਭ ਅਕਾਲ ਜੀ ਕੇ ਦਰ
ਆਗੇ ॥ ਕਜ਼ਾ ਜਾਨਹੁ ਤੁਮ ਮੂੜ੍ਹ ਕੁਭਾਗੇ ॥ ੯ ॥ ਅਰ ਜੋ ਮਾਰਨ
ਭੈ ਦਿਖਰਾਵੇ ॥ ਆਤਮ ਕੋ ਨਹਿੰ ਅੰਧ ਲਖਾਵੇ ॥ ਸ਼ਸਤਰ ਤੇ ਨਹਿੰ
ਛੇਦਯੋ ਜਾਇ ॥ [1]ਅੰਭ ਨਾਹਿੰ ਜਿਹ ਸਕਹਿ ਡੁਬਾਇ ॥੧੦॥ ਆਗ
ਜਰਾਇ ਸਕੈ ਨ ਕਦਾਈ ॥ ਨਾਹਿੰ [2]ਪੌਨ ਤਿਹ ਸਕਹਿ ਡੁਬਾਈ ॥
ਸਦਾ ਅਚਲ ਅਮਰ ਸੋ ਅਹੈ ॥ ਪ੍ਰਭੁ ਕੇ ਲੋਕ ਭੇਵ ਇਹੁ ਲਹੈਂ ॥
੧੧ ॥ ਤੁਮ ਚਮਾਰ ਸਮ ਹਮ ਨੇ ਜਾਨੋ ॥ [3]ਅਸਥ ਮਾਸ [4]ਗਾਕੂ
ਬਈਮਾਨੇ ॥ ਤੇਗ ਬਹਾਦਰ ਨਾਮ ਹਮਾਰਾ ॥ ਸਫਲੋ ਕਰਨ ਇਸੈ
ਅਬ ਕਾਰਾ ॥ ੧੨ ॥ ਤੇਗ ਸੰਗ ਨਿਜ ਸੀਸ ਕਟਾਵੈਂ ॥ ਤੁਮ ਸਿਰ
ਠੀਕਰ ਫੋਰ ਦਿਖਾਵੈਂ ॥ ਕਰ ਬਹਾਦਰੀ ਹਿੰਦ ਬਚਾਵੈਂ ॥ ਅਰ ਤੁਮ
ਤੇਜ ਜਗਤ ਬਿਨਸਾਵੈਂ ॥ ੧੩ ॥ ਖੋਲ੍ਹ ਪਿੰਜਰੇ ਤੇ ਨਿਕਸਾਵੇ
॥ ਕਤਲ ਕਰਾਵੇ ਦੇਰ ਨ ਲਾਵੇ ॥ਪੁਨ ਭੀ ਢੀਠਨਾਹਿੰ ਹਠ ਟਾਰ੍ਹਾ ॥
ਨਹਿੰ ਟਰ ਹੈ ਇਹੁ ਦੀਜਹਿ ਮਾਰਾ ॥ ੧੪ ॥ ਸੁਨਤ ਪਿੰਜਰੇ [5]ਦ੍ਵਾਰ
ਉਘਾਰਾ ॥ ਨਿਕਸ ਵਹਿਰ [6]ਬਿਗਜਾਨ ਉਦਾਰਾ ॥ ਪੁਨ ਕਾਰਾ ਗ੍ਰਿਹ
ਕੇ ਬਡ ਪੌਰ ॥ ਸੋ ਨਿਕਸੇ ਧਰਮਿਨ ਸਿਰ ਮੌਰ ॥ ੧੫ ॥ ਲੋਗ
ਹਜਾਰਹੁ ਸੁਨ ਕਰ ਆਏ ॥ ਦੂਰ ਦੂਰ ਸਭ [7]ਬਰਜ ਹਟਾਏ ॥ ਹਿੰਦੂ
ਬ੍ਰਿੰਦ ਤੁਰਕ ਸਮਦਾਇ ॥ ਖਰੇ ਬਜਾਰ ਬਿਖੈ ਬਿਸਮਾਇ ॥ ੧੬ ॥
ਨਿਕਟ [8]ਕੂਪ ਲਘ ਤਿਸ ਥਲ ਗਏ ॥ ਜਲ ਨਿਕਸਾਯੋ [9]ਮੱਜਨ
ਕਏ ॥ ਨਿਕਟ [10]ਬਿਟਪ ਬੋਹੜ ਕੋ ਹੇਰਾ ॥ ਆਇ ਤਾਹਿ ਢਿਗ ਪ੍ਰਭ
ਤਿਸ ਬੇਰਾ ॥ ੧੭ ॥ ਕਹਯੋ ਜਬਹਿ ਹਮ ਸੀਸ ਨਿਵਾਇ ॥ ਤਬ

੧ ਜਲ ੨ ਹਵਾ ੩ ਹਡੀਆਂ ੪ ਗਾਹਕ
੫ ਬੂਟਾ ਖੋਲਿਆ ੬ ਅਪਰੋਖ਼ਸ਼ ਗਿਆਨ ਸ੍ਰਿਸ਼ਟ ੭ ਰੋਕ ਕੇ
੮ ਛੋਟਾ ਖੂਹ ਸੀ ੯ ਇਸ਼ਨਾਨ ਕੀਤਾ ੧੦ ਬੋਹੜ ਦਾ ਦਰਖਤ

ਦੇਵਹੁ ਤੁਮ ਤੇਗ ਚਲਾਇ ॥ ਇਮ ਕਹਿ ਸਤਿਗੁਰ [1]ਤਰਵਰ ਤਰੇ ॥ ਬੈਠ ਅਡੋਲ ਪਾਠ ਜਪੁ ਕਰੇ ॥ ੧੮ ॥ ਸਵਾ ਪਹਿਰ ਜਬ ਦਿਨ ਚਢ ਆਯੋ॥ਭੋਗਪਾਇਤਬਸੀਸ ਨਿਵਾਯੋ॥ਸਈਅਦ ਤਬ ਕਰਕੈ ਬਲ ਬਾਹੂੰ ॥ [2]ਤੇਗ ਪ੍ਰਹਾਰ ਤਾਕ ਗੁਰ ਮਾਹੂੰ ॥ ੧੯ ॥ ਕਰੀ ਚਲਾਵਨ ਗਈ ਨ ਤਹ ਲੌਂ ॥ ਧਰ ਤੇ ਸਿਰ ਉਤਰਯੋ ਗੁਰ ਪਹਿਲੌਂ ॥ ਉਡਯੋ ਸੀਸ ਹੁਇ ਅੰਤਰ ਧਯਾਨਾ ॥ ਬਹੀ ਅੰਧੇਰੀ [3]ਸੂਰ ਲੁਪਾਨਾ ॥ ੨੦ ॥ ਸਭ ਕੇ ਮੁੰਦੇ [4]ਬਿਲੋਚਨ ਐਸੇ ॥ ਕਛੂ ਬਿਲੋਕਯੋ ਜਾਇ ਨ ਕੈਸੇ ॥ ਆਏ ਤਬਹਿ ਬਹੁ ਕਠਨ ਭੁਚਾਲਾ ॥ ਪਰੀ ਜਗਤ ਮਹਿੰ ਬਹੁ ਹਲ ਚਾਲਾ ॥ ੨੧ ॥ ਹੈ ਹੈ ਹੈ ਸਭ ਜਗ ਮਹਿੰ ਭਯੋ ॥ ਜੈ ਜੈ ਜੈ ਸੁਰ [5]ਖੈ ਉਚਰਯੋ ॥ ਬਿਸ਼ਨ [6]ਬਿਰੰਚ [7]ਰੁਦ੍ਰ ਅਰ [8]ਸੱਕ੍ਰ॥ਸਿਧ ਚੁਰਾਸੀਬਾਂਧੇ ਚੱਕ੍ਰ ॥੨੨॥ਗ੍ਰਿਹਨਾਥ ਬਾਵੰਜਾ ਬੀਰ॥ਜਤੀ [9]ਖਸਟ ਆਏਮਤ ਧੀਰ॥ ਬਰਨ [10]ਕੁਬੇਰ ਸੂਰ [11]ਸਸ ਸਾਰੇ ॥ ਦੇਵੀ ਦੇਵ ਜੁ ਧਰਮ ਪਿਆਰੇ ॥ ੨੩ ॥ ਮਿਲ ਮਿਲ ਜੈ ਗੁਰ ਜੈ ਜੈ ਰਰੈਂ ॥ ਸੁਮਨ ਕਲਪ ਬ੍ਰਿਛ ਬਰਖਾ ਕਰੈਂ॥ਦਿਬਯ ਜੋਤ ਤਬਆਇ ਬਿਮਾਨੇ॥ ਭੇ ਅਰੂਢ ਤਿਹ ਗੁਰ ਭਗਵਾਨੇ ॥ ੨੪ ॥ ਮੁਖ ਦੇਵਨ ਨਿਜ ਕੰਧ ਉਠਾਏ ॥ ਬਡ ਪ੍ਰਕਾਸ ਭਾ [12]ਨਭ ਕੇ ਮਾਏ ॥ ਚਲੇ ਬਾਜ ਬਹੁ ਬਜਾਏ ॥ ਅਨਕ ਪ੍ਰਕਾਰ ਪ੍ਰਸੰਸਾ ਗਾਏ ॥ ੨੫ ॥ ਹਮ ਗੁਰ ਰਾਖੇ ਮੁਖਹੁ ਉਚਾਰੇ॥ਜੈਜੈ ਕਰਤ ਜਾਤ ਸੰਗ ਸਾਰੇ ॥ ਸੱਚ ਖੰਡ ਕੋ ਚਲਯੋ ਬਿਮਾਨ ॥ ਸਭ ਦਿਸ ਦੇਖਹਿੰ ਦਯਾ ਨਿਧਾਨ ॥ ੨੬ ॥ ਸਾਦਰ ਸੁਰ ਸਭ ਦਏ ਹਟਾਈ ॥ ਸ਼ਕਤ ਨ ਪਹੁੰਚਨ ਕੀ ਅਗਵਾਈ ॥ ਸਤਿਗੁਰ ਸੱਚ ਖੰਡ

---

੧ ਦਰਖਤ ਦੇ ਹੇਠਾਂ ੨ ਤਲਵਾਰ ਚੁਕ ਕੇ ਮਾਰਨ ਲਗਾ ੩ ਸੂਰਜ ਛੁਪ ਗਿਆ ੪ ਅਖਾਂ ਸਾਰਿਆਂ ਦੀ ਬੰਦ ਹੋ ਗਈਆਂ ਮਿਟੀ ਦੇ ਉਡਣ ਕਰਕੇ ੫ ਅਕਾਸ਼ ਭਾਵ ਦੇਵ ਲੋਕ ਵਿਚ ੭ ਬ੍ਰਹਮਾ ੮ ਸ਼ਿਵ ਜੀ ੯ ਛੇ ਜਤੀ ੧੦ ਜਲ ਦਾ ਦੇਵਤਾ ਅਤੇ ਭੇਦ ਸੂਰਜ ਚੰਦਰ ੧੧ ਚੰਦਰਮਾਂ ੧੨ ਅਕਾਸ਼ ਵਿਚ

ਕੇ ਗਏ ॥ ਥਿਰ ਹੁਇ ਸੁਰ ਜੈ ਜੈ ਬਚ ਕਏ ॥ ੨੭ ॥ ਅਬ ਦਿਹਲੀ ਪੁਰ ਕੀ ਜਿਮ ਕਥਾ ॥ ਸ੍ਰੋਤਾ ਸੁਨਹੁ ਬਿਤੀਤੀ ਜਥਾ ॥ ਸੀਸ ਭਯੋ ਜਬ ਅੰਤਰ ਧਿਆਨਾ ॥ ਸ੍ਰੀ ਗੁਰਦਿਤਾ ਥਿਤ ਜਿਹ ਥਾਨਾ ॥ ੨੮ ॥ ਆਇ ਸੀਸ ਝੋਲੀ ਪਰ ਗਯੋ ॥ ਸੈ ਆਦਰ ਚਾਦਰ ਲਪਟਯੋ ॥ ਬਹੁ ਅੰਧਕਾਰ ਪਿਖਯੋ ਨਹਿੰ ਕਾਹਿ ॥ ਨਿਕਸਯੋ ਤਤ ਛਿਨ ਪੁਰ ਤੇ ਜਾਹਿ ॥ ੨੯ ॥ ਪੁਰ ਅਨੰਦ ਮਾਰਗ ਮਹਿੰ ਪਯੋ ॥ ਸਤਿਗੁਰ ਸਾਕੇ ਤੇ ਦੁਖ ਲਯੋ ॥ ਇਤਹਿ ਹੌਲ ਸਭ ਤੁਰਕਨ ਭਯੋ ॥ ਦੈਨ ਤੁਰਕ ਪਤ ਕੇ ਸਭ ਗਯੋ ॥ ੩੦ ॥ ਬਡੋ ਤ੍ਰਾਸ ਮਨ ਮਾਹਿੰ [1]ਉਪੰਨਾ ॥ ਧੀਰ ਹੁਲਾਸ ਤੁਰਤ ਹੀ ਭੰਨਾ ॥ ਦੇਖੈਂ ਤੋ ਧਰ ਹੈ ਸਿਰ ਨਾਹੀਂ ॥ ਭਾ ਅਚਰਜ ਸਭ ਕੇ ਮਨ ਮਾਹੀਂ ॥ ੩੧ ॥ ਢੂੰਢ ਭਾਲ ਕਰ ਮੂਰਖ ਹਾਰੇ ॥ ਕਹਯੋ ਨੁਰੰਗੇ ਤਦ ਤਹਿ ਬਾਰੇ ॥ ਗਯੋ ਸੀਸ ਧਰ ਕੀ [2]ਚੁਕਸਾਈ ॥ ਕਰੋ ਖਰੇ ਹੁਇ ਅਧਕ ਸਪਾਈ ॥ ੩੨ ॥ ਅਸ ਕਹਿ [3]ਦੁਰਗ ਦਿਸਾ ਚਲ ਧਰਾ ॥ ਬਹੁ ਮਨ ਡਰੇ ਚਿੰਤ ਦੁਖ ਭਰਾ ॥ ਬਨਜਾਰੋ ਸਿਖ ਲਖੀ ਏਕ ॥ ਗੰਜ ਰਕਾਬ ਬਸੈ ਜੋ ਨੇਕ ॥ ੩੩ ॥ ਦਿਹਲੀ ਤੇ [4]ਤੀਨਕ ਕੋ ਪਰੇ ॥ ਕਈ ਹਜਾਰ [5]ਸਕਟ ਨਿਜ ਧਰੇ ॥ ਸੋ ਤਿਹ ਦਿਨ ਕਿਤ ਤੇ ਚਲ ਆਯੋ ॥ [6]ਸਤ ਸੌ ਸਕਟਾ ਸੰਗ ਲਵਾਯੋ ॥ ੩੪ ॥ ਸੁਨਿਯੋ ਗੁਭ ਭਾਣਾ ਵਰਤਾਯੋ ॥ ਅਬ ਲਗ ਦੇਹ ਦਾਹ ਨਹਿੰ ਥਾਯੋ ॥ ਤਿਸ ਮਾਰਗ ਮਹਿੰ ਪਾਈ ਵਹੀਰ ॥ ਜਹਾਂ ਸਤਿਗੁਰੂ ਥਿਰਯੋ ਸਰੀਰ ॥ ੩੫ ॥ ਪਿਖਤ [7]ਧੂਲ ਅਰ ਭੀਰ ਸਪਾਈ ॥ ਇਕ ਦਿਸ ਹਟੇ ਨ ਦੀਖਹਿ ਕਾਈ ॥ ਲਖੀ ਜਬ ਗੁਰ ਦੇਹ ਨਿਯਰਾਯੋ ॥ ਤਤ ਛਿਨ ਸਤਿਗੁਰ ਧਰ ਉਠਵਾਯੋ ॥ ੩੬ ॥ ਸਕਟੈ ਨਿਜ ਮਹਿੰ ਤੂਲ ਲਦਾਈ ॥ ਦੀਨ ਤਾਹਿੰ ਮਹਿੰ ਭਲੇ ਪੁਢਾਈ ॥ ਹਾਂਕਯੋ ਸਭ ਤੇ

---

੧ ਪੈਦਾ ਹੋਇਆ ੨ ਭਾਲ ਕਰੋ ੩ ਕਿਲ੍ਹੇ ਦੇ ਪਾਸੇ ੪ ਤਿਨ ਮੀਲ
੫ ਗਡੇ ੬ ਸਤ ਸੌ ਗਡੇ ੭ ਧੂੜ

ਅਗੂ ਚਲਾਇ ॥ ਪਹੁੰਚਯੋ ਨਿਜ ਪੁਰ ਤਤ ਛਿਨ ਜਾਇ ॥ ੩੭ ॥
[1]ਛਾਪਰ ਬੈਲਨ ਹਿਤ ਜੋ ਕਰੇ ॥ ਕਛ [2]ਉਖੇਰ ਈਧਨ ਕਰ ਡਰੇ ॥
ਇਕ ਮਹਿਂ ਚਿਤਾ ਨੀਕ ਬਨਵਾਈ ॥ ਸ੍ਰੀ ਗੁਰ ਦੇਹ ਧਰੀ ਤਬ
ਆਈ ॥ ੩੮ ॥ ਸਤਿਨਾਮ ਕਹਿ ਲਾਂਬੂ ਲਾਯੋ ॥ ਅਰ ਬਹੁ ਛਪਰਨ
ਆਗ ਲਗਾਯੋ ॥ ਇਤ ਸਕਟੇ ਜਬ ਸਭ ਗਮਨਾਏ ॥ ਆਇ
ਸਿਪਾਈ ਦੇਹ ਨਹਿਂ ਪਾਏ ॥ ੩੯ ॥ ਦੌਰੇ ਇਤ ਉਤ ਰੌਰਾ ਪਰਾ ॥
ਅਰ ਸਕਟਨ ਕਾ ਪਾਛਾ ਕਰਾ ॥ ਆਇ ਲਖੀ ਛਪਰਨ ਕੋ ਹੇਰਾ ॥
ਲਗੀ ਆਗ ਬਹੁ ਰੌਲਾ ਹੇਰਾ ॥ ੪੦ ॥ ਮੁਰੇ [3]ਭਾਲ ਕਛ ਹਾਥ ਨ
ਆਜਾ ॥ ਮੂਰਖ ਨਹਿਂ ਜਾਨਹਿਂ ਗੁਰ ਮਾਯਾ ॥ ਲਖੀਆ
ਨਿਸਚਿਤ ਤਿਨ ਤੇ ਭਯੋ ॥ ਚਿਤਾ ਸ਼ਾਂਤ ਭੀ ਗੁਰ ਲਖ ਲਯੋ ॥੪੧॥
ਕਰ ਸਨਾਨ ਪਰਸਾਦਿ ਬਤਾਯੋ ॥ ਸਗਰੀ ਰੈਨ ਜਾਗ ਕਰਵਾਯੋ ॥
ਪ੍ਰਾਤ ਕਾਲ ਚਿਖ ਜਲ ਦੁਧ ਡਾਰਾ ॥ ਰਾਖ [4]ਪੁਸ਼ਪ ਮੰਗਲ ਇਕ
ਸਾਰਾ ॥ ੪੨ ॥ [5]ਗਾਗੂ ਤਾਂਬੂ ਕੀ ਬਡ ਪੁਰ ਕੀਨ ॥ ਖੋਦ ਸਵਾ
ਗਜ ਪੂਰ ਸੁ ਦੀਨ ॥ ਊਪਰ ਕਛ ਦੇਹਰੀ ਰਚਵਾਈ ॥ ਛੰਨ ਊਪਰੇ
ਦੀਨ ਸਜਾਈ ॥ ੪੩ ॥ ਅਸ ਗੁਰ ਸਿਖ ਗੁਰ ਕਰ ਸਸਕਾਰ ॥
ਧੰਨ ਜਨਮ ਅਪਨੋ ਕਰ ਡਾਰ ॥ ਸੰਬਤ [6]ਜੁਗ ਸ਼ਤ ਰਿਖ ਅਧਿਕਾਈ
॥ ਮਘਰ ਸੁਦੀ ਪੰਚਮੀ ਆਈ ॥ ੪੪ ॥ ਸਵਾ ਜਾਮ ਦਿਨ ਸੁਰ ਗੁਰ
ਵਾਰਾ ॥ ਸਾਕਾ ਕੀਨ ਨਵਮ ਗੁਰ ਭਾਰਾ ॥ ਸੀਸ ਦਿਨ ਪਰ ਸਿਰਰ
ਨ ਦੀਨਾ ॥ ਹਿੰਦੂ ਧਰਮ ਉਬਾਰਨ ਕੀਨਾ ॥ ੪੫ ॥ ਤਿਹ ਸਮ
ਕ੍ਰਿਤਘਨ ਨਹਿਂ ਜਗ ਕੋਇ ॥ ਗੁਰ ਉਪਕਾਰ ਨ ਜਾਨਹਿਂ ਜੋਇ ॥
ਜਿਸ ਗੁਰ ਸੀਸ ਧਰਮ ਪਰ ਵਾਰਾ ॥ ਤਿਸ ਚਰਨਨ ਪਰ ਕਵਿ
ਬਲਿਹਾਰਾ ॥ ੪੬ ॥ ਸਿੱਖ ਹੋਇ ਉਪਦੇਸ ਕਮਾਵੈਂ ॥ ਜੈ ਜੈ ਜੈ ਗੁਰ

੧ ਛਪਰੀ ੨ ਪੁਟਕੇ ਤੇ ਲਕੜਾਂ ੩ ਦੇਖਕੇ ੪ ਮੰਗਲ ਤੇ ਫੁਲ
੫ ਤਾਂਬੇ ਦੀ ਵਡੀ ਸਾਰੀ ਗਾਗਰ ਲੈਕੇ ੬ ਸੰਮਤ ਨਾਨਕ ਸ਼ਾਹੀ ੨੦੭

ਸਦ ਹੀ ਗਾਵੈਂ ॥ ਪਰ ਉਪਕਾਰ ਨ ਕਬੀ ਭੁਲਾਵੈਂ ॥ ਤੌਂ ਪ੍ਰਭ ਦਰਗਹਿ ਆਦਰ ਪਾਵੈਂ ॥ ੪੭ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਸ੍ਰੀ ਸਤਿਗੁਰੂ ਜੀ ਦਿਹਲੀ ਭਾਣਾ ਬਰਤਾਨ ਔ ਜੋਤੀ ਜੋਤ ਸਮਾਵਨ ਪ੍ਰਸੰਗ ਬਰਨਨੰ ਨਾਮ ਬਾਹਠਮੋਂ ਮੰਦਰਹਿ ॥ ੬੨ ॥

ਦੋਹਿਰਾ ॥ ਜਬ ਸ੍ਰੀ ਸਤਿਗੁਰ ਦੇਹ ਕੋ ਲਖੀਆ ਲੇ ਗਯੋ ਦਾਹਿ ॥
ਪਾਛੈ ਦੁਸ਼ਟਨ ਖੋਜ ਬਹੁ ਕਰੀ ਨਾਹਿ ਕਰ ਆਹਿ ॥ ੧ ॥

ਚੌਪਈ ॥ ਮੂਢ ਨੁਰੰਗੇ ਢਿਗ ਸੁਧ ਗਈ ॥ ਪ੍ਰਿਥਮ ਸੀਸ ਕੀ ਜੋ ਬਿਧ ਭਈ ॥ ਤਿਮ ਹੀ ਧਰ ਧਰਨੀ ਮਹਿੰ ਬਰਯੋ ॥ ਕੈ ਅਕਾਸ ਮਹਿੰ ਤੂਰਨ ਚਰਯੋ ॥ ੨ ॥ ਸੁਨ ਸੁਨ ਹੌਲ ਹੋਤ ਉਰ ਸ਼ਾਹੂ ॥ ਤਊ ਨ ਕਹਿ ਸਕ ਹੈ ਕਿਸ ਪਾਹੂ ॥ ਰਾਤ [1]ਪ੍ਰਬਿਰਤੀ ਚਿੰਤ ਅਧੀਨਾ ॥ ਰੁਚ ਕਰ ਖਾਨਾ ਖਾਨ ਨ ਕੀਨਾ ॥ ੩ ॥ ਜਬ ਪ੍ਰਯੰਕ ਪਰ ਪੌਢਯੋ ਪਾਪੀ ॥ ਹਿਤ [2]ਸਪੁਤਨ ਕੇ ਨਿੰਦ੍ਰਾ ਬਜਾਪੀ ॥ ਮਹਿਤਾ ਮਤੀ ਦਾਸ ਦੀਵਾਨ ॥ ਪ੍ਰਥਮ ਸ਼ਹੀਦ ਭਯੋ ਤਿਹ ਥਾਨ ॥ ੪ ॥ ਅਪਰਾਧੀ ਕੇ ਢਿਗ ਚਲ ਗਯੋ ॥ ਅਧਕ ਕ੍ਰੋਧ ਹਿਰਦੇ ਉਪਜਯੋ ॥ ਤਊ ਗੁਰੂ ਤੇ ਧਾਰਹਿ ਤ੍ਰਾਸ ॥ ਨਹਿੰ ਪਾਪੀ ਕੋ ਕੀਨ ਬਿਨਾਸ ॥ ੫॥ ਪਾਟੀ ਤਬ [3]ਪ੍ਰਯੰਕ ਕੀ ਗਹੀ ॥ ਡਾਰਯੋ ਉਲਟ ਗਿਰਯੋ [4]ਤ੍ਰਰ ਤਹੀ ॥ ਭੜ ਭੜਾਇ ਠਾਂਢੋ ਹੁਇ ਗਯੋ ॥ ਸ਼ਬਦ ਸ੍ਰਵਨ ਮਹਿੰ ਇਮ ਸੁਨ ਲਯੋ ॥ ੬ ॥ ਦਿੱਲੀ ਪੁਰ ਮਹਿੰ ਜੇ ਸਪਤੇ ਹੈਂ ॥ ਪ੍ਰਾਨ ਬਿਨਾਸ ਆਪਨੇ ਪੈ ਹੈਂ ॥ ਵਹਿਰ ਨਗਰ ਤੇ ਨਿਕਸ ਸਿਧਾਵਹੁ ॥ ਪਹਾਲ-ਬਧ ਲੌ ਜੀਵਨ ਪਾਵਹੁ ॥ ੭ ॥ ਬਹੁਰ ਸੁ ਦੋਜ਼ਕ ਪਾਇ ਸਜਾਈ ॥ ਗੁਰੂ ਅਵਗਯਾ ਲਹੋ ਸਜਾਈ ॥ ਸੁਨਤ ਤ੍ਰਾਸ ਧਰ ਦਾਸ ਬੁਲਾਏ ॥

੧ ਰਾਤ ਫੈਲ ਗਈ ੨ ਮੌਣ ਦੇ ਵਾਸਤੇ ੩ ਪਲੰਘ ਦੀ
੪ ਤਲੇ ਧਰਤੀ ਤੇ

ਖਰੇ ਸਮੀਪ ਕਰੇ ਸਮਦਾਏ ॥੮॥ ਸੂਧਾ ਕਰਵਾਯੋ ਪਰਯੰਕਾ ॥ ਪੌੜ੍ਹਯੋ ਪੁਨ ਭੈ ਭੀਤ [1]ਸਸੰਕਾ ॥ ਜਾਗ੍ਰਤ ਸਗਰੀ ਰੈਨ ਬਿਤਾਈ ॥ ਖਰੇ ਪਾਹਰੂ ਪ੍ਰਾਤ ਸੁ ਆਈ ॥੯॥ ਆਦ ਨਿਵਾਜ ਅਨਕ [2]ਉਪਚਾਰਾ ॥ ਕਰਤ ਭਯੋ ਮਜਨ ਕੋ ਧਾਰਾ ॥ ਬਿੰਦ ਕਲਾਮ ਪੜ੍ਹੀ ਬਹੁ ਬਾਰੀ ॥ ਆਯੋ ਉਠ ਪੁਨ ਸਭਾ ਮਝਾਰੀ ॥੧੦॥ ਬੀਤਯੋ ਜਥਾ ਦੁਸ਼ਟ ਕੇ ਸੰਗਾ ॥ ਕਰਯੋ ਸਭਨ ਮਹਿਂ ਅਖਲ ਪ੍ਰਸੰਗਾ ॥ ਕਹੈ ਗੁਰੂ ਬਡ ਅਜਮਤ ਵਾਰੇ ॥ ਨੈਕ ਨ ਮੋਰੇ ਕਹੇ ਦਿਖਾਰੇ ॥੧੧॥ ਮੋਰ ਮਨੋਰਥ ਭਯੋ ਨ ਕੋਈ ॥ ਕਲਮਾ ਪਠਹਿਂ ਤੁਰਕ ਜਗ ਹੋਈ ॥ ਹਿੰਦ ਧਰਮ ਕੀ ਰਾਖੀ [3]ਸੱਤਾ ॥ ਤ੍ਰਾਸਯੋ ਮਨ ਮੇਰੇ ਦੁਖ [4]ਅੱਤਾ ॥੧੨॥ ਨਰ ਖੁਸ਼ਾਮਤੀ ਮੁਲਾ ਕਾਜੀ ॥ ਦਿਹੈਂ ਧੀਰ ਬਹੁ ਬਿਧ ਕੀ [5]ਪਾਜੀ ॥ ਨਹਿਂ ਨੁਰੰਗ ਕੇ ਇਕ ਮਨ ਲਾਗੀ ॥ ਮੂੜ੍ਹ ਕੁਭਾਗੇ ਦਿਹਲੀ ਤਿਆਗੀ ॥੧੩॥ ਅਰ ਥੀ ਕਸਮ ਕੁਰਾਨ ਜੁ ਖਾਈ ॥ ਹਿੰਦ ਧਰਮ ਕੋ [6]ਧ੍ਵੰਸਜੇ ਚਾਈ ॥ ਸੋ ਭੀ ਖਜ਼ਾਲ ਤਿਆਗ ਸਭ ਦਯੋ ॥ ਅੰਤ ਪ੍ਰਯੰਤ ਨ ਪੁਨ ਪੁਰ ਅਯੋ ॥੧੪॥ ਵਰਤੀ ਸ਼ਾਂਤ ਹਿੰਦ ਤਬ ਸਾਰੇ ॥ ਸੰਤ ਸੁ ਧਰਮੀ ਭਏ ਸੁਖਾਰੇ ॥ ਇਤ ਅਨੰਦਪੁਰ ਗੁਜਰੀ ਮਾਤਾ ॥ [7]ਸੁਪਤ ਜਥਾ ਸੁਖ ਭੀ ਜਬ ਰਾਤਾ ॥੧੫॥ [8]ਔਚਕ ਉਠੀ ਪਾਇ ਦੁਇ ਸੁਪਨੇ ॥ ਸਤਿਗੁਰ ਕੋ ਚਿਤਵਤ ਚਿਤ ਅਪਨੇ ॥ ਅਤ ਚਿੰਤਾ ਸੋਂ ਰਾਤ ਬਿਤਾਈ ॥ ਤੂਸਨ ਠਾਨ ਕਿਸੂ ਨ ਜਨਾਈ ॥੧੬॥

ਦੋਹਿਰਾ ॥ ਚਿੰਤਾਤੁਰ [9]ਜਨਨੀ ਲਖੀ ਨੇਤ੍ਰਨ ਤੇ ਜਲ ਜਾਤ ॥
ਨਮਸਕਾਰ ਹਿਤ ਕਰਨ ਕੇ ਚਲ ਆਏ ਢਿਗ ਤਾਤ ॥੧੭॥

---

੧ ਸ਼ੰਕਾ ਦੇ ਸਹਿਤ ੨ ਇਲਾਜ ੩ ਹੋਦ ੪ ਅਤਿਯੰਤ
੫ ਝੂਠੇ ੬ ਹਿੰਦੂ ਧਰਮ ਦਾ ਨਾਸ ਕਰਣ ਦਾ ਉਤਸ਼ਾਹ ਦੂਰ ਹੋ ਗਿਆ
੭ ਸੌਂਕੇ ੮ ਅਚਾਨਕ ੯ ਮਾਤਾ ੧੦ ਪੁਤਰ

ਚੌਪਈ ॥ ਬੈਠੇ ਨਿਕਟ ਸਪੂਤ ਪ੍ਰਬੀਨਾ ॥ ਦੇਖ ਮਾਤ ਦਿਸ ਬੂਝਨ ਕੀਨਾ ॥ ਅਬ ਲੌ ਆਜ ਨ ਮੱਜਨ ਕਰਯੋ ॥ ਨੇਮ ਗਿਰਾ ਕੋ ਪਾਠ ਨ ਰਰਯੋ ॥ ੧੮ ॥ ਕਯਾ ਚਿਤਵਤ ਚਿੰਤਾ ਚਿਤ ਮਾਹੀਂ ॥ ਮੋ ਸੰਗ ਭੇਦ ਕਹੋ ਕਿਮ ਨਾਹੀਂ ॥ ਸ੍ਰੀ ਗੁਜਰੀ ਦੁਇ ਸੁਪਨ ਸੁਨਾਏ ॥ ਹੇ [1]ਨੰਦਨ ਨਿਸ ਮਹਿ ਮੁਝ ਆਏ ॥ ੧੯ ॥ ਪਿਤਾ ਤੁਮਾਰੇ ਅਪਨੇ ਕਰ ਤੇ ॥ ਪੈਸੇ ਪੰਜ ਨਾਲੀਅਰ ਧਰਤੇ ॥ ਅਰਪਨ ਕਰਤੇ ਤੁਨਹੁ ਅਗਾਹੀ ॥ ਇਮ ਸੁਪਨੋ ਆਯੋ ਇਕ ਵਾਰੀ ॥ ੨੦ ॥ ਪੁਨ ਸਤਿਗੁਰ ਕੋ ਧਰ ਸਿਰ ਨਿਆਰੋ ॥ ਪਿਖ ਸੁਪਨੇ ਮਹਿ ਭਾ ਦੁਖ ਭਾਰੋ ॥ ਤਬ ਕੀ ਚਿੰਤਾ ਮੈਂ ਕਰ ਰਹੀ ॥ ਮਨ ਬਿਰਤਾ ਕੋ ਪਾਵਤ ਨਹੀ ॥ ੨੧ ॥ ਸ੍ਰੀ ਮਾਤਾ ਤੇ ਸੁਨ ਦਸਮੇਸਾ ॥ ਜਾਨਯੋ ਭਾਣਾ ਸੀ ਨਵਮੇਸਾ ॥ ਬਰਤਾਯੋ ਨਿਸਚੇ ਮਨ ਜਾਨਾ ॥ ਆਇ ਥਿਰੇ ਤਬ ਬੀਚ ਦਿਵਾਨਾ ॥ ੨੨ ॥ ਸਿਖ ਮਸੰਦ ਥਿਤ ਭੇ ਪਰਵਾਰਾ ॥ ਸ਼ੋਕ ਆਚਾਨਕ ਸਭ ਮਨ ਧਾਰਾ ॥ ਤਾਹਿ ਕਾਲ ਸੋ ਸਿਖ ਚਲ ਆਯੋ ॥ ਗੁਰਤਾ ਭੇਟ ਜੋਊ ਥੋ ਲਿਆਯੋ ॥ ੨੩ ॥ ਦਸਮ ਗੁਰੂ ਜਾਨੀ ਭੇ ਖਰੇ ॥ ਸਿਖ ਦਿਸ ਮੁਖ ਕਰ ਬੰਦਨ ਕਰੇ ॥ ਪੁਨ ਥਿਤ ਭੇ ਗੁਰਮੁਖ ਨਿਯਰਾਯੋ ॥ ਪੈਸੇ ਪੰਚ ਨਰੇਲ ਜੁ ਲਿਆਯੋ ॥ ੨੪ ॥ ਸ੍ਰੀ ਦਸਮੇਸ ਅਗ੍ਰ ਧਰ ਦੀਨਸ ॥ ਬੰਦਨ ਕਰ ਪਰਕਰਮਾ ਕੀਨਸ ॥ ਥਿਤ ਭਾ ਨਿਕਟ ਬੂਝ ਦਸਮੇਸਾ ॥ ਕਹੁ ਪ੍ਰਸੰਗ ਨਵਮੇ ਗੁਰ ਏਸਾ ॥ ੨੫ ॥ ਅਖਲ ਪ੍ਰਸੰਗ ਕਹਯੋ ਸਮਝਾਈ ॥ ਪਹੁੰਚਯੋ ਚਹਿ ਗੁਰਦਿਤਾ ਭਾਈ ॥ ਸਭ ਕੇ ਮਨ ਤਬ ਭਏ ਨਿਰਾਸਾ ॥ ਨਵਮ ਗੁਰੂ ਦਰਸਨ ਤਜ ਆਸਾ ॥ ੨੬ ॥ ਅੰਤਰਯਾਮੀ ਸ੍ਰੀ ਦਸਮੇਸਾ ॥ ਹੁਕਮ ਦੀਨ ਸਿੱਖਨ ਕੋ ਏਸਾ ॥ ਚੰਦਨ ਕੇ ਬਹੁ ਭਾਰ ਮੰਗਾਵਹੁ ॥ [2]ਰੁਚਰ ਬਿਵਾਨ ਭਲੇ ਬਨਵਾਵਹੁ ॥ ੨੭ ॥ ਸੁਨਤ ਸਭਨ ਮਨ ਦੁਖ [3]ਅਧਕਾਯੋ ॥

੧ ਪੁਤਰ ੨ ਸੁੰਦਰ ੩ ਬਹੁਤ

ਜਾਨਯੋਂ ਪ੍ਰਭ ਭਾਣਾ ਬਰਤਾਯੋ ॥ ਜੁਗ ਮਾਤਾ ਗਨ ਦਾਸੀ ਦਾਸ ॥ ਸਿਖ ਮਸੰਦ ਲਹਿੰ [1]ਦੀਰਘ ਸ੍ਵਾਸ ॥ ੨੮ ॥ ਬਹੁ ਵੈਰਾਗ ਸਭਨ ਮਹਿੰ ਹੋਵਾ ॥ ਪਰਮਾਤਮ ਮਹਿੰ ਅਧਕਹਿ ਜੋਵਾ ॥ ਆਇਸ ਪਾਇ ਬਿਵਾਨ ਬਨਾਯੋ ॥ ਚੰਦਨ ਚਿਤਾ ਹੇਤ ਅਨਵਾਯੋ ॥ ੨੯ ॥ ਗੁਰ [2]ਪਸ਼ਮੰਬਰ ਔਰ ਪਟੰਬਰ ॥ ਮੰਗਵਾਯੋ ਗੁਲਾਬ ਮੁਸਕੰਬਰ ॥ ਗੁਰ ਬਿਵਾਨ ਕੋ ਭਲੋ ਸਜਾਇ ॥ ਪੁਸ਼ਪ [3]ਮਾਲ ਸਭ ਦਿਸ ਲਰਕਾਇ ॥ ੩੦ ॥ ਸਿੱਖਨ [4]ਕੰਧ ਉਚਾਇ ਕ੍ਰਿਪਾਲੇ ॥ ਸ਼ਬਦ ਪਠਤ ਪੁਰ ਵਾਹਿਰ ਚਾਲੇ ॥ ਕੀਰਤ ਪੁਰ ਕੇ ਮਗ ਗਮਨਾਏ ॥ ਦੋਇ ਕੋਸ ਪਰਯੰਤਹਿ ਆਇ ॥ ੩੧ ॥ ਸਭ ਨੇ ਹੇਰਯੋ ਦੂਰਹਿੰ ਭਾਈ ॥ ਗੁਰਦਿੱਤਾ ਨਿਜ ਸੀਸ ਉਠਾਈ ॥ ਸੀਸ ਸਤਿਗੁਰੂ ਕੋ ਲੇ ਆਇ ॥ ਬੰਦਨ ਕਰੀ ਸਭਨ ਦਿਸ ਤਾਇ ॥ ੩੨ ॥ ਸੋਢ ਬੰਸ ਕੀਰਤ ਪੁਰ ਵਾਰੇ ॥ ਭੇਦ ਪਾਇ ਸੰਗ ਆਏ ਸਾਰੇ ॥ ਇਤ ਉਤ ਤੇ ਭੇ ਸਭ ਨਿਯਰਾਇ ॥ ਸ੍ਰੀ ਦਸਮੇਸ ਭਏ ਅਗਵਾਇ ॥ ੩੩ ॥ ਗੁਰਦਿੱਤੇ ਸਿਰ ਸੀਸਹਿ ਬੰਦਾ ॥ ਪੁਨ ਉਠਾਇ ਸੋ ਲੀਨ ਮੁਕੰਦ ॥ ਸੁਠ ਬਿਵਾਨ ਪਾਟੰਬਰ ਮਾਹਿ ॥ ਕੀਨ ਸਥਾਪਨ ਬਿਧ ਸੋਂ ਤਾਹਿ ॥ ੩੪ ॥ ਮੂੰਦੇ [5]ਬਿਲੋਚਨ ਦਮਕਤ ਚੇਰਾ ॥ ਮਨੋਂ ਸਮਾਧ ਲਗੀ ਸਭ ਹੇਰਾ ॥ ਤਨ ਮਨ ਤੇ ਜਾਵੈਂ ਬਲਹਾਰੀ ॥ ਬੰਦਨ ਕਰੈਂ ਬਾਰ ਹੀ ਬਾਰੀ ॥ ੩੫ ॥ ਕਹੈਂ ਕਿ ਸਰਨ ਪਰੇ ਕੀ ਲਾਜ ॥ ਸਿਰ ਦੇ ਰਖੀ ਗਰੀਬ ਨਿਵਾਜ ॥ ਨੌਰੰਗੇ ਕੋ ਦੇਬਹਿੰ [6]ਗਾਰੀ ॥ ਅਸ ਕ੍ਰਿਤ ਕਰ ਨਿਤ [7]ਜਰਾਂ ਉਖਾਰੀ ॥ ੩੬ ॥ ਸ੍ਰੀ ਦਸਮੇਸ ਲੀਨ ਦੋਸ਼ਾਲਾ ॥ ਸੀਸ ਊਪਰੇ ਦੀਨਸ ਡਾਲਾ ॥ ਲੀਨ ਬਿਵਾਨ ਤਬਹਿੰ ਉਚਵਾਇ ॥ ਮੁਰੇ ਪੁਰੀ

---

[1] ਲੰਬੇ ਲੰਬੇ ਸਵਾਸ [2] ਰੇਸ਼ਮ ਨਾਲ ਕਢੇ ਹੋਏ ਬਸਤਰ [3] ਫੁਲਾਂ ਦੀ ਮਾਲਾ
[4] ਮੋਢੇ ਪਰ [5] ਅਖਾਂ ਮੀਟੀਆਂ ਹਨ ਚੇਹਰਾ ਪ੍ਰਕਾਸ਼ ਮਾਨ ਹੋ ਰਿਹਾ ਹੈ
[6] ਗਾਲੀਆਂ [7] ਇਹੋ ਜਿਹਿਆ ਕੰਮ ਕਰਨੇ ਕਰਕੇ ਆਪਣੀਆਂ ਜੜ੍ਹਾਂ ਪੁ[illegible]ਆਂ

ਦਿਸ ਸ਼ਬਦਨ ਗਾਇ ॥ ੩੭ ॥ ਚਿਤਾ ਰਚੀ ਜਿਹ ਪਹੁੰਚੇ ਤਹਾਂ ॥ ਸ੍ਰੀ ਗੁਜਰੀ ਅਰ ਮਾਤਾ ਮਹਾਂ ॥ ਆਇ ਦੋਨ ਦਰਸ਼ਨ ਕੋ ਹੇਰਾ ॥ ਸੁਤ ਪਤਿ ਪ੍ਰੇਮ ਨੈਨ ਜਲ ਗੇਰਾ ॥ ੩੮ ॥ ਸ੍ਰੀ ਦਸਮੇਸ ਧੀਰ ਧਰਵਾਈ ॥ ਚਿੰਤਾ ਰੁਦਨ ਤਿਆਗਹੋ ਮਾਈ ॥ ਇਹੁ ਤੋ ਗਏ ਆਪਨੇ ਲੋਗਾ ॥ ਇਨ ਹਿਤ ਸ਼ੋਕ ਕਰਨ ਨਹਿ ਜੋਗਾ ॥ ੩੯ ॥ ਮਾਤ ਲੋਕ ਮਹਿੰ ਜੋ ਨਰ ਆਇ ॥ ਨਹਿੰ ਸਤਿਗੁਰ ਕੋ [1]ਮੰਤ੍ਰ ਕਮਾਇ ॥ ਪੁਨ ਨਹਿੰ ਕੀਨ ਕੋਊ ਉਪਕਾਰਾ ॥ ਬਿਸ਼ੇ ਬਿਕਾਰਨ ਮਾਹਿੰ ਪਧਾਰਾ ॥ ੪੦ ॥ ਮਾਨਸ ਜਨਮ ਹਾਰ ਕਰ ਗਯੋ ॥ ਸੋਚਨ ਯੋਗ ਸੋਊ ਜਗ ਭਯੋ ॥ ਪਿਤਾ ਹਮਾਰੇ ਧਰਮ ਸਥਾਪਾ ॥ ਕਰ ਉਪਕਾਰ ਵਾਰਯੋ ਆਪਾ ॥ ੪੧ ॥ ਇਨ ਸਮ ਕਰੀ ਨ ਕਿਨਹੂੰ ਆਨ ॥ ਨਹਿੰ ਸੋਚਨ ਕੇ ਜੋਗ ਸੁਜਾਨ ॥ ਅਸ ਧੀਰਜ ਦੇ ਸੀਸ ਨਿਵਾਇ ॥ ਚਿਤਾ ਊਪਰੇ ਦੀਨ ਚਢਾਇ ॥ ੪੨ ॥ ਸੱਤਿਨਾਮ ਕਹਿ ਲਾਂਬੂ ਲਾਯੋ ॥ ਇਕ ਦਿਸ ਥਿਤ ਸ਼ਬਦਨ ਕੋ ਗਾਯੋ ॥ ਭੀ ਪਰਚੰਡ ਥੋਰ ਹੀ ਕਾਲਾ ॥ ਸ਼ਾਂਤਿ ਭਈ ਲਖ ਗੁਰੂ ਕ੍ਰਿਪਾਲਾ ॥ ੪੩ ॥ ਕਰ ਬੰਦਨ [2]ਸ਼ਤਦ੍ਰਵ ਤਟ ਗਏ ॥ ਗੁਰ ਗੁਨ ਗਾਵਤ ਸਭ [3]ਮਜਨਏ ॥ ਧਰਮਸਾਲ ਮਹਿੰ ਸਭ ਪੁਨ ਆਇ ॥ ਤਿਆਰ [4]ਤਿਹਾਵਲ ਬਹੁ ਕਰਵਾਇ ॥ ੪੪ ॥ ਪਠ ਸੁਹਿਲਾ ਅਰਦਾਸ ਕਰਾਈ ॥ ਸਭ ਸੰਗਤ ਮਹਿ ਦੀਨ ਬ੍ਰਤਾਈ ॥ ਸਗਰੀ ਰੈਨ ਜਾਗਰਨ ਕੀਨਾ ॥ ਸਤਿਗੁਰ ਧਿਆਨ ਮਾਹਿ ਲਿਵ ਲੀਨਾ ॥ ੪੫ ॥

ਦੋਹਿਰਾ ॥

[5]ਸੰਮਤ ਦੁਇ ਸ਼ਤ ਦਿਵਸ ਪੁਨ ਮੱਘਰ ਤਿਥ ਸੁਦਿ ਸਾਤ ॥
ਪੁਰ ਅਨੰਦ ਨਵਮੇਸ ਜੀ ਸੀਸ ਆਨ ਭਾ ਸਾਂਤ ॥ ੪੬ ॥

੧ ਉਪਦੇਸ਼ ੨ ਸਤਲੁਜ ਦੇ ਕਿਨਾਰੇ ੩ ਇਸ਼ਨਾਨ ਕੀਤਾ
੪ ਕੜਾਹ ਪ੍ਰਸ਼ਾਦਿ ੫ ਸੰਮਤ ਨਾਨਕ ਸ਼ਾਹੀ ੨੦੭

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਨਵਮ ਮਹਿਲੇ ਅਨੰਦ ਪੁਰ ਸ੍ਰੀ ਗੁਰੂ ਜੀ ਸੀਸ ਸਸਕਾਰ ਪ੍ਰਸੰਗ ਬਰਨਨੰ ਨਾਮ ਤ੍ਰੇਹਠਮੋਂ ਮੰਦਰਹਿ ॥ ੬੩ ॥

ਦੋਹਿਰਾ ॥ ਪ੍ਰਾਤ ਭਈ ਦਸਮੇਸ ਜੇ ਕਰ ਸਭ ਸੌਚ ਸਨਾਨ ॥
ਕੀਰਤਨ ਆਸਾ ਵਾਰ ਭਾ ਆਇ ਥਿਰੇ ਦੀਵਾਨ ॥ ੧ ॥

ਚੌਪਈ ॥ ਭੋਗ ਪਯੋ ਜਬ ਲਖੀਆ ਆਯੋ ॥ ਜਿਹ ਦਿਹਲੀ ਗੁਰ ਤਨ ਕੋ ਦਾਹਯੋ ॥ ਗੁਰ ਚਰਨਨ ਪਰ ਸੀਸ ਨਿਵਾਇ ॥ ਥਿਤ ਭਾ ਢਿਗ ਗੁਰ ਆਇਸ ਪਾਇ ॥ ੨ ॥ ਬੂਝਯੋ ਸਿਖ ਕਹਾਂ ਤੇ ਆਯੋ ॥ ਹਾਥ ਜੋਰ ਲਖੀ ਅਸ ਗਾਯੋ ॥ ਅੰਤਰਜਾਮੀ ਸਭ ਕਿਛ ਜਾਨੋਂ ॥ ਨਹਿੰ ਰਾਵਰ ਤੇ ਜਗਕਿਛੁਛਾਨੋਂ॥੩॥ਤਉਬੂਝਹੁ ਤਉ ਬਿਨਤੀਏਉ ॥ ਭਾਣਾ ਬਰਤਾ ਯੋ ਗੁਰਦੇਉ ॥ ਸੀਸ ਪ੍ਰਥਮ ਧਰ ਤੇ ਲੇਪਾਯੋ॥ ਇਤ ਅਬ ਸੁਨਯੋ ਪਹੁੰਚਯੋ ਦਾਹਯੋ ॥ ੪ ॥ ਧਰ ਪਾਛੇ ਮੂਢਨ ਢਿਗ ਰਹਯੋ ॥ ਸੋ ਟਹਿਲ ਮੋ ਤੇ ਕਰਵਯੋ ॥ ਅਖਲ ਪ੍ਰਸੰਗ ਸੁਨਾਵਨ ਕੀਨ ॥ ਮੋਖ ਭੋਗ ਤਿਹ ਕੋ ਗੁਰ ਦੀਨ ॥ ੫ ॥ ਪੁਨਹ ਕਹਯੋ ਜਹਿ ਤਨ ਸਸਕਾਰਾ ॥ ਹੋਇ ਰਕਾਬ ਗੰਜ ਗੁਰਦ੍ਵਾਰਾ ॥ ਔ ਜਹਿ ਪਿਤ ਭਾਣਾ ਵਰਤਾਯਾ ॥ ਸੀਸ ਗੰਜ ਹ੍ਵੈ ਥਾਨ ਸੁਹਾਯਾ ॥ ੬ ॥ ਲੱਖੀ ਹ੍ਵੈ ਪ੍ਰਸੰਨ ਤਿਸ ਕਾਲਾ ॥ ਗੁਰ ਚਰਨਨ ਪਰ ਰਾਖਿਯੋ ਭਾਲਾ ॥ ਪੁਨ ਗੁਰ ਸੰਗਤ ਸੌਂ ਉਠ ਕਰਕੇ ॥ ਆਇ ਤਹਾਂ ਪਿਤ ਗੁਰੂ ਸਿਮ-ਰਕੇ ॥ ੭ ॥ ਜਹਾਂ ਸੀਸ ਕੋ ਕੀਨਸ ਦਾਹਾ ॥ ਜਲ ਦੁਧ ਡਾਰ ਸੀਤ ਕਰਵਾਹਾ ॥ ਇਕ ਗਾਗਰ ਤਾਂਬਰ ਮੰਗਵਾਇ ॥ ਦੀਨ ਪੁਸ਼ਪ ਸਭ ਤਿਹ ਮਹਿੰ ਪਾਇ ॥ ੮ ॥ ਸਵਾ ਗਜ ਧਰਤੀ ਪੁਟਵਾਈ ॥ ਪੂਰ ਦੀਨ ਤਾ ਮਹਿ ਤਿਹ ਥਾਈ ॥ ਹੁਕਮ ਦੀਨ ਬਹੁ ਈਟ ਅਨਾਇ ॥ ਗਨ ਕਾਰੀਗਰ ਦੀਨ ਲਗਾਇ ॥ ੯ ॥ ਦਿਹੁਰੇ ਰਚਨ ਬਿਵਤ ਬਤਲਾਇ ॥ ਆਇ ਨੀਰ

[1]ਸ਼ਤਦ੍ਰਵ ਪੁਨ ਨ੍ਹਾਇ ॥ ਕਰ ਸਨਾਨ ਧੂਮ ਸਾਲਹਿ ਆਇ ॥ [2]ਪੰਚਾਮ੍ਰਿਤ ਪਠ ਅਨਦ ਬ੍ਰਤਾਇ ॥ ੧੦ ॥ ਬਹੁ ਪੋਥੀ ਸ੍ਰੀ ਸਤਿਗੁਰ ਬਾਨੀ ॥ ਮੰਗਵਾਈ ਅਸਥਾਪਨ ਠਾਨੀ ॥ ਬਹੁ ਪਾਨੀ ਤਬ ਦੀਨ ਬਠਾਇ ॥ ਨਿਤ ਪ੍ਰਤ ਪਾਠ ਗਿਰਾ ਗੁਰ ਬਾਇ ॥ ੧੧ ॥ ਨਿਸ ਮਹਿੰ ਕਥਾ ਗਿਰਾ ਗੁਰ ਹੋਵੈ ॥ ਜੁ ਤਨ ਮਨ ਕੇ ਸੰਕਟ ਖੋਵੈ ॥ ਸੁਧ ਪਸਰੀ ਸਭ ਦੇਸ ਮਝਾਰਾ ॥ ਨਵਮ ਗੁਰੂ ਭਾਣਾ ਵਰਤਾਰਾ ॥ ੧੨ ॥ ਤਿਲਕ [3]ਤੱਗ ਹਿੰਦਨ ਰਖ ਲਯੋ ॥ ਪਕਰੀ ਭੁਜਾ ਸੀਸ ਨਿਜ ਦਯੋ ॥ ਬੇਦੀ ਤੇਹਣ ਭੱਲੇ ਸਾਰੇ ॥ ਆਨੰਦ ਪੁਰ ਆਏ ਬਿਨ ਬਾਰੇ ॥ ੧੩ ॥ ਮਿਲ ਦਸਮੇਸ ਮਾਤਹਨ ਸੰਗਾ ॥ ਨਵਮ ਗੁਰੂ ਬਹੁ ਕਹੈਂ ਪ੍ਰਸੰਗਾ ॥ ਸ੍ਰੀ ਦਸਮੇਸ ਸਕਲ ਗੁਣ ਖਾਨਾ ॥ ਯਥਾ ਯੋਗ ਸਭ ਦੇਵਹਿੰ ਮਾਨਾ ॥ ੧੪ ॥ ਸਿੱਖ ਮਸੰਦ ਸੰਗਤਾਂ [4]ਬ੍ਰਿੰਦ ॥ ਬਖਸ਼ੀਸ਼ੀ ਸਿਖ ਮੁਖੀ ਬਿਲੰਦ ॥ ਚਾਰਹੁ ਦਿਸ ਤੇ ਚਲ ਚਲ ਆਵਹਿੰ ॥ ਮਿਲ ਗੁਰ ਸੋਂ ਗੁਰ ਗੁਨ ਗਨ ਗਾਵਹਿੰ ॥ ੧੫ ॥ ਦਿਵਸ [5]ਦੁਸਹਿਰੇ ਕੋ ਤਬ ਆਯੋ ॥ ਸਤਿਗੁਰ ਬਡੋ ਦਿਵਾਨ ਲਗਾਯੋ ॥ ਤਿਆਰ ਪੰਚਾਮ੍ਰਿਤ ਬਹੁ ਕਰਵਾਇ ॥ ਕੀਰਤਨ ਰਾਗਿਨ ਕੀਨਸ ਆਇ ॥ ੧੬ ॥ ਗੁਰ [6]ਗਿਰਾ [7]ਗਾਥ ਭੋਗ ਤਬ ਪਯੋ ॥ ਗੁਰ ਬੰਸਨ ਦਸਤਾਰੇ ਦਯੋ ॥ ਬਾਂਧੇ ਸ੍ਰੀ ਦਸਮੇਸ ਸੁਜਾਨੈ ॥ ਆਨੰਦ ਪਠ ਪਰਸਾਦਿ ਵ੍ਰਤਾਨੇ ॥ ੧੭ ॥

ਦੋਹਿਰਾ ॥

ਦਿਵਸ ਆਗਲੇ ਸੋਚ ਕਿਯ ਯੱਗਯ ਕਰਨ ਹਿਤ ਹੇਤ ॥
ਹੁਕਮ ਮਸੰਦਨ ਕੋ ਦਯੋ ਸ੍ਰੀ ਸੋਢੀ ਕੁਲ [8]ਕੇਤ ॥ ੧੮ ॥

---

੨ ਸਤਲੁਜ ੨ ਕੜਾਹ ਪ੍ਰਸਾਦਿ ੩ ਜੰਞੂ ੪ ਸਮੂਹ
੫ ਦਸਵੇਂ ਦਿਨ ੬ ਬਾਣੀ ੭ ਕਥਾ
੮ ਝੰਡਾ ਵਾ ਘਰ

ਚੌਪਈ ॥ [1]ਕੋਸਸ਼ ਤੇ ਪਲ ਗਨ ਕੇ ਲੇਵੇ ॥ ਚਤਰ ਨਰਨ ਕੇ ਕਰ ਮਹਿੰ ਦੇਵੇ ॥ ਘ੍ਰਿਤ [2]ਸਿਤਾ ਮੈਦਾ ਮੰਗਵਾਵਹੁ ॥ [3]ਅਖਧ ਬਰੀਕ ਅਧਕ ਅਨਵਾਹੁ ॥ ੧੯ ॥ ਅਰ ਪੁਸ਼ਾਕ ਗਨ ਕਰੋ ਤਿਆਰੇ ॥ ਸਿਹਜਾ ਆਦ ਬਸਨ ਭਹੁ ਭਾਰੇ ॥ ਗੈ ਇਕ ਹੈ ਤਤ ਸੁਭਹਿ ਖਰੀਦਹੁ ॥ [4]ਪਠ ਦਿਹੁ ਨਰ ਕਰ ਅਧਕ [5]ਤਗੀਦਹੁ ॥ ੨੦ ॥ ਜ਼ੀਨ ਅੰਬਾਰੀ [6]ਸੁਠ ਬਨਵਾਵਹੁ ॥ ਚਾਂਦੀ [7]ਚਾਮੀਕਰ ਖਚਵਾਵਹੁ ॥ ਗੁਰ ਪਿਤ ਹੇਤ ਯੱਗਯ ਕਰ ਤਜਾਰੀ ॥ ਕਰੋ ਭਲੀ ਬਿਧ ਸਭੀ ਪ੍ਰਕਾਰੀ ॥ ੨੧ ॥ ਹੁਕਮ ਪੱਤ੍ਰ ਸਭ ਦਿਸਾ ਪਠਾਵੇ ॥ ਸਿਖ ਸੰਗਤ ਸਭ ਇਤਹਿ ਬੁਲਾਵੇ ॥ ਸੰਤ ਮਹੰਤਨ [8]ਨਿਹੁਤਾ ਦੀਜਹਿ ॥ ਗੁਰੂ ਸੱਤ੍ਰਮੇਂ ਆਵਨ ਕੀਜਹਿ ॥ ੨੨ ॥ ॥ ਸੁਨ ਸਭ ਹੁਕਮ ਸਤਿਗੁਰੂ ਕੇਰਾ ॥ ਕਰਨ ਲਗੇ ਸਭ ਬਿਧ ਬਿਨ ਬੇਰਾ ॥ ਨਰ ਚਤਰਨ ਕੇ ਕਰ ਧਨ ਦਯੋ ॥ ਬਡ ਨਗਰਨ ਮਹਿੰ ਤਿਨ ਪਠ ਦਯੋ ॥ ੨੩ ॥ ਰਸਦ ਸੁ [9]ਹੈ [10]ਗੈ [11]ਬਸਨ ਸਮਾਜ ॥ ਜਸ ਜਹ ਭਨਯੋਂ ਗਰੀਬ ਨਿਵਾਜ ॥ ਤਾਤ ਕਾਲ ਲੈ ਪਹੁਚੇ ਆਇ ॥ ਪਹੁਚੇ ਹੁਕਮ ਪੱਤ੍ਰ ਸਭ ਥਾਇ ॥ ੨੪ ॥ ਸਿਖ ਗਨ ਸੰਤ ਮਹੰਤ ਅਪਾਰਾ ॥ ਚਲ ਆਏ ਸਭ ਬਿਨਾ ਅਵਾਰਾ ॥ ਆਨੰਦ ਪੁਰ ਚਹੁ ਦਿਸ ਗੁਰ ਪੂਰੇ ॥ ਤੰਬੂ ਲਗਵਾਏ ਲਗ ਦੂਰੇ ॥ ੨੫ ॥ ਫੌਜੀ ਸਿੱਖ ਸੇਵ ਹਿਤ ਲਾਇ ॥ ਸੰਗਤ ਆਇ ਉਤਾਰ ਬਨਾਇ ॥ ਬਹੁ ਸੰਗਤ ਚਹੁ ਦਿਸ ਤੇ ਆਈ ॥ ਸੰਤ ਮਹੰਤ ਅੰਤ ਨਹਿ ਪਾਈ ॥

---

[1] ਖ਼ਜ਼ਾਨਚੀ [2] ਖੰਡ [3] ਚਾਵਲ [4] ਭੇਜਕੇ [5] ਪਕੀ ਕੀਤੀ
[6] ਸੁੰਦਰ [7] ਸੋਨਾ [8] ਨਿਮੰਤ੍ਰਨ [9] ਘੋੜੇ [10] ਹਾਥੀ
[11] ਭਾਂਡੇ

੨੬ ॥ ਦਿਵਸ ਸਪਤ ਦਸਮੇ ਜਬ ਆਯੋ ॥ ਸ੍ਰੀ ਗੁਰ ਬਡੋ ਯੱਗ ਕਰਵਾਯੋ ॥ ਪ੍ਰਿਥਮਹਿ ਤਿਹ ਠਾਂ ਜਾਵਤ ਭਏ ॥ ਬਹੁ [1]ਪੰਚਾਮ੍ਰਿਤ ਭੇਟਾ ਲਏ ॥ ੨੭ ॥ ਜਹਾਂ ਸੀਸ ਸਤਿਗੁਰ ਸਸਕਾਰਾ ॥ ਦਿਹੁਰਾ ਮੰਦਰ ਭਯੋ ਤਿਆਰਾ ॥ ਥਿਤ ਭੇ ਅਰਦਾਸਾ ਕਰਵਾਇ ॥ ਸ੍ਰੀ ਮੁਖ ਤੇ ਸੁਭ ਨਾਮ ਧਰਾਇ ॥ ੨੮ ॥ ਸੀਸ ਗੰਜ ਇਹੁ ਭਾ ਗੁਰਦ੍ਵਾਰਾ ॥ ਜੋ ਆਵਹਿ ਨਿਸਚਾ ਇਤ ਧਾਰਾ ॥ ਸਤਿਗੁਰ ਤਿਹ ਇਛ ਪੂਰ ਕਰਾਇ ॥ ਅਸ ਬਰ ਦੇ ਪ੍ਰਸਾਦ ਬਰਤਾਇ ॥ ੨੯ ॥ ਯਗ ਕੇ [2]ਬਿੰਜਨ ਭਏ ਤਿਆਰਾ ॥ ਚਤੁਰਨ ਕਰੇ ਜੁ ਅਨਕ ਪ੍ਰਕਾਰਾ ॥ ਆਇ ਸੰਤ ਸਿਖ ਪੰਗਤ ਲਾਈ ॥ ਅਧਕ ਪ੍ਰੇਮ ਸੋਂ ਸਭਨ ਅਚਾਈ ॥ ੩੦ ॥ [3]ਹੈ [4]ਗੇ ਗਿਹਜਾ ਬਸਨ ਅਪਾਰੇ ॥ ਪੌਸ਼ਾਕੇ ਬਡ ਮੋਲ ਸੁ ਧਾਰੇ ॥ ਧਨ ਅਨਗਨ ਜਨ [5]ਘਨ ਬਰਖਾਨਾ ॥ ਅਧਕਾਰਨ ਕੋ ਦੀਨਸ ਦਾਨਾ ॥ ੩੧ ॥ ਏਤੋ ਦਾਨ ਗੁਰੂ ਤੇ ਪਾਯੋ ॥ ਪੁਸ਼ਤਨ ਲਗ ਨਹਿਂ ਤੋਟੋ ਆਯੋ ॥ ਦੇਤ ਆਸਿਖਾ ਸੁਜਸ ਉਚਾਰੇ ॥ ਕਹੈਂ ਕਿ ਸਤਿਗੁਰ ਬਡੋ ਉਦਾਰੇ ॥ ੩੨ ॥ ਸੀਸ ਦਾਨ ਦੇ ਕ੍ਰਸ਼ਟ ਸਹਾਰਾ ॥ ਲੀਨਸ ਹਿੰਦੂ ਧਰਮ ਉਬਾਰਾ ॥ ਦੁਸ਼ਟ [6]ਚੁਗੱਤੇ ਪਾਪ ਕਮਾਯੋ ॥ ਨਸ਼ਟ ਹੋਇ ਅਬ ਰਾਜ ਸਬਾਯੋ ॥ ੩੩ ॥

ਦੋਹਿਰਾ ॥ ਸ੍ਰੀ ਨਵਮੇ ਪਤਸ਼ਾਹਿ ਕੀ ਭਈ ਕਥਾ ਇਤਿ ਆਇ ॥
ਜਥਾ ਸੁਮਤ ਸਤਿਗੁਰ ਦਈ ਤਥਾ ਕਥੀ ਮਨ ਲਾਇ ॥ ੩੪ ॥
ਸ੍ਰੋਤਾ ਵਕਤਾ ਜੁਗਨ ਕੇ ਜੁਗ ਲੋਕਨ ਕਲਯਾਨ ॥
ਸੰਤ ਰੇਂਣ ਕਵ ਬਾਂਛ ਹੈ ਗੁਰ ਸਿੱਖੀ ਨਿਤ ਦਾਨ ॥ ੩੫ ॥

---

੧ ਕੜਾਹ ਪ੍ਰਸਾਦਿ ੨ ਭੋਜਨ ੩ ਘੋੜੇ ੪ ਹਾਥੀ ੫ ਬਹੁਤ
੬ ਚੁਗੱਤੇ ਬਾਦ਼

ਇਤਿ ਸ੍ਰੀ ਗੁਰ ਪੁਰ ਪ੍ਰਕਾਸ ਗ੍ਰੰਥੇ ਨਵਮ: ਮਹਿਲੇ ਸ੍ਰੀ ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਜੋਤੀ ਜੋਤ ਸਮਾਵਨ ਪ੍ਰਸੰਗ ਬਰਨਨੰ ਕਵਿ ਸੰਤ ਰੇਂਣ ਪ੍ਰੇਮ ਸਿੰਘ ਭਾਖਾ ਵਿਰੱਚਤੇ ਨਾਮ ਚੌਸਠਮੋਂ ਮੰਦਰਹਿ ॥ ੬੪ ॥

ਸ੍ਰੀ ਨਵਮ ਗੁਰ ਗਾਥਾ ਸ਼ੁਭ ਸਮਾਪਤੰ ॥੯ ॥

ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

